# ਸ੍ਰੀ ਗੁਰੂ ਨਾਨਕ ਦੇਵ ਜੀ

ਦੇ

## ਸਕੂਲ ਦੀਆਂ ਪੰਦਰਾਂ ਕਲਾਸਾਂ

ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ ॥




ਭਾਈ ਗੁਰਇਕਬਾਲ ਸਿੰਘ

ਮੁੱਖ ਦਫ਼ਤਰ : ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ,
ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ।
ਮੋਬਾਇਲ : 98765-25850, 0183-3292255




ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਪੰਦਰਾਂ ਕਲਾਸਾਂ



ਦਾਸ — ਭਾਈ ਗੁਰਇਕਬਾਲ ਸਿੰਘ



ਪ੍ਰਕਾਸ਼ਕ :-

**ਭਾ: ਚਤਰ ਸਿੰਘ ਜੀਵਨ ਸਿੰਘ**

ਅੰਮ੍ਰਿਤਸਰ

# ਸਮਰਪਣ

350 ਸਾਲ ਆਗਮਨ ਦਿਨ ਜੋ 2017 ਵਿਚ ਆ ਰਿਹਾ ਹੈ ਉਸ ਸੰਬੰਧ ਵਿਚ ਤਖ਼ਤ ਸ੍ਰੀ ਹਰਿਮੰਦਰ ਪਟਨਾ ਸਾਹਿਬ ਦੀ ਅਸੀਸ ਨਾਲ ਜੋ

ਪੰਜਵੀਂ ਲਹਿਰ

**350 ਸਾਲ ਧੰਨ ਗੁਰੂ ਗੋਬਿੰਦ ਸਿੰਘ ਜੀ ਨਾਲ**

ਆਰੰਭ ਹੋਈ ਹੈ

ਇਹ ਪੁਸਤਕ ਇਸ ਲਹਿਰ ਨੂੰ ਸਮਰਪਿਤ ਹੈ।

—ਲੇਖਕ

# ਅਸੀਸੜੀਆਂ



ਧੰਨ ਗੁਰੂ ਨਾਨਕ!

ਗੁਰ ਪਿਆਰੀ ਸਾਧ ਸੰਗਤ ਜੀ,



ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਦਾ ਘਰ ਦਰਗਾਹੀ ਘਰ ਹੈ, ਜਿੱਥੇ ਸਹਿਜ ਗ੍ਰਹਿਸਥ ਵਿਚ ਰਹਿੰਦਿਆਂ ਅਕਾਲ ਪੁਰਖ ਦੀ ਪ੍ਰਾਪਤੀ ਦਾ ਮਾਰਗ ਦਰਸਾਇਆ ਗਿਆ ਹੈ। ਐਸਾ ਰਾਹ ਦਰਸਾਇਆ ਗਿਆ ਹੈ ਕਿ ਇਸ ਰਸਤੇ 'ਤੇ ਕੋਈ ਸ਼ਰਧਾ ਭਾਵਨਾ ਨਾਲ ਚੱਲੇ ਤੇ ਸਿੱਧੀ ਸੜਕ ਸੱਚਖੰਡ ਜਾਂਦੀ ਹੈ। ਭਾਈ ਸਾਹਿਬ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਪੰਦਰਾਂ ਕਲਾਸਾਂ ਦੀ ਜੋ ਇਹ ਪੁਸਤਕ ਬੜੇ ਹੀ ਪਿਆਰ ਨਾਲ ਲਿਖ ਕੇ ਸੰਗਤਾਂ ਅੱਗੇ ਰੂ-ਬ-ਰੂ ਕੀਤੀ ਗਈ ਹੈ, ਇਸ ਲਈ ਭਾਈ ਸਾਹਿਬ ਜੀ ਵਧਾਈ ਦੇ ਪਾਤਰ ਹਨ। ਭਾਈ ਸਾਹਿਬ ਜੀ ਦੀਆਂ ਪਹਿਲੀਆਂ ਲਿਖਤਾਂ ਵਿਚੋਂ ਵੀ ਸੰਗਤਾਂ ਨੇ ਬਹੁਤ ਅਨੰਦ ਮਾਣਿਆ ਹੈ ਅਤੇ ਇਹ ਪੁਸਤਕ ਵੀ ਸੰਗਤਾਂ ਲਈ ਬਹੁਤ ਲਾਹੇਵੰਦ ਸਾਬਤ ਹੋਵੇਗੀ।

ਗੁਰੂ ਸਾਹਿਬ ਭਾਈ ਸਾਹਿਬ ਜੀ ਨੂੰ ਸਦਾ ਹੀ ਚੜ੍ਹਦੀ ਕਲਾ ਪ੍ਰਦਾਨ ਕਰਨ ਅਤੇ ਕੀਰਤਨ ਦੇ ਨਾਲ-ਨਾਲ ਸੇਧ ਰੂਪੀ ਕਿਤਾਬਾਂ ਦਾ ਇਹ ਪ੍ਰਵਾਹ ਨਿਰੰਤਰ ਹੀ ਚੱਲਦਾ ਰਹੇ।

ਦਾਸ ਬਾਬਾ ਕੁੰਦਨ ਸਿੰਘ ਜੀ ਦੇ ਸੇਵਕ

ਬਾਬਾ ਹਰਭਜਨ ਸਿੰਘ

(ਨਾਨਕਸਰ ਕਲੇਰਾਂ)

# ਤਤਕਰਾ

# ਸ਼ੁਕਰਾਨਾ

ਗੁਰੂ ਸਵਾਰੀ ਸਾਧ ਸੰਗਤ ਜੀ,

ਵਾਹਿਗੁਰੂ ਜੀ ਕਾ ਖ਼ਾਲਸਾ॥

ਵਾਹਿਗੁਰੂ ਜੀ ਕੀ ਫ਼ਤਹਿ॥



ਦਾਸ ਇੱਥੇ ਕੁਝ ਹਰਫ ਲਿਖਣ ਤੋਂ ਪਹਿਲਾਂ ਸੱਚੇ ਪਾਤਸ਼ਾਹ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਕੋਟਨਿ ਕੋਟਿ ਸ਼ੁਕਰਾਨੇ ਕਰਦਾ ਹੈ, ਜਿਨ੍ਹਾਂ ਨੇ ਕੀਰਤਨ ਦੇ ਨਾਲ-ਨਾਲ ਕਲਮ ਵੀ ਹੱਥ ਵਿਚ ਬਖ਼ਸ਼ੀ ਤੇ ਸਿਰ 'ਤੇ ਹੱਥ ਰੱਖ ਕੇ ਇਸ ਕਿਤਾਬ ਤੋਂ ਪਹਿਲਾਂ ਪੰਜ ਲਿਖਤਾਂ ਦੀ ਸੇਵਾ ਲਈ। ਸਹਿਜ-ਸੁਭਾਅ ਹੀ ਇਹ ਕਾਰਜ ਆਰੰਭ ਹੋਇਆ ਤੇ ਸਤਿਗੁਰੂ ਜੀ ਦੀ ਕਿਰਪਾ ਅਤੇ ਸਮੂਹ ਸੰਗਤਾਂ ਦੀਆਂ ਅਸੀਸਾਂ ਨਾਲ ਇਹ ਕਾਰਜ ਸਹਿਜੇ-ਸਹਿਜੇ ਅੱਗੇ ਵੱਧ ਰਿਹਾ ਹੈ।



ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਬੜਾ ਹੀ ਪਿਆਰਾ ਧਰਮ ਜਗਤ ਦੀ ਝੋਲੀ ਪਾਇਆ ਤੇ ਇਸ ਨੂੰ ਨਾਮ ਵੀ ਇਹੀ ਦਿੱਤਾ : ਸਿੱਖ ਧਰਮ ਭਾਵ ਕਿ ਅੰਤਿਮ ਸਵਾਸ ਵੀ ਆ ਜਾਣ ਤਾਂ ਵੀ ਮਨ ਵਿਚ ਇਹੀ ਰਹੇ ਕਿ ਮੈਂ ਹਾਲੇ ਕੁਝ ਸਿੱਖਿਆ ਨਹੀਂ, ਕੁਝ ਸਿੱਖਣਾ ਹੈ। ਜਿਵੇਂ ਦੁਨਿਆਵੀਂ ਸਕੂਲ ਦੀਆਂ ਕਲਾਸਾਂ ਹਨ, ਉਸ ਵਿਚ ਬੰਦਾ ਇਕ ਕਲਾਸ ਵਿਚ ਦਾਖਲਾ ਲੈ ਕੇ ਉਸ ਨੂੰ ਪਾਸ ਕਰਨ ਉਪਰੰਤ ਅਗਲੀ ਕਲਾਸ ਵਿਚ ਪਹੁੰਚਦਾ ਹੈ। ਇਸੇ ਤਰ੍ਹਾਂ ਗੁਰੂ ਨਾਨਕ ਮਹਾਰਜ ਦੇ ਸਕੂਲ ਦੀਆਂ ਵੀ ਕਲਾਸਾਂ ਹਨ ਤੇ ਮਨ ਦੀ ਰੀਝ ਸੀ ਕਿ ਇਨ੍ਹਾਂ ਕਲਾਸਾਂ ਦਾ ਵੇਰਵਾ ਸੰਗਤ ਦੇ ਰੂ-ਬ-ਰੂ ਗੁਰੂ ਸਾਹਿਬ ਦੀ ਕਿਰਪਾ ਨਾਲ ਰੱਖਿਆ ਜਾ ਸਕੇ ਤਾਂ ਕਿ ਹਰ ਕਿਸੇ ਨੂੰ ਆਪਣੇ ਅੰਦਰ ਇਹ ਚਾਨਣਾ ਹੋ ਜਾਵੇ ਕਿ ਮੈਂ ਕਿਹੜੀ ਕਲਾਸ ਵਿਚ ਹਾਂ। ਇਹ 15 ਕਲਾਸਾਂ ਦੀ ਸੇਵਾ ਗੁਰੂ ਸਾਹਿਬ ਨੇ ਕਥਾ-ਕੀਰਤਨ ਦੇ ਰੂਪ ਵਿਚ ਲਈ, ਜਿਸ ਨੂੰ ਕਿਤਾਬ ਦੇ ਰੂਪ ਵਿਚ ਆਪ ਜੀ ਦੇ ਸਨਮੁੱਖ ਹਾਜ਼ਰ ਕੀਤਾ ਜਾ ਰਿਹਾ ਹੈ, ਅੰਦਰੋਂ ਅਸੀਸ ਦੇਣੀ ਨਿਮਰਤਾ ਵਿਚ ਨਿਭ ਜਾਵੇ ਪਿਆਰੇ ਨਾਲ।

ਦਾਸ – ਭਾਈ ਗੁਰਇਕਬਾਲ ਸਿੰਘ



# ਭੂਮਿਕਾ

ਸਕੂਲ ਨੂੰ ਕਈ ਨਾਵਾਂ ਨਾਲ ਪੁਕਾਰਿਆ ਜਾਂਦਾ ਹੈ। ਪਹਿਲਾਂ ਪਹਿਲ ਇਸ ਨੂੰ ਪਾਠਸ਼ਾਲਾ ਵੀ ਕਿਹਾ ਜਾਂਦਾ ਸੀ। ਵਿਦਿਆਲਾ ਵੀ ਇਸ ਦਾ ਇਕ ਨਾਂ ਸੀ। ਆਮ ਤੌਰ 'ਤੇ ਸਕੂਲ ਦੁਨਿਆਵੀਂ ਕਲਾਸਾਂ ਪੜ੍ਹਨ ਦਾ ਇਕ ਜ਼ਰੀਆ ਹੈ, ਜਿੱਥੇ ਜਾ ਕੇ ਵਿਦਿਆਰਥੀ ਵਿਦਿਆ ਗ੍ਰਹਿਣ ਕਰਦਾ ਹੈ। ਪੁਰਾਤਨ ਸਮਿਆਂ ਵਿਚ ਜਦੋਂ ਪੜ੍ਹਾਈ ਦੇ ਮਾਧਿਅਮ ਇੰਨੇ ਜ਼ਿਆਦਾ ਨਹੀਂ ਹੁੰਦੇ ਸਨ ਤਾਂ ਗੁਰਦੁਆਰਾ ਸਾਹਿਬ ਦੇ ਗ੍ਰੰਥੀ, ਮਸੀਤਾਂ ਦੇ ਮੌਲਵੀ ਅਤੇ ਮੰਦਰਾਂ ਦੇ ਪੰਡਤ ਬੱਚਿਆਂ ਨੂੰ ਧਾਰਮਿਕ ਅਸਥਾਨਾਂ ਤੇ ਵਿਦਿਆ ਦੇਣ ਦਾ ਕਾਰਜ ਕਰਿਆ ਕਰਦੇ ਸਨ। ਪੁਰਾਤਨ ਗ੍ਰੰਥਾਂ ਵਿਚ ਤਾਂ ਇਹ ਵੀ ਆਉਂਦਾ ਹੈ ਕਿ ਰਿਸ਼ੀ-ਮੁਨੀ ਵੀ ਵਿਦਿਆ ਦੇਣ ਦੇ ਕਾਰਜ ਵਿਚ ਅਹਿਮ ਯੋਗਦਾਨ ਪਾਉਂਦੇ ਸਨ ਤੇ ਉਨ੍ਹਾਂ ਦੇ ਧਾਰਮਿਕ ਅਸਥਾਨਾਂ ਨੂੰ ਗੁਰੂਕੁੱਲ ਕਿਹਾ ਜਾਂਦਾ ਸੀ। ਵੱਡੇ-ਵੱਡੇ ਰਾਜਿਆਂ ਅਤੇ ਪ੍ਰਤੀਸ਼ਠਿਤ ਵਿਅਕਤੀਆਂ ਦੇ ਬੱਚੇ ਗੁਰੂਕੁੱਲ ਵਿਚ ਪੜ੍ਹਦੇ ਸਨ।

ਸਿੱਖ ਇਤਿਹਾਸ ਦੇ ਪੰਨਿਆਂ ਨੂੰ ਜੇ ਗਹੁ ਨਾਲ ਵਾਚਿਆ ਜਾਵੇ ਤਾਂ ਇਹ ਪਤਾ ਲੱਗਦਾ ਹੈ ਕਿ ਗੁਰੂ ਸਾਹਿਬਾਨ ਵੀ ਆਪਣੇ ਸਮਿਆਂ ਵਿਚ ਸਕੂਲਾਂ ਵਿਚ ਗਏ ਤੇ ਉਨ੍ਹਾਂ ਨੇ ਵੀ ਦੁਨਿਆਵੀਂ ਸਿੱਖਿਆ ਗ੍ਰਹਿਣ ਕੀਤੀ। ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੂੰ ਵੀ ਪਿਤਾ ਮਹਿਤਾ ਕਾਲੂ ਜੀ ਨੇ ਪਾਂਧੇ ਕੋਲ ਪੜ੍ਹਨ ਵਾਸਤੇ ਭੇਜਿਆ। ਇਹ ਗੱਲ ਵੱਖਰੀ ਹੈ ਕਿ ਧੰਨ ਧੰਨ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਪਾਂਧੇ ਨੂੰ ਅਜਿਹਾ ਪਾਠ ਪੜ੍ਹਾ ਦਿੱਤਾ ਕਿ ਉਹ ਆਪ ਜੀ ਦੇ ਚਰਨਾਂ ਦਾ ਮੁਰੀਦ ਬਣ ਗਿਆ। ਮਹਾਰਾਜ ਜੀ ਦੁਆਰਾ ਉਚਾਰਨ ਕੀਤੀ ਪੱਟੀ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਵਿਚ ਦਰਜ ਹੈ। ਦੂਜੇ ਸਤਿਗੁਰੂ, ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਨੇ ਆਪ ਪਾਠਸ਼ਾਲਾ ਖੋਲ੍ਹੀ, ਜਿੱਥੇ ਗੁਰੂ ਸਾਹਿਬ ਆਪ ਬੱਚਿਆਂ ਨੂੰ ਗੁਰਮੁਖੀ ਦੀ ਵਿਦਿਆ ਦਿੰਦੇ ਸਨ। ਪੰਜਵੇਂ ਪਾਤਸ਼ਾਹ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਛੇਵੇਂ ਪਾਤਸ਼ਾਹ ਜੀ ਦੀ ਦੁਨਿਆਵੀਂ ਅਤੇ ਅਧਿਆਤਮਿਕ ਪੜ੍ਹਾਈ ਲਈ ਧੰਨ ਧੰਨ ਬਾਬਾ ਬੁੱਢਾ ਸਾਹਿਬ ਜੀ ਕੋਲ ਭੇਜਿਆ। ਕਲਗੀਧਰ ਪਿਤਾ ਜੀ ਦਾ ਜੀਵਨ ਵੇਖੀਏ ਤੇ ਮਹਾਰਾਜ ਜੀ ਬੇਅੰਤ ਭਾਸ਼ਾਵਾਂ ਦੇ ਗਿਆਤਾ ਸਨ। ਇਸ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰੂ ਸਾਹਿਬਾਨ ਨੇ ਵੀ ਦੁਨਿਆਵੀਂ ਸਕੂਲਾਂ ਵਿਚ ਵਿਦਿਆ ਗ੍ਰਹਿਣ ਕੀਤੀ।

ਭਗਤ ਪ੍ਰਹਿਲਾਦ ਜੀ ਦਾ ਜੀਵਨ ਵੇਖੀਏ ਤੇ ਪ੍ਰਹਿਲਾਦ ਜੀ ਨੂੰ ਵੀ ਪਾਠਸ਼ਾਲਾ ਪੜ੍ਹਨ ਲਈ ਭੇਜਿਆ ਗਿਆ :

*ਪ੍ਰਹਲਾਦ ਪਠਾਏ ਪੜਨ ਸਾਲ॥ ਸੰਗਿ ਸਖਾ ਬਹੁ ਲੀਏ ਬਾਲ॥*

ਤੇ ਬਚਪਨ ਵਿਚ ਹੀ ਪ੍ਰਹਿਲਾਦ ਨੂੰ ਕਿੰਨੀ ਸੋਝੀ ਕਿ ਉਹ ਪਾਂਧੇ ਨੂੰ ਕਹਿਣ ਲੱਗੇ:

*ਮੋ ਕਉ ਕਹਾ ਪੜ੍ਹਾਵਸਿ ਆਲ ਜਾਲ॥*
*ਮੇਰੀਆ ਪਟੀਆ ਲਿਖਿ ਦੇਹੁ ਸ੍ਰੀ ਗੁੋਪਾਲ॥*

ਇਸ ਤਰ੍ਹਾਂ ਜਿਵੇਂ ਦੁਨਿਆਵੀਂ ਸਕੂਲ ਹਨ ਤੇ ਉਨ੍ਹਾਂ ਵਿਚ ਦਾਖਲ ਹੋ ਕੇ ਬੱਚਾ ਕਲਾਸਾਂ ਪਾਸ ਕਰਦਾ ਹੈ। ਇਸੀ ਤਰ੍ਹਾਂ ਗੁਰੂ ਨਾਨਕ ਮਹਾਰਾਜ ਦਾ ਵੀ ਇਕ ਸਕੂਲ ਹੈ ਤੇ ਉਸ ਦੀਆਂ ਵੀ ਕਲਾਸਾਂ ਹਨ। ਕਿੰਨਾ ਹੀ ਪਿਆਰਾ ਤੇ ਵਡਮੁੱਲਾ ਵਿਸ਼ਾ ਹੈ। ਗੁਰੂ ਨਾਨਕ ਮਹਾਰਾਜ ਨਿਰੰਕਾਰ ਸਰੂਪ ਹਨ ਤੇ ਨਿਰੰਕਾਰ ਦਾ ਸਕੂਲ ਕਿਹੋ ਜਿਹਾ ਹੋਵੇਗਾ ਤੇ ਉਸ ਦੀਆਂ ਕਲਾਸਾਂ ਕਿਹੋ ਜਿਹੀਆਂ ਹੋਣਗੀਆਂ। ਬੜਾ ਧਿਆਨ ਦੇਣ ਵਾਲਾ ਵਿਸ਼ਾ ਹੈ। ਉਹ ਸਕੂਲ ਕਿਹੜਾ ਹੈ, ਜਿੱਥੋਂ ਇਨ੍ਹਾਂ ਕਲਾਸਾਂ ਦੀ ਪ੍ਰਾਪਤੀ ਹੋ ਸਕਦੀ ਹੈ ਤੇ ਇਹ ਕਲਾਸਾਂ ਹੈ ਕਿਹੜੀਆਂ ਹਨ ?

ਤੇ ਇਹ ਮਿਲਦੀਆਂ ਕਿਹੜੇ ਸਕੂਲ ਵਿਚੋਂ ਹਨ : ਸਾਧ ਸੰਗਤ ਦੇ ਸਕੂਲ ਵਿਚੋਂ

*ਕਰਿ ਕਿਰਪਾ ਪ੍ਰਭ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

ਇਹੋ ਜਿਹਾ ਸਕੂਲ ਗੁਰੂ ਨਾਨਕ ਮਹਾਰਾਜ ਦਾ ਜਿਸ ਵਿਚ ਦਵੈਸ਼, ਬਖੀਲੀ, ਨਫ਼ਰਤ, ਨਿੰਦਿਆ, ਚੁਗਲੀ ਦੀ ਕੋਈ ਥਾਂ ਹੀ ਨਹੀਂ। ਇਸ ਸਕੂਲ ਵਿਚ ਤਾਂ ਪੜ੍ਹਾਈ ਕਰਵਾਈ ਜਾਂਦੀ ਹੈ, ਘੱਟ ਖਾਣਾ, ਘੱਟ ਸੌਣਾ, ਘੱਟ ਬੋਲਣਾ, ਦੇਖ ਕੇ ਅਣਡਿੱਠ ਕਰਨਾ, ਹਰ ਕਿਸੇ ਨੂੰ ਗਲੇ ਲਗਾਉਣਾ, ਸਰਬੱਤ ਦਾ ਭਲਾ ਲੋਚਣਾ, ਹਰ ਵੇਲੇ ਚੜ੍ਹਦੀ ਕਲਾ, ਹਰ ਵੇਲੇ ਨਾਮ ਹੀ ਨਾਮ, ਬੰਦਗੀ ਹੀ ਬੰਦਗੀ। ਕਿੰਨੀਆਂ ਪਿਆਰੀਆਂ ਕਲਾਸਾਂ ਹਨ ਜਿਹੜੀਆਂ ਸਿੱਧੀਆਂ ਸੱਚਖੰਡ ਲੈ ਕੇ ਜਾਂਦੀਆਂ ਹਨ।



ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੇ ਜਿੰਨੇ ਵੀ ਸ਼ੁਕਰਾਨੇ ਕੀਤੇ ਜਾਣ ਉਹ ਥੋੜ੍ਹੇ ਹਨ ਜਿਨ੍ਹਾਂ ਨੇ ਇਸ ਬੜੇ ਹੀ ਸੁਹਣੇ ਤੇ ਪਿਆਰੇ ਪ੍ਰਕਰਣ ਦੀ, ਇਸ ਬਹੁਤ ਹੀ ਨਿਰਮਲ ਵਿਚਾਰ ਦੀ ਬਖ਼ਸ਼ਿਸ਼ ਕਰਕੇ, ਰਹਿਮਤ ਕਰਕੇ, ਨਦਰਿ ਕਰਕੇ ਭਾਈ ਗੁਰਇਕਬਾਲ ਸਿੰਘ ਜੀ ਤੋਂ ਪੁਸਤਕ ਦੇ ਰੂਪ ਵਿਚ ਕੀਰਤਨ, ਕਥਾ ਦੇ ਰੂਪ 'ਚ ਸੇਵਾ ਲਈ ਤੇ ਉਹ ਪ੍ਰਕਰਣ ਹੂ-ਬ-ਹੂ ਛਾਪਿਆ ਗਿਆ। ਭਾਈ ਸਾਹਿਬ ਜੀ ਦੀਆਂ ਪਹਿਲੀਆਂ ਲਿਖੀਆਂ ਪੁਸਤਕਾਂ ਵਿਚ ਸੰਗਤਾਂ ਨੇ ਬੇਪਨਾਹ ਉਤਸ਼ਾਹ ਦਿਖਾਇਆ ਹੈ ਤੇ ਇਸ ਵਾਰ ਵੀ ਪੂਰਨ ਉਮੀਦ ਹੈ ਕਿ ਸੰਗਤਾਂ ਬੇਅੰਤ ਅਸੀਸਾਂ ਬਖ਼ਸ਼ਿਸ਼ ਕਰਨਗੀਆਂ।

ਗੁਰੂ ਸਾਹਿਬ ਭਾਈ ਸਾਹਿਬ ਜੀ ਨੂੰ ਹਮੇਸ਼ਾਂ ਚੜ੍ਹਦੀ ਕਲਾ ਵਿਚ ਰੱਖਣ, ਸਿਹਤਯਾਬ ਰੱਖਣ ਤਾਂ ਕਿ ਇਹ ਮਹਾਨ ਕਾਰਜ ਇਕ ਨਿਰਮਲ ਵਹਿੰਦੇ ਚਸ਼ਮੇ ਦੀ ਤਰ੍ਹਾਂ ਨਿਰੰਤਰ ਤੁਰਿਆ ਰਵ੍ਹੇ ਤੇ ਸੰਗਤਾਂ ਲਾਭ ਲੈਂਦਿਆਂ ਆਪਣਾ ਲੋਕ-ਪਰਲੋਕ ਸਫਲਾ ਕਰਦੀਆਂ ਰਹਿਣ।

ਵਾਹਿਗੁਰੂ ਜੀ ਕਾ ਖ਼ਾਲਸਾ॥ ਵਾਹਿਗੁਰੂ ਜੀ ਕੀ ਫ਼ਤਹਿ॥

ਹਰਵੀਨ ਕੌਰ (ਭੈਣ ਜੀ)
ਗਰੀਨ ਐਵੀਨਿਊ, ਅੰਮ੍ਰਿਤਸਰ।

# ਕੁਝ ਧਿਆਨਯੋਗ ਬੇਨਤੀਆਂ

ਜਿਵੇਂ ਦੁਨਿਆਵੀ ਸਕੂਲ ਦੀਆਂ ਕਲਾਸਾਂ ਹੁੰਦੀਆਂ ਹਨ, ਪਹਿਲੀ, ਦੂਜੀ, ਤੀਜੀ, ਚੌਥੀ, ਪੰਜਵੀਂ ਆਦਿ, ਇਸੇ ਤਰ੍ਹਾਂ ਗੁਰੂ ਨਾਨਕ ਸਾਹਿਬ ਦੇ ਸਕੂਲ ਦੀਆਂ ਵੀ ਕਲਾਸਾਂ ਹਨ। ਇਨ੍ਹਾਂ ਕਲਾਸਾਂ ਦਾ ਵੇਰਵਾ ਇਸ ਪੁਸਤਕ ਰਾਹੀਂ ਪੜ੍ਹ ਕੇ ਅਸੀਂ ਆਪਣੇ ਆਪ ਨੂੰ ਚੈੱਕ ਕਰਨਾ ਹੈ ਕਿ ਅਸੀਂ ਕਿਹੜੀ ਕਲਾਸ 'ਚ ਹਾਂ। ਕੋਈ ਸਾਡੇ 'ਚੋਂ ਪਹਿਲੀ 'ਚ ਹੈ, ਕੋਈ ਦੂਸਰੀ 'ਚ ਹੈ। ਅਰਦਾਸ ਕਰੋ, ਗੁਰੂ ਨਾਨਕ ਸਾਹਿਬ ਜੀ! ਕਿਰਪਾ ਕਰਕੇ ਅਗਲੀਆਂ ਕਲਾਸਾਂ ਦੀਆਂ ਮੰਜ਼ਿਲਾਂ ਬਖਸ਼ਸ਼ ਕਰੋ। ਇਸ ਤਰ੍ਹਾਂ ਕਹਿ ਲਈਏ ਕਿ ਇਨ੍ਹਾਂ ਕਲਾਸਾਂ ਵਿੱਚੋਂ ਇਕ ਸਿਖਰ ਦੀ ਕਲਾਸ ਹੈ ਜਿਸ ਨੂੰ ਡਬਲ ਐਮ.ਏ. ਕਿਹਾ ਜਾ ਸਕਦਾ ਹੈ ਜਿੱਥੇ ਕਬੀਰ ਸਾਹਿਬ ਪਹੁੰਚ ਗਏ ਤੇ ਫਿਰ ਉਨ੍ਹਾਂ ਨੇ ਪਿਆਰ ਵਿੱਚ ਕਹਿ ਦਿੱਤਾ :

***ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥***
***ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥***

(ਅੰਗ ੯੬੯)



ਸਤਿਗੁਰੂ ਜੀ ਦੇ ਚਰਨਾਂ ਵਿਚ ਅਰਦਾਸ ਕਰੀਏ ਕਿ ਸਤਿਗੁਰੂ ਜੀ ਤਰਸ ਕਰਕੇ ਸਾਨੂੰ ਇਸੇ ਜਨਮ ਵਿੱਚ ਇਨ੍ਹਾਂ ਕਲਾਸਾਂ ਦਾ ਰਸ ਬਖ਼ਸ਼ਿਸ਼ ਕਰਨ।

ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਕਲਾਸਾਂ ਦਾ ਵੇਰਵਾ ਤੁੱਛ ਬੁੱਧੀ ਅਨੁਸਾਰ ਹੈ। ਇਸ ਵਿੱਚ ਅੰਦਾਜ਼ਨ ਕਲਾਸਾਂ ਦੱਸਣ ਦਾ ਯਤਨ ਕੀਤਾ ਗਿਆ ਹੈ। ਸਿਰਫ਼ ਆਪਣੇ ਆਪ ਨੂੰ ਅੰਦਾਜ਼ਾ ਲੱਗ ਸਕੇ, ਅਸੀਂ ਕਿੱਥੇ ਕੁ ਖੜ੍ਹੇ ਹਾਂ, ਅੱਗੋਂ ਹੋਰ ਕੀ ਮੰਜ਼ਿਲ ਹੈ। ਇਹ ਸਿਰਫ਼ ਅੰਦਾਜ਼ਨ ਵੇਰਵਾ ਹੀ ਹੈ। ਇਸ ਵਿੱਚ ਅੱਗਾ-ਪਿੱਛਾ ਵੀ ਹੋ ਸਕਦਾ ਹੈ। ਇਸ ਲਈ ਭੁੱਲਾਂ ਨੂੰ ਨਾ ਚਿਤਾਰਦੇ ਹੋਏ ਆਪ ਜੀ ਨੇ ਅਸੀਸ ਦੇਣੀ ਹੈ।

ਇਕ ਲੜੀਵਾਰ ਪ੍ਰਕਰਣ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਪੰਦਰਾਂ ਕਲਾਸਾਂ ਦੀ ਸੰਗਤ ਵਿੱਚ ਕਥਾ ਕੀਰਤਨ ਦੇ ਰੂਪ ਵਿੱਚ ਸਤਿਗੁਰੂ ਨੇ ਸੇਵਾ ਲਈ ਸੀ। ਉਸ ਕਥਾ ਕੀਰਤਨ ਦੇ ਵੇਰਵੇ ਨੂੰ ਛਾਪ ਕੇ ਕਿਤਾਬ ਦਾ ਰੂਪ ਦਿੱਤਾ ਗਿਆ ਹੈ। ਸੋ, ਇਸ ਕਿਤਾਬ ਨੂੰ ਪੜ੍ਹਨ ਵੇਲੇ ਜਿਵੇਂ ਕਥਾ ਕੀਰਤਨ ਹੋ ਰਿਹਾ ਹੋਵੇ, ਇਸੇ ਤਰ੍ਹਾਂ ਦੀ ਆਪ ਜੀ ਨੂੰ ਖ਼ੁਸ਼ਬੂ ਆਵੇਗੀ। ਆਪ ਜੀ ਅਸੀਸ ਦੇਣੀ ਜੀ।

ਦਾਸ—ਭਾਈ ਗੁਰਇਕਬਾਲ ਸਿੰਘ

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਪਹਿਲੀ ਕਲਾਸ

## ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ

ਹਰ ਜੀਵ ਦੀ ਆਪਣੀ-ਆਪਣੀ ਪੌੜੀ ਹੈ। ਸਤਿਗੁਰੂ ਜੀ ਪਹਿਲੀ ਕਲਾਸ ਦੀ ਸੇਵਾ ਲੈਣ। ਦਾਸ ਦਾ ਖ਼ਿਆਲ ਹੈ ਕਿ ਸਾਰਿਆਂ 'ਤੇ ਇਹ ਪਹਿਲੀ ਕਲਾਸ ਦੀ ਕਿਰਪਾ ਹੋਵੇਗੀ, ਪਰ ਚੱਲਣਾ ਇੱਥੋਂ ਹੀ ਪਵੇਗਾ ਤਾਂ ਹੀ ਪ੍ਰਕਰਨ ਪੂਰਾ ਹੋਵੇਗਾ। ਹਰ ਜੀਵ ਦੀ ਆਪਣੀ-ਆਪਣੀ ਅਵਸਥਾ ਹੈ। ਜਿਵੇਂ ਮਹਾਂਪੁਰਸ਼ ਕਹਿੰਦੇ ਸੀ—ਰਟਣਾ, ਜਪਣਾ, ਧਿਆਉਣਾ। 'ਵਾਹਿਗੁਰੂ ਵਾਹਿਗੁਰੂ' ਰਟਣ ਦਾ ਆਪਣਾ ਮਹਾਤਮ ਹੈ। ਜਪਣ ਦੀ ਅਵਸਥਾ 'ਤੇ ਆਓ ਤਾਂ ਮਹਾਤਮ ਵਧ ਜਾਂਦਾ ਹੈ। ਧਿਆਉਣ ਦੀ ਅਵਸਥਾ 'ਤੇ ਆ ਜਾਓ ਤੇ ਮਹਾਤਮ ਹੋਰ ਵਧ ਜਾਂਦਾ ਹੈ। ਜਿਹੜੀ ਹੱਥੀਂ ਸੇਵਾ ਕਰਦੇ ਹਾਂ, ਇਸ ਦੀਆਂ ਵੀ ਅਲੱਗ-ਅਲੱਗ ਕਲਾਸਾਂ ਹਨ। ਸੇਵਾ ਕਹਿਣੀ, ਇਸ ਦਾ ਅਲੱਗ ਮਹਾਤਮ ਹੈ। ਸੇਵਾ ਕਰਨੀ, ਇਸ ਦਾ ਅਲੱਗ ਮਹਾਤਮ ਹੈ। ਹੁਣ ਸੇਵਾ ਕਰਨੀ ਤੋਂ ਬਾਅਦ ਹੁੰਦਾ ਹੈ, ਸੇਵਾ ਕਮਾਉਣੀ। ਹਰ ਚੀਜ਼ ਦੀਆਂ ਕਲਾਸਾਂ ਹਨ ਤੇ ਅਲੱਗ-ਅਲੱਗ ਮਹਾਤਮ ਹੈ।

ਇਸ ਤਰ੍ਹਾਂ ਹੀ ਅੰਮ੍ਰਿਤ ਹੈ, ਕਲਗੀਧਰ ਪਿਤਾ ਜੀ ਦਾ। ਇਸ ਦੀਆਂ ਵੀ ਪਿਆਰੀਆਂ-ਪਿਆਰੀਆਂ ਸਟੇਜਾਂ ਹਨ। ਇਕ ਹੈ, ਅੰਮ੍ਰਿਤ ਛਕਣਾ। ਇਕ ਹੈ ਅੰਮ੍ਰਿਤਧਾਰੀ। ਅੰਮ੍ਰਿਤ ਧਾਰਨ ਕਰ ਲਿਆ। ਇਕ ਹੈ ਗਾਤਰਾ ਪਾਉਣਾ। ਇਕ ਹੈ ਗਾਤਰਾ ਧਾਰਨ ਕਰਨਾ। ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਪੜ੍ਹੀਏ ਤੇ ਸਤਿਗੁਰੂ ਜੀ ਕਹਿੰਦੇ ਹਨ, ਗਾਤਰਾ ਪਾਉਣਾ ਹੋਰ ਹੈ, ਗਾਤਰਾ ਧਾਰਨ ਕਰਨਾ ਹੋਰ ਹੈ :

*ਕ੍ਰਿਪਾਨ ਪਾਨ ਧਾਰੀਐਂ॥ ਕਰੋਰ ਪਾਪ ਟਾਰੀਐਂ॥* (ਬਚਿੱਤ੍ਰ ਨਾਟਕ ਅੰਗ ੧੦੨)

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਕਹਿੰਦੇ ਹਨ, ਕਿਰਪਾਨ ਪਾਈਂ ਨਾ, ਧਾਰਨ ਕਰੀਂ। ਤੇਰੇ ਕਰੋੜਾਂ ਪਾਪ ਮੈਂ ਆਪਣੀ ਝੋਲੀ ਵਿੱਚ ਪਾ ਲਵਾਂਗਾ। ਹਰ ਜੀਵ ਦੀ ਅਵਸਥਾ

ਹੈ। ਕੋਈ ਕਿਸੇ ਕਲਾਸ ਵਿੱਚ ਹੈ। ਕੋਈ ਕਿਸ ਕਲਾਸ ਵਿੱਚ ਹੈ। ਇਹ ਕਲਾਸਾਂ ਕਿੱਥੋਂ ਪ੍ਰਾਪਤ ਹੁੰਦੀਆਂ ਹਨ : ਸਾਧਸੰਗਤ ਵਿਚੋਂ। ਇਸ ਲਈ ਇਨ੍ਹਾਂ ਪੰਕਤੀਆਂ ਰਾਹੀਂ ਫਿਰ ਨਾਲ-ਨਾਲ ਬੇਨਤੀ ਕਰਨੀ ਹੈ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

(ਅੰਗ ੭੯੪)

ਇਸ ਪੰਕਤੀ ਵਿੱਚ ਅਰਦਾਸ ਹੈ ਕਿ ਹੇ ਸਤਿਗੁਰੂ, ਮੈਨੂੰ ਸੰਗਤ ਮੇਲੋ ਤਾਂ ਕਿ ਮੈਂ ਅਗਲੀ ਕਲਾਸ ਵਿੱਚ ਜਾਵਾਂ। ਜੇ ਕੋਈ ਪਹਿਲੀ ਕਲਾਸ ਵਿੱਚ ਹੈ, ਅਸੀਂ ਉਸ ਦੇ ਵੀ ਚਰਨ ਧੋ ਕੇ ਪੀਂਦੇ ਹਾਂ, ਪਰ ਇਕ ਗੱਲ ਜ਼ਰੂਰ ਆਪਣੇ ਧਿਆਨ ਵਿੱਚ ਰੱਖਣੀ ਹੈ—ਤੁਹਾਡਾ ਬੱਚਾ ਹੋਵੇ, ਗਿਆਰਾਂ ਸਾਲਾਂ ਦਾ ਤੇ ਤਿੰਨ-ਚਾਰ ਸਾਲਾਂ ਤੋਂ ਅਗਲੀ ਕਲਾਸ ਟੱਪੇ ਹੀ ਨਾ। ਦੁਨਿਆਵੀ ਸਕੂਲ ਵਿੱਚ ਤੁਹਾਡਾ ਬੱਚਾ ਦੂਜੀ ਤੋਂ ਤੀਜੀ ਵਿੱਚ ਜਾਵੇ ਹੀ ਨਾ। ਅਗਲੇ ਸਾਲ ਫਿਰ ਦੂਜੀ ਵਿੱਚ। ਉਸ ਤੋਂ ਅਗਲੇ ਸਾਲ ਫਿਰ ਦੂਜੀ ਵਿੱਚ ਤੇ ਹਰ ਮਾਂ-ਬਾਪ ਦਾ ਹਿਰਦਾ ਦੁੱਖਦਾ ਹੈ ਕਿ ਮੇਰਾ ਬੱਚਾ ਅਗਲੀ ਕਲਾਸ ਵਿੱਚ ਹੀ ਨਹੀਂ ਜਾ ਰਿਹਾ। ਇਸ ਕਰਕੇ ਇਸ ਪੰਕਤੀ ਰਾਹੀਂ ਗੁਰੂ ਸਾਹਿਬ ਜੀ ਦੇ ਚਰਨਾਂ ਵਿੱਚ ਅਰਦਾਸ ਕਰਨੀ ਹੈ :

*ਕਰਮਹੀਣ ਧਨ ਕਰੈ ਬਿਨੰਤੀ ਕਦਿ ਨਾਨਕ ਆਵੈ ਵਾਰੀ॥*

(ਅੰਗ ੯੫੯)



ਕਦੇ-ਕਦੇ ਇਸ ਪੰਕਤੀ ਰਾਹੀਂ ਇਹ ਮੰਗਿਆ ਕਰੋ ਕਿ ਬਾਬਾ ਜੀ ! ਮੇਰੀ ਜ਼ਿੰਦਗੀ ਵਿੱਚ ਅਗਲੀ ਕਲਾਸ ਦੀ ਵਾਰੀ ਕਦੋਂ ਆਵੇਗੀ ? ਜੇਕਰ ਗੁਰੂ ਦਾ ਸਿੱਖ ਅਗਲੀ ਕਲਾਸ ਵਿੱਚ ਜਾਵੇ ਹੀ ਨਾ ਤੇ ਕਿੰਨੇ-ਕਿੰਨੇ ਸਾਲਾਂ ਤੋਂ ਇੱਕੋ ਹੀ ਕਲਾਸ ਵਿੱਚ ਬੈਠਾ ਰਵ੍ਹੇ ਤੇ ਗੁਰੂ ਨਾਨਕ ਦਾ ਹਿਰਦਾ ਵੀ ਦੁਖਦਾ ਹੈ। ਦਾਸ ਇਹ ਵੀ ਬੇਨਤੀ ਕਰਦਾ ਹੈ ਕਿ ਅਗਲੀਆਂ ਕਲਾਸਾਂ ਮਿਲਣਗੀਆਂ, ਸੰਗਤ ਕਰਨ ਨਾਲ। ਸੰਗਤ ਕਿਤਾਬਾਂ ਰਾਹੀਂ ਵੀ ਹੋ ਸਕਦੀ ਹੈ, ਸੀ.ਡੀ. ਰਾਹੀਂ ਵੀ ਹੋ ਸਕਦੀ ਹੈ ਤੇ ਗੁਰੂ ਸਾਹਿਬ ਦੀ ਹਜ਼ੂਰੀ 'ਚ ਕਥਾ ਕੀਰਤਨ ਰਾਹੀਂ ਵੀ ਹੋ ਸਕਦੀ ਹੈ। ਇਸ ਜ਼ਿਕਰ ਨੂੰ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵੀ ਕਹਿਆ ਹੈ। ਮਹਾਰਾਜ ਕਹਿੰਦੇ ਹਨ :

*ਬਿਸਰਿ ਗਈ ਸਭ ਤਾਤਿ ਪਰਾਈ॥*

(ਅੰਗ ੧੨੯੯)

ਮਹਾਰਾਜ, ਇਹ ਕਲਾਸ ਕਿਵੇਂ ਮਿਲ ਗਈ ? ਪਰਾਇਆ ਬੁਰਾ ਮੰਗਣਾ ਖ਼ਤਮ ਹੋ ਗਿਆ। ਉਸ ਵੇਲੇ ਗੁਰੂ ਅਰਜਨ ਦੇਵ ਜੀ ਨੇ ਸਾਨੂੰ ਕੀ ਸਮਝਾਇਆ, ਇਹ ਕਲਾਸ ਕਿਵੇਂ ਮਿਲੀ ?

*ਜਬ ਤੇ ਸਾਧਸੰਗਤਿ ਮੋਹਿ ਪਾਈ॥* (ਅੰਗ ੧੨੯੯)

ਸੋ ਹਰ ਚੀਜ਼ ਦੀ ਆਪਣੀ-ਆਪਣੀ ਅਵਸਥਾ ਹੈ। ਰਟਣਾ, ਜਪਣਾ, ਧਿਆਉਣਾ। ਸੇਵਾ ਕਹਿਣੀ, ਸੇਵਾ ਕਰਨੀ, ਸੇਵਾ ਕਮਾਉਣੀ। ਅੰਮ੍ਰਿਤ ਛਕਣਾ, ਅੰਮ੍ਰਿਤਧਾਰੀ ਹੋਣਾ। ਕਿਰਪਾਨ ਪਾਉਣੀ, ਕਿਰਪਾਨਧਾਰੀ ਹੋਣਾ। ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀਆਂ ਕਲਾਸਾਂ ਦੇ ਪ੍ਰਕਰਨ ਦੀ ਮਹਾਰਾਜ ਜੀ ਸੇਵਾ ਲੈਣ ਤੇ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਪਹਿਲੀ ਕਲਾਸ। ਸਿਰ 'ਤੇ ਹੱਥ ਰੱਖ ਕੇ ਸੇਵਾ ਲੈਣਾ ! ਇਕ ਵਾਰੀ ਇਸ ਪੰਕਤੀ ਰਾਹੀਂ ਬੇਨਤੀ ਕਰੋ ਜੀ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

ਬਹੁਤ ਧਿਆਨ ਦੇਣਾ ! ਤੁਸੀਂ ਗੁਰਬਾਣੀ ਪੜ੍ਹੋ, ਤੁਹਾਡੇ ਕੰਨ ਬਾਣੀ ਸੁਣਨ। ਭਾਵੇਂ ਹਾਲੇ ਉਸ ਅਵਸਥਾ 'ਚ ਨਹੀਂ ਪਹੁੰਚੇ। ਜੋ ਗੁਰਬਾਣੀ ਪੜ੍ਹ ਰਹੇ ਹੋ, ਉਸ ਦੇ ਅਰਥ ਨਹੀਂ ਪਤਾ, ਪਰ ਗੁਰਬਾਣੀ ਪੜ੍ਹਨੀ ਸ਼ੁਰੂ ਕਰ ਦਿੱਤੀ ਹੈ। ਇਹ ਕੀ ਹੈ ? ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ,

## ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ।

ਇਕ ਮਹਾਂਪੁਰਸ਼ਾਂ ਦਾ ਬੜਾ ਪਿਆਰਾ ਬਚਨ ਹੈ। ਹੋ ਸਕੇ ਤਾਂ ਦਿਲ ਦੀ ਡਾਇਰੀ 'ਤੇ ਲਿਖ ਲੈਣਾ। ਇਹ ਮਹਾਂਪੁਰਸ਼ਾਂ ਦਾ ਬਚਨ ਹੈ। ਕਹਿੰਦੇ ਹਨ, ਗੁਰਬਾਣੀ ਗੰਦੇ ਪਲੀਤ ਮਨਾਂ ਲਈ ਸਾਬਣ ਹੈ। ਗੁਰਬਾਣੀ ਗੰਦੇ ਮਨਾਂ ਲਈ ਸਾਬਣ ਹੈ ਤੇ ਰੋਗੀ ਮਨਾਂ ਲਈ ਗੁਰਬਾਣੀ ਦਵਾਈ ਹੈ। ਇਹ ਮਹਾਂਪੁਰਸ਼ਾਂ ਦਾ ਬਚਨ ਹੈ। ਗੁਰਬਾਣੀ ਗੰਦੇ ਪਲੀਤ ਮਨਾਂ ਲਈ ਸਾਬਣ ਹੈ ਤੇ ਰੋਗੀ ਮਨਾਂ ਲਈ ਗੁਰਬਾਣੀ ਦਵਾਈ ਹੈ। ਮਨ ਟਿਕੇ ਨਾ ਟਿਕੇ, ਗੁਰਬਾਣੀ ਪੜ੍ਹਨ ਦਾ ਉੱਦਮ ਨਾ ਛੱਡੋ। ਇਕ ਦਿਨ ਪੜ੍ਹਦੇ-ਪੜ੍ਹਦੇ ਰਸ ਆ ਹੀ ਜਾਵੇਗਾ। ਪਹਿਲੀ ਕਲਾਸ, ਭਾਵੇਂ ਮਨ ਨਹੀਂ ਜੁੜ ਰਿਹਾ, ਰਸ ਨਹੀਂ ਆ ਰਿਹਾ ਪਰ ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਇਹ ਨਾ ਸਮਝਣਾ ਕਿ ਪਹਿਲੀ ਕਲਾਸ ਦਾਸ ਦੱਸ ਰਿਹਾ ਹੈ ! ਨਹੀਂ ! ਤੁਹਾਡੇ ਪਿਤਾ ਗੁਰੂ ਨਾਨਕ ਮਹਾਰਾਜ ਨੇ ਗੁਰੂ ਅੰਗਦ ਦੇਵ ਜੀ ਨੂੰ ਜਦੋਂ ਗੁਰਗੱਦੀ ਦੀ ਜ਼ਿੰਮੇਵਾਰੀ ਸੌਂਪੀ ਸੀ, ਉਸ ਵੇਲੇ ਵੀ ਇਹ ਜਿਹੜੀ ਪਹਿਲੀ ਕਲਾਸ ਹੈ, ਇਸ ਦਾ ਉਪਦੇਸ਼ ਦਿੱਤਾ ਸੀ। ਗੁਰੂ ਨਾਨਕ ਮਹਾਰਾਜ ਨੇ ਗੁਰੂ ਅੰਗਦ ਦੇਵ ਜੀ ਮਹਾਰਾਜ ਨੂੰ ਬਚਨ ਕੀਤਾ ਕਿ ਜਿਹੜਾ ਵੀ ਸਿੱਖ ਤੁਹਾਡੇ ਕੋਲੋਂ ਸਿੱਖੀ ਲੈਣ ਆਵੇ, ਉਸ ਨੂੰ ਪਹਿਲੀ ਕਲਾਸ ਵਿੱਚ ਬਿਠਾ ਕੇ ਤੋਰਨਾ ਹੈ। ਇਹ ਪੰਕਤੀਆਂ ਹਨ, "ਸੂਰਜ ਪ੍ਰਕਾਸ਼" ਦੀਆਂ :

*ਸ੍ਰੀ ਮੁਖ ਤੇ ਮਹਿਮਾ ਪੁੰਨ ਭਾਖੀ॥ ਜੋ ਨਰ ਹੈ ਸਿੱਖੀ ਅਭਿਲਾਖੀ॥*

ਅਗਲੀਆਂ ਪੰਕਤੀਆਂ ਵਿੱਚ ਗੁਰੂ ਨਾਨਕ ਮਹਾਰਾਜ ਜੀ ਨੇ, ਗੁਰੂ ਅੰਗਦ ਦੇਵ ਜੀ ਮਹਾਰਾਜ ਨੂੰ ਬਚਨ ਕੀਤਾ :

*ਨਿਤ ਮਹਿ ਉਠੇ ਸੇ ਕਰੇ ਇਸ਼ਨਾਨਾ॥*

*ਜਪ ਪੜ੍ਹਹਿ ਇਕ ਚਿਤ ਸਾਵਧਾਨਾ॥*

ਗੁਰੂ ਨਾਨਕ ਮਹਾਰਾਜ ਕਹਿੰਦੇ ਹਨ, ਗੁਰੂ ਅੰਗਦ ਦੇਵ ਜੀ ਨੂੰ ਕਿ ਜਿਹੜਾ ਵੀ ਤੁਹਾਡੇ ਕੋਲ ਸਿੱਖੀ ਲੈਣ ਆਵੇ, ਉਸ ਨੂੰ ਪਹਿਲੀ ਕਲਾਸ ਲਈ ਕਹਿਣਾ ਹੈ—ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਜਪੁਜੀ ਸਾਹਿਬ ਪੜ੍ਹਿਆ ਕਰ :

*ਨਿਤ ਮਹਿ ਉਠੇ ਸੇ ਕਰੇ ਇਸ਼ਨਾਨਾ॥*
*ਜਪ ਪੜ੍ਹਹਿ ਇਕ ਚਿਤ ਸਾਵਧਾਨਾ॥*

ਤੁਹਾਡੀ ਜੋ ਸਭਾ ਹੈ, ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ, ਦਾਸ ਨੂੰ ਆਪਣੇ ਗੁਰੂ ਦੇ ਚਰਨਾਂ 'ਤੇ ਮਾਣ ਆਉਂਦਾ ਹੈ ਕਿ ਜਿਹੜੀ ਪਹਿਲੀ ਕਲਾਸ ਹੈ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਭਾਵੇਂ ਬਾਣੀ ਦੇ ਅਰਥ ਨਹੀਂ ਪਤਾ, ਰਸ ਨਹੀਂ ਆਇਆ। ਦਾਸ ਬੈਠਾ-ਬੈਠਾ ਸੋਚ ਰਿਹਾ ਸੀ ਕਿ ਜਿਹੜੀ ਪਹਿਲੀ ਕਲਾਸ ਹੈ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ, ਇਹ ਸਭਾ ਵੱਲੋਂ ਸਾਲ ਵਿੱਚ ਤਿੰਨ ਵਾਰੀ ਤੁਹਾਡੇ ਸਾਰੀਆਂ ਸੰਗਤਾਂ ਕੋਲੋਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਖੁੱਲ੍ਹੇ ਪਾਠ ਵੰਡਣ ਦੀ ਸੇਵਾ ਲੈਂਦੇ ਹਨ। ਬਹੁਤ ਸੰਗਤ ਨੂੰ ਪਤਾ ਹੈ। ਇਕ ਵਾਰੀ ਕਲਗੀਧਰ ਜੀ ਦੇ ਆਗਮਨ ਦਿਹਾੜੇ 'ਤੇ ਚੌਪਈ ਸਾਹਿਬ ਜੀ ਦੇ ਖੁੱਲ੍ਹੇ ਪਾਠਾਂ ਦੀ ਸੇਵਾ। ਦੂਸਰੀ ਵਾਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਦਿਹਾੜੇ ਦੇ ਸੰਬੰਧ 'ਚ ਦੋ ਕੁ ਮਹੀਨੇ ਪਹਿਲਾਂ ਜਪੁਜੀ ਸਾਹਿਬ ਦੇ ਖੁੱਲ੍ਹੇ ਪਾਠ। ਤੀਸਰੀ ਵਾਰੀ ਬੰਦੀਛੋੜ ਦਿਵਸ 'ਤੇ ਜੋ 2 ਅਕਤੂਬਰ ਨੂੰ ਮਨਾਇਆ ਜਾਂਦਾ ਹੈ, ਉਸ ਤੋਂ ਡੇਢ-ਦੋ ਮਹੀਨੇ ਪਹਿਲਾਂ ਜਪੁਜੀ ਸਾਹਿਬ ਦੇ ਖੁੱਲ੍ਹੇ ਪਾਠ ਵੰਡੇ ਜਾਂਦੇ ਹਨ। ਸਹੀ ਮਹਿਨਿਆਂ ਵਿੱਚ ਇਹ ਖੁੱਲ੍ਹੇ ਪਾਠ ਕਿਉਂ ਵੰਡੇ ਜਾਂਦੇ ਹਨ ਕਿ ਜਿਨ੍ਹਾਂ ਨੇ ਕਦੀ ਗੁਟਕਾ ਸਾਹਿਬ ਵੀ ਨਹੀਂ ਫੜਿਆ, ਹੇ ਗੁਰੂ ਗੋਬਿੰਦ ਸਿੰਘ ਜੀ, ਤੁਹਾਡੀ ਕਿਰਪਾ ਹੋਵੇ, ਉਹ ਵੀ ਗੁਰਬਾਣੀ ਨਾਲ ਜੁੜ ਜਾਣ! ਬਾਕੀ ਕੋਈ ਤੁਹਾਨੂੰ ਗਿਣਤੀ ਬਾਰੇ ਕਹੇ ਕਿ ਗਿਣਤੀ ਕਿਉਂ ਕਰਦੇ ਹੋ ਤੇ ਡੱਟ ਕੇ ਕਹਿ ਦਿਆ ਕਰੋ—ਗਿਣਤੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਆਪ ਵੀ ਕੀਤੀ ਹੈ। ਜਦੋਂ ਪੰਜ ਪਿਆਰੇ ਅੰਮ੍ਰਿਤ ਛਕਾਉਂਦੇ ਹਨ ਤਾਂ ਪੰਜ ਬਾਣੀਆਂ, ਛੇਵੀਂ ਰਹਰਾਸਿ ਸਾਹਿਬ, ਸੱਤਵਾਂ ਸੋਹਿਲਾ ਸਾਹਿਬ ਬਾਰੇ ਕਿਹਾ ਜਾਂਦਾ ਹੈ ਕਿ ਇਹ ਬਾਣੀਆਂ ਰੋਜ਼ ਪੜ੍ਹਨੀਆਂ ਹਨ। ਗਿਣਤੀ ਆ ਗਈ। ਸਾਰੇ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਗਿਣਤੀ ਹੈ, ਜਿਹੜਾ ਸਹਿਜ ਪਾਠ ਕਰਦਾ ਹੋਵੇਗਾ, ਉਹ ਕਹੇਗਾ, ਮੈਂ 112 ਅੰਗ 'ਤੇ ਸਹਿਜ ਪਾਠ ਛੱਡਿਆ ਹੈ। ਗਿਣਤੀ ਇਕ ਆਪਣੇ ਅੰਦਰ ਹੌਸਲਾ ਦੇਣ ਲਈ ਹੈ। ਕਹਿਣਾ ਇਹੀ ਹੈ ਕਿ ਤੂੰ ਸੇਵਾ ਲਈ ਹੈ। ਗੁਰੂ ਅਮਰਦਾਸ ਜੀ ਮਹਾਰਾਜ ਨੇ ਕਿਹਾ ਕਿ ਬਾਉਲੀ ਸਾਹਿਬ, 84 ਇਸ਼ਨਾਨ, 84 ਪਾਠ ਜਪੁਜੀ ਸਾਹਿਬ ਜੀ ਦੇ ਕੋਈ ਸ਼ਰਧਾ ਨਾਲ ਕਰੇ ਤੇ ਉਸ ਦੀ ਚੌਰਾਸੀ ਕੱਟੀ ਜਾਵੇਗੀ। ਗਿਣਤੀ ਆ ਗਈ। ਇਹ ਗਿਣਤੀ ਸਿਰਫ਼ ਜੋੜਨ ਦਾ ਉਪਰਾਲਾ ਹੈ। ਜਦੋਂ ਵੀ ਖੁੱਲ੍ਹੇ ਪਾਠਾਂ ਦੀ ਬੇਨਤੀ ਕੀਤੀ ਜਾਂਦੀ ਹੈ ਤੇ ਦੂਰ-ਦੁਰਾਡੇ ਬੈਠੀ ਸੰਗਤ ਆਪ ਵੀ ਪਾਠਾਂ ਦ ਹਾਜ਼ਰੀ ਲਗਾਉਂਦੀ ਹੈ ਤੇ ਹੋਰਨਾਂ ਨੂੰ ਵੀ ਪ੍ਰੇਰਨਾ ਦਿੰਦੀ ਹੈ, ਇੰਝ ਸਮਝੋ ਕਿ ਇਸ ਪ੍ਰੇਰਨਾ ਨਾਲ ਅਨੇਕਾਂ ਜੀਵਾਂ ਨੂੰ ਗੁਰੂ ਨਾਨਕ

ਮਹਾਰਾਜ ਦੇ ਸਕੂਲ ਦੀ ਪਹਿਲੀ ਕਲਾਸ ਵਿੱਚ ਲਿਆਇਆ ਜਾ ਰਿਹਾ ਹੈ।

ਦਾਸ ਨੂੰ ਬਚਨ ਯਾਦ ਆ ਜਾਂਦਾ ਹੈ। ਸ੍ਰੀ ਅੰਮ੍ਰਿਤਸਰ ਦੇ ਇਕ ਇਲਾਕੇ ਅਨੰਦ ਐਵੀਨਿਊ ਵਿੱਚ ਇਕ ਪਰਿਵਾਰ ਹੈ। ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਸੀ ਤੇ ਜਪੁਜੀ ਸਾਹਿਬ ਦੇ ਪਾਠ ਮਹੀਨਾ ਸਵਾ ਮਹੀਨਾ ਪਹਿਲਾਂ ਵੰਡੇ ਗਏ ਸਨ। ਉਨ੍ਹਾਂ ਦੇ ਘਰ ਇਕ ਦੋਧੀ ਦੁੱਧ ਦੇਣ ਆਉਂਦਾ ਸੀ। ਹੈ ਸਿੱਖ ਸੀ। ਪੰਦਰਾਂ ਕੁ ਦਿਨ ਅਰਦਾਸ ਨੂੰ ਰਹਿ ਗਏ ਸੀ। ਇਨ੍ਹਾਂ ਨੇ ਦੋਧੀ ਨੂੰ ਆਖਿਆ, ਬਈ, ਕੀ ਤੂੰ ਜਪੁਜੀ ਸਾਹਿਬ ਦਾ ਪਾਠ ਰੋਜ਼ ਕਰਦਾ ਹੁੰਦਾ ਹੈਂ ? ਦੋਧੀ ਨੇ ਆਖਿਆ, ਮੇਰਾ ਦੁੱਧ ਦਾ ਕੰਮ ਇੰਨਾ ਜ਼ਿਆਦਾ ਹੈ ਕਿ ਜਪੁਜੀ ਸਾਹਿਬ ਪੜ੍ਹਨ ਦਾ ਸਮਾਂ ਨਹੀਂ ਹੁੰਦਾ। ਅਨੰਦ ਐਵੀਨਿਊ ਦੇ ਪਰਵਾਰ ਨੇ ਦੋਧੀ ਨੂੰ ਆਖਿਆ, ਮਹਾਰਾਜ ਜੀ ਦੇ ਸ਼ਹੀਦੀ ਦਿਹਾੜੇ 'ਤੇ ਖੁੱਲ੍ਹੇ ਪਾਠ ਵੰਡੇ ਜਾਂਦੇ ਹਨ, ਪੰਦਰਾਂ ਦਿਨ ਬਾਅਦ ਅਰਦਾਸ ਹੋਣੀ ਹੈ ਤੇ ਕੀ ਮੈਂ ਤੇਰੇ ਖੁੱਲ੍ਹੇ ਪਾਠ ਲਿਖ ਲਵਾਂ, ਗੁਰੂ ਅਰਜਨ ਦੇਵ ਜੀ ਮਹਾਰਾਜ ਦੀਆਂ ਬਖ਼ਸ਼ੀਸ਼ਾਂ ਲੈਣ ਲਈ ? ਇਹ ਅੰਮ੍ਰਿਤਸਰ ਦਾ ਵਾਕਿਆ ਹੈ। ਉਸ ਨੇ ਕਿਹਾ ਕਿ ਹਾਂ ਮੈਂ ਪੰਜ ਪਾਠ ਰੋਜ਼ ਕਰਾਂਗਾ। ਮੇਰੇ ਵੀ 75 ਪਾਠ ਲਿਖ ਲਓ। ਦਾਸ ਨੂੰ ਪਰਵਾਰ ਨੇ ਮਹੀਨੇ ਬਾਅਦ ਆਪ ਸਾਰੀ ਵਾਰਤਾ ਸੁਣਾਈ।

ਇਕ ਦਿਨ ਪਹਿਲਾਂ ਉਸ ਦੋਧੀ ਨੂੰ ਪੁੱਛਿਆ, ਕੀ ਤੁਹਾਡੇ ਪਾਠ ਪੂਰੇ ਹੋ ਗਏ ਹਨ ? ਉਸ ਨੇ ਕਿਹਾ ਕਿ ਸਤਿਗੁਰੂ ਜੀ ਨੇ ਕਿਰਪਾ ਕਰਕੇ ਹਾਜ਼ਰੀ ਭਰਵਾਈ ਹੈ। ਫਿਰ ਪਰਿਵਾਰ ਨੂੰ ਦੋਧੀ ਨੇ ਤਕਰੀਬਨ ਮਹੀਨੇ ਬਾਅਦ ਜ਼ਿਕਰ ਕੀਤਾ ਕਿ ਮੈਂ ਉਹ ਸਰੀਰ ਹਾਂ ਜਿਸ ਨੇ ਕਦੀ ਜਪੁਜੀ ਸਾਹਿਬ ਦਾ ਗੁਟਕਾ ਵੀ ਨਹੀਂ ਸੀ ਫੜਿਆ, ਪਰ ਹੁਣ ਮੇਰਾ ਪੰਜ ਪਾਠ ਰੋਜ਼ ਦਾ ਜਪੁਜੀ ਸਾਹਿਬ ਦਾ ਨੇਮ ਬਣ ਗਿਆ ਹੈ। ਇਹ ਕੀ ਹੈ ਤੁਹਾਡੇ ਉਪਰਾਲੇ ਨਾਲ ਉਹ ਦੋਧੀ ਪਹਿਲੀ ਕਲਾਸ ਵਿੱਚ ਪਹੁੰਚ ਗਿਆ ਹੈ, ਇਸ ਲਈ ਐਸੈ ਉਪਰਾਲੇ ਨਾ ਛੱਡੋ। ਅਨੇਕਾਂ ਨੂੰ ਪਹਿਲੀ ਕਲਾਸ ਵਿੱਚ ਲਿਆਉਣਾ ਹੈ। ਇਹ ਪਹਿਲੀ ਕਲਾਸ ਕੀ ਹੈ ਭਾਵ ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ, ਭਾਵੇਂ ਅਜੇ ਇਹ ਪਤਾ ਨਹੀਂ ਬਾਣੀ ਦੇ ਅਰਥ ਕੀ ਹਨ ? ਇਹ ਨਹੀਂ ਪਤਾ ਕਿ ਰਸ ਕੀ ਹੈ ? ਭਾਵੇਂ ਪਹਿਲੀ ਕਲਾਸ ਹੈ, ਪਰ ਸ਼ੁਕਰ ਹੈ, ਕੋਈ ਸ਼ੁਰੂ ਤਾਂ ਹੋਇਆ ਹੈ ! ਫਿਰ ਹੀ ਅਗਲੀ ਮੰਜ਼ਲ ਮਿਲੇਗੀ। ਇਹ ਜਿਹੜੀ ਪਹਿਲੀ ਕਲਾਸ ਹੈ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ, ਇਹ ਸਾਰੀ ਸੰਗਤ ਨੂੰ ਬੇਨਤੀ ਹੈ ਕਿ ਇਹ ਅਰਦਾਸ ਵਿਸ਼ੇਸ਼ ਕਰਕੇ ਆਪਣੇ ਬੱਚਿਆਂ ਲਈ ਜ਼ਰੂਰ ਕਰਿਓ !

ਦਾਸ ਨੂੰ ਇਕ ਮਹਾਂਪੁਰਸ਼ਾਂ ਨੇ ਬਚਨ ਸੁਣਾਇਆ ਕਹਿੰਦੇ, ਕਈ ਸਰੀਰਾਂ ਨੇ ਆਪਣੇ ਬੱਚਿਆਂ ਨੂੰ ਇਹੋ ਜਿਹੇ ਸਕੂਲਾਂ ਵਿੱਚ ਪਾਇਆ ਹੈ ਜਿੱਥੇ ਪੰਜਾਬੀ ਪੜ੍ਹਨੀ ਤਾਂ ਇਕ ਪਾਸੇ ਰਹਿ ਗਈ, ਪੰਜਾਬੀ ਪੜ੍ਹਨ 'ਤੇ ਫਾਈਨ ਲੱਗਦਾ ਹੈ। ਤੁਹਾਨੂੰ ਸਭ ਨੂੰ ਪਤਾ ਹੈ। ਇਹੋ ਜਿਹੇ ਸਕੂਲ ਵੀ ਹਨ, ਆਪਣੇ ਹਿੰਦੁਸਤਾਨ ਵਿੱਚ ਜਿੱਥੇ ਪੰਜਾਬੀ ਪੜ੍ਹਨ 'ਤੇ ਫਾਈਨ ਲੱਗਦਾ ਹੈ। ਆਪ ਘਰ ਗਏ ਥੇ। ਕਿਆ ਖਾਇਆ ਥਾ ? ਇਸ ਤਰ੍ਹਾਂ ਬੋਲੋ, ਇਹ ਸਿਖਾਇਆ ਜਾਂਦਾ

ਹੈ। ਉਹ ਕਹਿੰਦਾ ਹੈ, ਮੈਂ ਘਰ ਗਿਆ ਸੀ। ਮੈਂ ਇਹ ਖਾਧਾ ਸੀ। ਅਖੇ ! ਪੰਜਾਬੀ ਬੋਲੀ 'ਤੇ ਫਾਈਨ ਲੱਗੇਗਾ ! ਬਹੁਤ ਧਿਆਨ ਦੇਣਾ ! ਇਹ ਮਹਾਂਪੁਰਸ਼ਾਂ ਨੇ ਦਾਸ ਨੂੰ ਸੁਣਾਇਆ ਕਿ ਕਈਆਂ ਸਿੱਖਾਂ ਨੇ ਆਪਣੇਂ ਬੱਚਿਆਂ ਨੂੰ ਉਨ੍ਹਾਂ ਸਕੂਲਾਂ ਵਿੱਚ ਪਾਇਆ ਹੈ ਜਿੱਥੇ ਪੰਜਾਬੀ ਬੋਲਣ 'ਤੇ ਫਾਈਨ ਲੱਗਦਾ ਹੈ। ਉਹ ਕਹਿਣ ਲੱਗੇ ਕਿ ਜੇ ਅਸੀਂ ਇਹੋ ਜਿਹੇ ਸਕੂਲਾਂ ਦੀ ਚੋਣ ਕੀਤੀ ਤੇ ਸਮਝ ਲਓ, ਅਸੀਂ ਆਪਣੀ ਕੁਲ ਵਿੱਚੋਂ ਸਿੱਖੀ ਦੀ ਜੜ੍ਹ ਪੁੱਟ ਦਿੱਤੀ ਹੈ। ਜੇ ਅਸੀਂ ਆਪਣੇ ਬੱਚਿਆਂ ਨੂੰ ਇਹੋ ਜਿਹੇ ਸਕੂਲਾਂ ਵਿੱਚ ਪਾਇਆ ਹੈ ਕਿ ਜਿੱਥੇ ਪੰਜਾਬੀ ਪੜ੍ਹਨ 'ਤੇ ਫਾਈਨ ਲੱਗਦਾ ਹੈ ਤਾਂ ਸਮਝ ਲਓ, ਅਸੀਂ ਆਪਣੀ ਕੁਲ ਵਿੱਚੋਂ ਸਿੱਖੀ ਦੀ ਜੜ੍ਹ ਪੁੱਟ ਦਿੱਤੀ ਹੈ।

ਅੱਗੋਂ ਸਵਾਲ ਕਰਨ ਵਾਲੇ ਨੇ ਸਵਾਲ ਕੀਤਾ ਕਿ ਜੇ ਬੱਚਾ ਪੰਜਾਬੀ ਨਹੀਂ ਪੜ੍ਹਿਆ ਤੇ ਆਪਣੀ ਕੁਲ ਵਿੱਚੋਂ ਸਿੱਖੀ ਦੀ ਜੜ੍ਹ ਪੁੱਟ ਦਿੱਤੀ ਹੈ, ਉਹ ਕਿਵੇਂ ? ਉਨ੍ਹਾਂ ਨੇ ਕੀ ਜਵਾਬ ਦਿੱਤਾ ? ਉਹ ਕਹਿਣ ਲੱਗੇ ਕਿ ਜਦੋਂ ਤੁਹਾਡੇ ਬੱਚੇ ਨੂੰ ਵੱਡੇ ਹੋਏ ਨੂੰ ਕੋਈ ਪੁੱਛੇਗਾ ਕਿ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕੀ ਲਿਖਿਆ ਹੈ ਤੇ ਬੱਚਾ ਜਦੋਂ ਕਹੇਗਾ, ਸਾਡੇ ਮਾਂ-ਬਾਪ ਨੇ ਤਾਂ ਸਾਨੂੰ ਪੰਜਾਬੀ ਪੜ੍ਹਾਈ ਹੀ ਨਹੀਂ ! ਇਸ ਲਈ ਸਾਨੂੰ ਨਹੀਂ ਪਤਾ ਕਿ ਕੀ ਲਿਖਿਆ ਹੈ। ਜਦੋਂ ਬੱਚਾ ਕਹੇਗਾ, ਸਾਡੇ ਮਾਂ- ਬਾਪ ਨੇ ਪੰਜਾਬੀ ਨਹੀਂ ਪੜ੍ਹਾਈ, ਸਾਨੂੰ ਨਹੀਂ ਪਤਾ ਕਿ ਇਸ ਵਿੱਚ ਕੀ ਲਿਖਿਆ ਹੈ ਤਾਂ ਫਿਰ ਸਮਝ ਲੈਣਾ ਕਿ ਅਸੀਂ ਆਪਣੀ ਜ਼ਿੰਦਗੀ ਦੀ ਬਾਜ਼ੀ ਹਾਰ ਕੇ ਜਾ ਰਹੇ ਹਾਂ। ਫਿਰ ਬਾਜ਼ੀ ਹਾਰ ਕੇ ਗਏ ਹਾਂ, ਜੇ ਆਪਣੇ ਬੱਚਿਆਂ ਨੂੰ ਪੰਜਾਬੀ ਨਹੀਂ ਪੜ੍ਹਾਈ। ਕਈ ਇਹੋ ਜਿਹੇ ਸ਼ਹਿਰ ਹਨ ਜਾਂ ਸੂਬੇ ਹਨ ਜਿਵੇਂ ਰਾਜਸਥਾਨ, ਯੂ.ਪੀ., ਜਿੱਥੇ ਮਜਬੂਰੀ ਹੈ ਕਿ ਸਕੂਲਾਂ ਵਿੱਚ ਪੰਜਾਬੀ ਟੀਚਰ ਨਹੀਂ ਹਨ। ਅਗਰ ਇਸ ਤਰ੍ਹਾਂ ਦੀ ਮਜਬੂਰੀ ਹੋਵੇ ਤਾਂ ਫਿਰ ਮਹਾਂਪੁਰਸ਼ਾਂ ਦਾ ਬਚਨ ਸੀ ਕਿ ਬੱਚੇ ਨੂੰ ਹਫਤੇ ਵਿੱਚ ਦੋ-ਤਿੰਨ ਦਿਨ ਕਿਸੇ ਕੋਲ ਟਿਊਸ਼ਨ ਰਖਾ ਦਿਓ ਜਾਂ ਗੁਰਦੁਆਰੇ ਦੇ ਗ੍ਰੰਥੀ ਸਿੰਘ ਰਾਹੀਂ ਯਤਨ ਕਰ ਲਓ, ਪਰ ਸਾਡੇ ਬੱਚੇ ਗੁਰੂ ਨਾਨਕ ਦੀ ਪਹਿਲੀ ਕਲਾਸ ਕਿ ਪੰਜਾਬੀ ਪੜ੍ਹ ਕੇ ਗੁਰਬਾਣੀ ਪੜ੍ਹਨ, ਇਸ ਵਿੱਚ ਜ਼ਰੂਰ ਦਾਖਲ ਹੋ ਜਾਣ। ਸ਼ਹਿਰਾਂ ਮੁਤਾਬਕ ਕੋਈ ਮਜਬੂਰੀ ਹੋਵੇ। ਗੁਜਰਾਤ ਹੈ ਜਾਂ ਹੋਰ ਸ਼ਹਿਰ ਹੈ ਜਿੱਥੇ ਪੰਜਾਬੀ ਨਹੀਂ। ਉਥੇ ਸ਼ਾਮ ਨੂੰ ਦੋ-ਤਿੰਨ ਦਿਨ ਪੰਜਾਬੀ ਪੜ੍ਹਾਉਣ ਵਾਲਾ ਟੀਚਰ ਰੱਖ ਲਿਆ ਜਾਵੇ ਜਾਂ ਗੁਰਦੁਆਰੇ ਦੇ ਗ੍ਰੰਥੀ ਸਿੰਘ ਬੱਚਿਆਂ ਨੂੰ ਪੰਜਾਬੀ ਪੜ੍ਹਾ ਦੇਣ। ਬੱਚੇ ਨੂੰ ਇਸ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੇ ਦਾਖਲੇ ਲਈ ਜਿਹੜੇ ਵੀ ਯਤਨ ਹੋ ਸਕਣ ਜ਼ਰੂਰ ਕੀਤੇ ਜਾਣ। ਅਸੀਂ ਆਪਣੇ ਅੰਦਰ ਜ਼ਰੂਰ ਝਾਤੀ ਮਾਰੀਏ ਕਿ ਕਿਤੇ ਅਸੀਂ ਇਹੋ ਜਿਹੇ ਸਕੂਲਾਂ ਵਿੱਚ ਤੇ ਨਹੀਂ ਬੱਚੇ ਪਾਏ ਜਿੱਥੇ ਪੰਜਾਬੀ ਵਿੱਚ ਗੱਲ ਕਰਨ 'ਤੇ ਫਾਈਨ ਲੱਗਦਾ ਹੋਵੇ ? ਆਪਣੇ ਬੱਚਿਆਂ ਲਈ ਇਹੋ ਜਿਹੇ ਸਕੂਲ ਲੱਭੋ ਜਿੱਥੇ ਹੋਰ ਪੜ੍ਹਾਈ ਦੇ ਨਾਲ ਨਾਲ ਪੰਜਾਬੀ ਵੀ ਪੜ੍ਹਾਈ ਜਾਂਦੀ ਹੋਵੇ।

*ਪੂਤਾ ਮਾਤਾ ਕੀ ਆਸੀਸ ॥* (ਅੰਗ ੪੯੬)

# ਇਹ ਵੀ ਤਾਂ ਕਿਸੇ ਦੇ ਲਾਡਲੇ ਹਨ!

**ਕੀ** ਇਹਨਾਂ ਦੀ
ਪਰਵਰਿਸ਼ ਵਿੱਚ ਤੁਹਾਡਾ
ਕੋਈ ਯੋਗਦਾਨ ਹੈ ...




**ਘਰ ਵਿੱਚ ਗਰੀਬੀ** | **ਪਿਤਾ ਦਾ ਸਾਇਆ ਨਹੀਂ**

**ਰੋਟੀ ਕਿੱਥੋਂ ਖਾਣ** | **ਸਕੂਲ ਕਿਸ ਤਰਾਂ ਜਾਣ**

## 4465 ਵਿਧਵਾ ਬੀਬੀਆਂ, 9660 ਇਹਨਾਂ ਦੇ ਬੱਚੇ, 22 ਸ਼ਹਿਰਾਂ ਵਿੱਚ ਹਰ ਮਹੀਨੇ ਸਹਿਯੋਗ ਪ੍ਰਾਪਤ ਕਰ ਰਹੇ ਹਨ। ਹਰ ਸੇਵਾ ਹੋ ਸਕੇ.....

ਤੁਹਾਡੀ ਵਿਸ਼ਵਾਸ ਪਾਤਰ ਸੰਸਥਾ :-

**ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ)**

ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ

ਦਾਸ **ਭਾਈ ਗੁਰਇਕਬਾਲ ਸਿੰਘ**

ਸੰਪਰਕ ਨੰ :- 0183-3294659, 98765-25828, 98765-25820
www.bkbktrustamritsar.org, bktrustasr@yahoo.com,
www.bibikaulanjibhalaikendertrust.com

ਭਲਾ ਹੀ ਭਲਾ ਕੋਈ ਵਪਾਰ ਨਹੀਂ

# ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ) ਹੇਠ ਚੱਲ ਰਹੇ ਸਾਰੇ ਯੂਨਿਟਾਂ ਦੇ ਵੇਰਵੇ

ਭਲਾ ਹੀ ਭਲਾ ਕੋਈ ਵਪਾਰ ਨਹੀਂ




ਬੀਬੀ ਕੌਲਾਂ ਜੀ ਭਲਾਈ ਕੇਂਦਰ ਤਰਨ ਤਾਰਨ ਰੋਡ ਸ੍ਰੀ ਅੰਮ੍ਰਿਤਸਰ ਦੀ ਇਮਾਰਤ

## ਟਰੱਸਟ ਹੇਠ ਚਲ ਰਹੇ 18 ਵਿਧਵਾ ਬੀਬੀਆਂ ਦੇ ਕੇਂਦਰ

ਇੱਥੇ 1925 ਵਿਧਵਾ ਬੀਬੀਆਂ ਨੂੰ ਹਰ ਮਹੀਨੇ ਸੱਤ ਲੱਖ ਪੰਜਾਹ ਹਜ਼ਾਰ ਰੁਪਏ ਦਾ ਰਾਸ਼ਨ ਫ੍ਰੀ ਦਿੱਤਾ ਜਾਂਦਾ ਹੈ।

2. ਰਾਸ਼ਨ ਉਨ੍ਹਾਂ ਲੋੜਵੰਦ ਬੀਬੀਆਂ ਨੂੰ ਦਿੱਤਾ ਜਾਂਦਾ ਹੈ ਜਿਨ੍ਹਾਂ ਦੇ ਬੱਚੇ 15 ਸਾਲ ਤੋਂ ਛੋਟੀ ਉਮਰ ਦੇ ਹਨ।
3. ਇਨ੍ਹਾਂ ਬੀਬੀਆਂ ਦੀਆਂ ਹੀ ਬੇਟੀਆਂ ਅਤੇ ਹੋਰ ਲੋੜਵੰਦ ਬੱਚੀਆਂ ਨੂੰ ਕੰਪਿਊਟਰ, ਸਿਲਾਈ-ਕਢਾਈ ਦਾ ਛੇ ਮਹੀਨੇ ਦਾ ਕੋਰਸ ਬਿਲਕੁਲ ਫ੍ਰੀ ਕਰਵਾਇਆ ਜਾਂਦਾ ਹੈ। ਸਾਡੀ ਰੀਝ ਹੈ ਕਿ ਇਨ੍ਹਾਂ ਬੀਬੀਆਂ ਦੀਆਂ ਬੱਚੀਆਂ ਆਪਣੇ ਪੈਰਾਂ 'ਤੇ ਖੜ੍ਹੀਆਂ ਹੋ ਸਕਣ।
4. ਇਨ੍ਹਾਂ ਬੀਬੀਆਂ ਨੂੰ ਸਰਦੀਆਂ-ਗਰਮੀਆਂ ਦੇ ਸੂਟ, ਰਜਾਈਆਂ, ਤਲਾਈਆਂ, ਸਿਲਾਈ ਮਸ਼ੀਨਾਂ, ਪ੍ਰੈਸ਼ਰ ਕੂਕਰ, ਰੈਬਰ ਕੂਲਰ ਆਦਿ ਸਾਮਾਨ ਸਾਲ ਵਿਚ ਚਾਰ ਵਾਰੀ ਫ੍ਰੀ ਦਿੱਤਾ ਜਾਂਦਾ ਹੈ।



ਸੰਪਰਕ ਨੰ: 98765-25828/15/30, 0183-3292255

## ਲੁਧਿਆਣਾ ਵਿਖੇ ਬੀਬੀ ਭਾਨੀ ਜੀ ਭਲਾਈ ਕੇਂਦਰ

ਪਤਾ: 1219/22-B, ਹਰਨਾਮ ਨਗਰ, ਮਾਡਲ ਟਾਊਨ ,ਲੁਧਿਆਣਾ

1. ਇੱਥੇ 595 ਵਿਧਵਾ ਬੀਬੀਆਂ ਨੂੰ ਹਰ ਮਹੀਨੇ 2 ਲੱਖ ਰੁਪਏ ਦਾ ਰਾਸ਼ਨ ਫ੍ਰੀ ਦਿੱਤਾ ਜਾਂਦਾ ਹੈ।
2. ਰਾਸ਼ਨ ਉਨ੍ਹਾਂ ਲੋੜਵੰਦ ਬੀਬੀਆਂ ਨੂੰ ਦਿੱਤਾ ਜਾਂਦਾ ਹੈ ਜਿੰਨ੍ਹਾ ਦੇ ਬੱਚੇ 15 ਸਾਲ ਤੋਂ ਛੋਟੀ ਉਮਰ ਦੇ ਹਨ।
3. ਰਾਸ਼ਨ ਤੋਂ ਇਲਾਵਾ ਸਮੇਂ-ਸਮੇਂ 'ਤੇ ਬਸਤਰ ਤੇ ਹੋਰ ਘਰੇਲੂ ਸਾਮਾਨ ਵੀ ਦਿੱਤਾ ਜਾਂਦਾ ਹੈ।




ਇਸ ਭਲਾਈ ਕੇਂਦਰ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਹਰਭਜਨ ਸਿੰਘ ਜੀ, ਭਾਈ ਅਰਵਿੰਦਰਪਾਲ ਸਿੰਘ ਜੀ ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।

ਤੁਹਾਡੇ ਸਹਿਯੋਗ ਦੀ ਲੋੜ ਹੈ। ਸੰਪਰਕ ਨੰ: 0161-2429900, 98157-93713, 98726-34013

# ਅਹਿਮਦਾਬਾਦ ਵਿਖੇ ਬੀਬੀ ਕੌਲਾਂ ਜੀ ਭਲਾਈ ਕੇਂਦਰ




87/706, ਪੁਸ਼ਪਕ ਅਪਾਰਟਮੈਂਟ, ਨਰਨਪੁਰਾ, ਅਹਿਮਦਾਬਾਦ (ਗੁਜਰਾਤ)
ਸੰਪਰਕ ਨੰ: 098240-21654

1. ਇੱਥੇ 96 ਬੀਬੀਆਂ ਨੂੰ ਹਰ ਮਹੀਨੇ ਰਾਸ਼ਨ ਫ੍ਰੀ ਦਿੱਤਾ ਜਾਂਦਾ ਹੈ।
2. ਰਾਸ਼ਨ ਉਨ੍ਹਾਂ ਬੀਬੀਆਂ ਨੂੰ ਦਿੱਤਾ ਜਾਂਦਾ ਹੈ ਜਿਨ੍ਹਾਂ ਦੇ ਬੱਚੇ 15 ਸਾਲ ਤੋਂ ਛੋਟੀ ਉਮਰ ਦੇ ਹਨ।
3. ਰਾਸ਼ਨ ਤੋਂ ਇਲਾਵਾ ਸਮੇਂ-ਸਮੇਂ 'ਤੇ ਬਸਤਰ ਤੇ ਹੋਰ ਘਰੇਲੂ ਸਾਮਾਨ ਦਿੱਤਾ ਜਾਂਦਾ ਹੈ।
4. ਇੱਥੇ ਗੁਜਰਾਤੀ ਵਿਧਵਾ ਬੀਬੀਆਂ ਸਾੜ੍ਹੀ ਬੰਨ੍ਹ ਕੇ ਰਾਸ਼ਨ ਲੈਣ ਆਉਂਦੀਆਂ ਹਨ, ਤੇ ਉਨ੍ਹਾਂ ਦੇ ਮੁੱਖ ਵਿੱਚੋਂ ਨਿਕਲਦਾ ਹੈ ......

"ਹਮਾਰੇ ਪਤੀ ਚਲੇ ਗਏ , ਹਮਾਰੇ ਕਿਸੇ ਗੁਜਰਾਤੀ ਨੇ ਤੋ ਪੂਛਾ ਨਹੀਂ, ਯੇ ਸਿੱਖ ਕੌਨ ਹੈਂ ਜੋ ਹਮਾਰੇ ਪਤੀ ਕੀ ਮ੍ਰਿਤਯੂ ਕੇ ਬਾਅਦ ਹਮਾਰੀ ਸਾਰ ਲੈ ਰਹੇ ਹੈ ? (ਧੰਨ ਸਿੱਖੀ)"

**ਇਸ ਭਲਾਈ ਕੇਂਦਰ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਕੰਵਰਬੀਰ ਸਿੰਘ ਜੀ, ਭਾਈ ਸੁਖਬੀਰ ਸਿੰਘ ਜੀ ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।**

## ਹੋਰ ਸ਼ਹਿਰਾਂ ਵਿਚ ਚੱਲ ਰਹੇ ਵਿਧਵਾ ਬੀਬੀਆਂ ਦੇ ਪ੍ਰੇਰਨਾਂ ਕੇਂਦਰ

4. ਬੀਬੀ ਕੌਲਾਂ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਮੇਰਠ (ਯੂ.ਪੀ)
5. ਬੀਬੀ ਕੌਲਾਂ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਫਰੀਦਾਬਾਦ (ਹਰਿਆਣਾ)
6. ਮਾਤਾ ਸਾਹਿਬ ਕੌਰ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਚੰਡੀਗੜ੍ਹ
7. ਮਾਤਾ ਨਾਨਕੀ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਸੈਦਾਂ ਗੇਟ, ਜਲੰਧਰ
8. ਮਾਤਾ ਸਾਹਿਬ ਕੌਰ ਜੀ ਅਸੀਸ ਭਲਾਈ ਕੇਂਦਰ — ਈਸਟ ਆਫ ਕੈਲਾਸ਼, ਦਿੱਲੀ
9. ਮਾਤਾ ਸਦਾ ਕੌਰ ਜੀ ਅਸੀਸ ਭਲਾਈ ਕੇਂਦਰ ਟਰੱਸਟ — ਗੁ: ਗੋਬਿੰਦ ਦਰਬਾਰ, ਮਦਨਪੁਰੀ ਗਲੀ ਨੰ: 11 ਗੁੜਗਾਂਓ, (ਹਰਿਆਣਾ)
10. ਮਾਈ ਭਾਗੋ ਜੀ ਵਿਧਵਾ ਬਹਨ ਭਲਾਈ ਕੇਂਦਰ (ਬੇਵਾ ਔਰਤਾਂ) — ਤਿਲਕ ਨਗਰ, ਦਿੱਲੀ
11 ਬਾਬਾ ਦੀਪ ਸਿੰਘ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ਨੇੜੇ ਨੇਪਾਲ ਬਾਰਡਰ, ਨਤੱਨਵਾ
12. ਗੁਰੂ ਨਾਨਕ ਭਲਾਈ ਕੇਂਦਰ, (ਬੇਵਾ ਔਰਤਾਂ) ਗੁ: ਇਮਲੀ ਸਾਹਿਬ — ਇੰਦੌਰ (ਐਮ.ਪੀ)
13. ਬੀਬੀ ਕੌਲਾਂ ਜੀ ਭਲਾਈ ਕੇਂਦਰ, (ਬੇਵਾ ਔਰਤਾਂ) — ( ਕਾਨਪੁਰ ਯੂ.ਪੀ)
    ਕੋਸ਼ਲਪੁਰੀ ਗੁਮਟੀ ਨੰ:5, (ਦਸ਼ਮੇਸ਼ ਸੇਵਕ ਸਭਾ)
14. ਮਾਤਾ ਮਨਮੋਹਨ ਕੌਰ ਜੀ ਭਲਾਈ ਕੇਂਦਰ (ਬੇਵਾ ਔਰਤਾਂ) — ਤੁਗਲਕਾਬਾਦ, ਦਿੱਲੀ
15. ਮਾਈ ਭਾਗੋ ਜੀ ਵਿਧਵਾ ਬਹਨ ਭਲਾਈ ਕੇਂਦਰ (ਬੇਵਾ ਔਰਤਾਂ) — ਰਜਿੰਦਰ ਨਗਰ, ਦਿੱਲੀ
16. ਬੀਬੀ ਕੌਲਾਂ ਜੀ ਵੈੱਲਫੇਅਰ ਸੁਸਾਇਟੀ ਭਲਾਈ ਕੇਂਦਰ, (ਰਾਜਾ ਜੀ ਪੂਰਮ), ਲਖਨਊ, (ਯੂ.ਪੀ)
17. ਬੀਬੀ ਕੌਲਾਂ ਜੀ ਵੈੱਲਫੇਅਰ ਸੈਂਟਰ, ਮੈਰੀਲੈਂਡ, ਅਮਰੀਕਾ (USA)
18. ਬੀਬੀ ਕੌਲਾਂ ਜੀ ਨਿਸ਼ਕਾਮ ਵੈੱਲਫੇਅਰ ਸੈਂਟਰ, ਕੈਲੀਫੋਰਨੀਆਂ, ਅਮਰੀਕਾ (USA)

## ਟਰੱਸਟ ਹੇਠ ਚੱਲ ਰਹੇ 3 ਹਸਪਤਾਲਾਂ ਦਾ ਵੇਰਵਾ

1. ਇੱਥੇ X-ray, Ultrasound, Heart, Ortho, Skin, Eyes, Physio, Pseychiatry, Dental E.N.T, T.B, ਅਤੇ ਸਾਰੇ ਸਰੀਰਕ ਟੈਸਟ ਹੁੰਦੇ ਹਨ। ਸਭ ਤੋਂ ਵੱਡੀ ਗੱਲ ਇਹ ਸਾਰੇ ਟੈਸਟ No Profit, No Loss 'ਤੇ ਕੀਤੇ ਜਾਂਦੇ ਹਨ।
2. ਇੱਥੇ ਗੁਰੂ ਦੀ ਮਿਹਰ ਨਾਲ ਰੋਜ਼ਾਨਾ 1200 ਮਰੀਜ਼ ਲਾਭ ਲੈ ਰਹੇ ਹਨ।



ਬੀਬੀ ਕੌਲਾਂ ਜੀ ਬੰਦੀ ਛੋੜ ਚੈਰੀਟੇਬਲ ਹਸਪਤਾਲ
ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ

3. ਇੱਕੋ ਛੱਤ ਹੇਠਾਂ ਤਕਰੀਬਨ ਸਾਰੇ ਇਲਾਜ ਕੇਵਲ 10/- ਦੀ ਪਰਚੀ ਨਾਲ। ਦੋ ਦਿਨ ਦੀ ਦਵਾਈ ਅਤੇ ਚੈਕ-ਅਪ ਬਿੱਲਕੁਲ ਫ੍ਰੀ।
4. ਚਾਹ ਮਰੀਜ਼ ਕੋਲ ਫ੍ਰੀ ਪਹੁੰਚਦੀ ਹੈ, ਪਾਣੀ ਮਰੀਜ਼ ਕੋਲ ਪਹੁੰਚਦਾ ਹੈ, ਲੱਤਾਂ ਘੁੱਟਣ ਦੀ ਮਸ਼ੀਨ ਦੀ ਸੁਵਿਧਾ ਫ੍ਰੀ ਹੈ, ਜੋੜੇ ਪਾਲਿਸ਼ ਦੀ ਸੁਵਿਧਾ ਫ੍ਰੀ ਹੈ ਤੇ ਟੀ.ਵੀ. 'ਤੇ ਧਾਰਮਿਕ ਪ੍ਰੋਗਰਾਮ ਚੱਲਦਾ ਰਹਿੰਦਾ ਹੈ।

**ਇਸ ਹਸਪਤਾਲ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਹਰਵਿੰਦਰ ਪਾਲ ਸਿੰਘ ਜੀ (ਲਿਟਲ ਜੀ) ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ ।**

**ਸੰਪਰਕ ਨੰ: 97795-99990 ,98765-25865,98725-95910,0183-2485920**

### ਬਾਬਾ ਦੀਪ ਸਿੰਘ ਜੀ ਬਾਬਾ ਕੁੰਦਨ ਸਿੰਘ ਜੀ ਚੈਰੀਟੇਬਲ ਹਸਪਤਾਲ

**ਪਤਾ: ਬਾਬਾ ਦੀਪ ਸਿੰਘ ਕਾਲੋਨੀ, ਅੰਦਰੂਨ ਚਾਟੀਵਿੰਡ ਗੇਟ , ਸ੍ਰੀ ਅੰਮ੍ਰਿਤਸਰ**



1. ਇਥੇ 10/ਰੁ: ਦੀ ਪਰਚੀ 'ਤੇ (ਚੈਕ-ਅਪ) ਕੀਤਾ ਜਾਂਦਾ ਹੈ ਤੇ ਦੋ ਦਿਨ ਦੀ ਦਵਾਈ ਫ੍ਰੀ ਮਿਲਦੀ ਹੈ।
2. M.D. ਡਾਕਟਰਾਂ ਤੋਂ ਮਰੀਜ਼ ਲਾਭ ਲੈਂਦੇ ਹਨ।
3. ਹਸਪਤਾਲ ਵਿਚ ਹੀ ਲੈਬ (LAB) ਸਾਰੇ ਟੈਸਟਾਂ ਲਈ ਉਪਲਬਧ ਹੈ ।
4. ਇਹ ਸ਼ਾਮ 5 ਵਜੇ ਤੋਂ 8 ਵਜੇ ਤਕ ਖੁੱਲ੍ਹਦਾ ਹੈ। ਤਕਰੀਬਨ 200 ਮਰੀਜ਼ ਰੋਜ਼ਾਨਾ ਲਾਭ ਲੈ ਰਹੇ ਹਨ।
5. ਇਹ ਹਸਪਤਾਲ ਮੌਜੂਦਾ ਮਹਾਂਪੁਰਸ਼ ਬਾਬਾ ਹਰਭਜਨ ਸਿੰਘ ਜੀ ਨਾਨਕਸਰ ਵਾਲਿਆਂ ਦੀ ਅਸੀਸਾਂ ਨਾਲ ਖੋਲ੍ਹਿਆ ਗਿਆ ਹੈ ਤੇ ਮਾਤਾ ਗਿਆਨ ਕੌਰ ਜੀ ਦੀ ਅਸੀਸ ਨਾਲ ਚੱਲ ਰਿਹਾ ਹੈ।

**ਸੰਪਰਕ ਨੰ: 0183-2546277,98725-95910**

## ਲੁਧਿਆਣਾ ਵਿਖੇ ਬਾਬਾ ਦੀਪ ਸਿੰਘ ਜੀ ਚੈਰੀਟੇਬਲ ਹਸਪਤਾਲ
**ਪਤਾ: 1219/22, ਹਰਨਾਮ ਨਗਰ, ਮਾਡਲ ਟਾਊਨ, ਲੁਧਿਆਣਾ**



ਦੰਦਾ ਦਾ ਹਸਪਤਾਲ ਸਮਾਂ ਦੁਪਿਹਰ 2 ਤੋਂ 5 ਵਜੇ ਤੱਕ

1. ਇੱਥੇ ਦੰਦਾ ਦੇ ਇਲਾਜ ਦਾ ਚੈਕ ਅੱਪ ਬਿੱਲਕੁਲ ਫ੍ਰੀ ਕੀਤਾ ਜਾਂਦਾ ਹੈ

ਇਸ ਹਸਪਤਾਲ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲਭਾਈ ਹਰਭਜਨ ਸਿੰਘ ਜੀ, ਭਾਈ ਅਰਵਿੰਦਰਪਾਲ ਸਿੰਘ ਜੀ ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।

**ਸੰਪਰਕ ਨੰ:0161-2429900, 98157-93713, 98726-34013**

## ਟਰੱਸਟ ਹੇਠ ਚੱਲ ਰਹੀਆਂ ਤਿੰਨ ਗੁ. ਸਾਹਿਬ ਦੀਆਂ ਕਾਰ ਸੇਵਾਵਾਂ

ਕਲਗੀਧਰ ਦੇ ਲਾਡਲੇ,ਪਿਆਰੇ, ਬਹੁਤ ਪਿਆਰੇ, ਮਹਾਨ ਤਪੱਸਵੀ,ਮਹਾਨ ਜਰਨੈਲ, ਜਤੀ-ਸਤੀ, ਪੂਰਨ ਬ੍ਰਹਮ ਗਿਆਨੀ, ਪ੍ਰੇਮ ਕਰਨ ਅਤੇ ਸਿਖਾਉਣ ਵਾਲੇ ਅਨੋਖੇ ਅਮਰ ਸ਼ਹੀਦ, ਮਹਾਨ ਜੋਧੇ ਧੰਨ ਧੰਨ ਬਾਬਾ ਦੀਪ ਸਿੰਘ ਜੀ ਦਾ ਇਸ ਜਗ੍ਹਾ 'ਤੇ ਆਗਮਨ ਹੋਇਆ।



ਗੁ: ਸ੍ਰੀ ਪਹੂਵਿੰਡ ਸਾਹਿਬ

1. 2000 ਸਰੀਰ ਦੇ ਬੈਠਨ ਵਾਲਾ ਪ੍ਰਕਾਸ਼ ਅਸਥਾਨ ਦਾ ਹਾਲ, ਸੋਨੇ ਦੇ ਦਰਵਾਜੇ ਅਤੇ ਸੋਨੇ ਦੀਆਂ ਬਾਰੀਆਂ ਵਾਲਾ ਸੁਖਆਸਨ ਅਸਥਾਨ।
2. 5000 ਸਰੀਰ ਦੇ ਬੈਠਣ ਵਾਲਾ ਵੱਡਾ ਲੰਗਰ ਹਾਲ, ਲੰਗਰ ਬਣਾਉਣ ਵਾਲਾ ਵੱਡਾ ਰਸੋਈ ਘਰ ਪ੍ਰਬੰਧਕੀ ਬਲਾਕ, ਸੁੰਦਰ ਬਗੀਚੀਆਂ, ਕਾਰ ਪਾਰਕਿੰਗ ਆਦਿ ਤਿਆਰ ਹੋ ਚੁੱਕੀਆਂ ਹਨ।
3. ਵੱਡੀ ਪਾਣੀ ਦੀ ਟੈਂਕੀ, ਬਾਬਾ ਦੀਪ ਸਿੰਘ ਜੀ ਡੇ-ਬੋਰਡਿੰਗ ਸਕੂਲ, ਅਜਾਇਬ ਘਰ, ਸੰਗਤਾਂ ਲਈ ਸਰ੍ਹਾਂ, ਇਹ ਸਭ ਉਸਾਰੀ ਅਧੀਨ ਹੈ। ਆਪ ਜੀ ਦੇ ਸਹਿਯੋਗ ਦੀ ਲੋੜ ਹੈ।
4. ਕਰਨਲ ਜੀ. ਐੱਸ. ਸੰਧੂ ਜੀ ਅਤੇ ਗੁ: ਸਾਹਿਬ ਜੀ ਦੀ ਕਮੇਟੀ ਦੀ ਪੂਰੀ ਅਸੀਸ ਹੈ।

## (ਕਾਰ ਸੇਵਾ ਅਧੀਨ)



② [redacted]

③ ਗੁ. ਗੁਰੂ ਨਾਨਕ ਦੇਵ ਜੀ ਚੌਂਕ ਜੈ ਸਿੰਘ, ਸ੍ਰੀ ਅੰਮ੍ਰਿਤਸਰ

ਇਸ ਅਸਥਾਨ ਦੀ ਕਾਰ ਸੇਵਾ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਹਰਮਿੰਦਰ ਸਿੰਘ ਜੀ (ਬਾਬਾ ਜੀ) ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।

**ਸੰਪਰਕ ਨੰ: 98765-25847, 0183-3292255**

ਟਰੱਸਟ ਵੱਲੋਂ ਗੁ. ਸਾਹਿਬ ਜੀ ਦੀ ਹੋ ਚੁਕੀ ਸੰਪੂਰਨ ਕਾਰ ਸੇਵਾ

1. ਗੁ: ਬੀਬੀ ਕੌਲਾਂ ਜੀ (ਕੌਲਸਰ ਸਾਹਿਬ), ਸ੍ਰੀ ਅੰਮ੍ਰਿਤਸਰ
2. ਗੁ: ਸਤਿਸੰਗ ਸਭਾ ਅਸਥਾਨ ਬਾਬਾ ਦੀਪ ਸਿੰਘ ਜੀ ਬਜ਼ਾਰ ਲੁਹਾਰਾਂ, ਸ੍ਰੀ ਅੰਮ੍ਰਿਤਸਰ

# ਟਰੱਸਟ ਹੇਠ ਚੱਲ ਰਹੀਆਂ 2 ਸਰਾਵਾਂ

## ਗੁਰਧਾਮਾਂ ਦੇ ਦਰਸ਼ਨਾਂ ਲਈ ਬਾਹਰੋਂ ਆਈਆਂ ਸੰਗਤਾਂ ਲਈ



1

**ਬੀਬੀ ਕੌਲਾਂ ਜੀ ਸੰਗਤ ਨਿਵਾਸ ਸਰ੍ਹਾਂ**

ਪਤਾ: ਸੰਗਲ ਵਾਲੀ ਗਲੀ, ਨੇੜੇ ਗੁ. ਬਾਬਾ ਅਟੱਲ ਰਾਇ ਸਾਹਿਬ ਜੀ, ਸ੍ਰੀ ਅੰਮ੍ਰਿਤਸਰ

1. ਬੀਬੀ ਕੌਲਾਂ ਜੀ ਸੰਗਤ ਨਿਵਾਸ ਸਰ੍ਹਾਂ ਸੰਗਤਾਂ ਦੇ ਆਰਾਮ ਲਈ 22 A.C. ਕਮਰੇ ਅਤੇ 3 ਵੱਡੇ A.C. ਹਾਲ ਹਨ।
2. ਸਰਾਂ ਚ ਬੁਕਿੰਗ ਲਈ 98765-25859, 98765-25811 ਤੇ ਸੰਪਰਕ ਕਰੋ।





2

**ਬਾਬਾ ਕੁੰਦਨ ਸਿੰਘ ਜੀ ਸੰਗਤ ਨਿਵਾਸ ਸਰ੍ਹਾਂ**

ਪਤਾ: ਮਾਹਣਾ ਸਿੰਘ ਰੋਡ , ਨੇੜੇ ਬ੍ਰਹਮ ਬੂਟਾ ਮਾਰਕੀਟ , ਸ੍ਰੀ ਅੰਮ੍ਰਿਤਸਰ

1. ਬਾਬਾ ਕੁੰਦਨ ਸਿੰਘ ਜੀ ਸੰਗਤ ਨਿਵਾਸ ਸਰ੍ਹਾਂ ਵਿਚ ਸੰਗਤਾਂ ਦੇ ਆਰਾਮ ਲਈ 29 A.C. ਕਮਰੇ ਹਨ।
2. ਸਰ੍ਹਾਂ ਚ ਬੁਕਿੰਗ ਲਈ 98765-25832, 98765-25835 ਤੇ ਸੰਪਰਕ ਕਰੋ।



ਬੀਬੀ ਕੌਲਾਂ ਜੀ ਸੰਗਤ ਨਿਵਾਸ ਸਰ੍ਹਾਂ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਪ੍ਰਿਤਪਾਲ ਸਿੰਘ ਜੀ ਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।

## ਇਹਨਾਂ ਦੋਵਾਂ ਸਰਾਵਾਂ ਵਿਚ ਹੇਠ ਲਿਖੀਆ ਸਹੂਲਤਾਂ ਦਿੱਤੀਆਂ ਗਈਆਂ ਹਨ।

1. ਹਰ ਕਮਰੇ ਵਿਚ ਡਬਲ ਬੈੱਡ, ਅਲਮਾਰੀ, ਅਟੈਚ ਬਾਥਰੂਮ (ਸਰਦੀਆਂ ਵਿਚ ਗਰਮ ਪਾਣੀ ਦੀ ਸਹੂਲਤ) ਇੰਟਰਕੋਮ, TV ਵਿਚ Live ਕੀਰਤਨ ਸ੍ਰੀ ਦਰਬਾਰ ਸਾਹਿਬ ਅਤੇ ਸਾਰਾ ਦਿਨ ਕਥਾ ਕੀਰਤਨ ਚੱਲਦਾ ਰਹਿੰਦਾ ਹੈ।
2. ਸੰਗਤਾਂ ਲਈ U.S.A. ਤੋਂ ਲੱਤਾਂ ਘੁੱਟਣ ਵਾਲੀ ਮਸ਼ੀਨ , ਜੋੜੇ ਪਾਲਸ਼ ਕਰਨ ਵਾਲੀ ਮਸ਼ੀਨ, ਲਿਫਟ ਦੀ ਸਹੂਲਤ ਹੈ।
3. ਸਰ੍ਹਾਂ ਦੇ ਅੰਦਰ ਹੀ ਨਾਰਮਲ ਰੇਟ 'ਤੇ ਕੰਟੀਨ ਦੀ ਸਹੂਲਤ।
4. ਆਪ ਜੀ ਕਿਸੇ ਜਗ੍ਹਾ ਤੋਂ ਵੀ 6 ਦਿਨ ਪਹਿਲੇ ਫੋਨ 'ਤੇ ਵੀ ਆਪਣੇ ਕਮਰੇ ਦੀ ਬੁਕਿੰਗ ਕਰਵਾ ਸਕਦੇ ਹੋ।
5. ਸਭ ਤੋਂ ਵੱਡੀ ਗੱਲ ਸਹੂਲਤਾਂ ਸਭ ਪਰ ਕੋਈ ਬਿਜ਼ਨੈਸ ਨਹੀਂ। ਇੱਕੋ ਰੀਝ ਹੈ ਕਿ ਤੁਸੀਂ ਗੁਰੂ ਰਾਮਦਾਸ ਜੀ ਦੇ ਦਰ 'ਤੇ ਆ ਕੇ ਨਾਮ ਦਾ ਰਸ ਲਓ ਤੇ ਤੁਹਾਡੀ ਸੇਵਾ ਹੋ ਸਕੇ।

ਬਾਬਾ ਕੁੰਦਨ ਸਿੰਘ ਜੀ ਸੰਗਤ ਨਿਵਾਸ ਸਰ੍ਹਾਂ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਅਮਰਜੀਤ ਸਿੰਘ ਜੀ ਸਿਲਕੀ ਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ। ਆਪ ਸੰਗਤਾਂ ਦੇ ਸਹਿਯੋਗ ਦੀ ਲੋੜ ਹੈ।

# ਟਰੱਸਟ ਹੇਠ ਚੱਲ ਰਹੇ ਤਿੰਨ ਸਕੂਲ


ਬੀਬੀ ਕੌਲਾਂ ਜੀ ਪਬਲਿਕ ਸਕੂਲ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ


ਬੀਬੀ ਕੌਲਾਂ ਜੀ ਪਬਲਿਕ ਸਕੂਲ, ਨੇੜੇ ਗੁ: ਟਾਹਲਾ ਸਾਹਿਬ, ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ



1. ਇਸ ਸਕੂਲ ਵਿਚ ਪੜ੍ਹਾਈ C.B.S.E. ਪੈਟਰਨ, (ਡੇ-ਬੋਰਡਿੰਗ) ਹੈ।
2. ਪੰਜਾਬ ਵਿਚ ਪਹਿਲੀ ਵਾਰੀ ਸਾਰਾ ਸਕੂਲ A.C. ਹੈ।
3. ਗੁਰਮਤਿ ਤੇ ਅੰਗਰੇਜ਼ੀ ਦੋਵਾਂ ਦਾ ਖਜ਼ਾਨਾ ਬੱਚੇ ਨੂੰ ਮਿਲੇ, ਇਹ ਰੀਝ ਹੈ।
4. ਰੋਟੀ ਖਾਣ ਤੋਂ ਪਹਿਲਾਂ ਅਰਦਾਸ, ਬਾਅਦ ਵਿਚ ਅਰਦਾਸ, ਸਕੂਲ ਛੁੱਟੀ ਵੇਲੇ ਅਰਦਾਸ ਕਿਵੇਂ ਕਰਨੀ ਹੈ, ਕਿਵੇਂ ਬੋਲਣਾ ਹੈ, ਸਾਰੀ ਗੁਰਮਤਿ ਦੀ ਸਿਖਲਾਈ।
5. ਗਤਕਾ, ਕੀਰਤਨ, ਤਬਲਾ, ਪੁਰਾਣੇ ਤੰਤੀ ਸਾਜ਼, ਕੰਪਿਊਟਰ, ਖੇਡਾਂ ਦੇ ਵਿਸ਼ੇਸ਼ ਪ੍ਰਬੰਧ।
6. ਪੰਜਵੀਂ ਦਾ ਬੱਚਾ ਅਮਰੀਕਾ ਦੀ ਅੰਬੈਸੀ (Embassy) ਵਿਚ ਅੰਗਰੇਜ਼ੀ ਵਿਚ ਗੱਲ ਕਰ ਸਕੇ, ਇਹ ਸਾਡੀ ਰੀਝ ਹੈ।
7. ਬੱਚਾ ਬਾਣੀ ਕੰਠ ਕਰੇ, ਰੋਜ਼ ਗੁਰਦੁਆਰੇ ਜਾਵੇ, 15 ਮਿੰਟ ਸੇਵਾ ਕਰੇ, ਇਸ ਦੇ ਵੱਖਰੇ ਨੰਬਰ ਹਨ।
8. ਇਸ ਸਕੂਲ 'ਤੇ ਤੁਹਾਡੇ ਦਿੱਤੇ ਦਸਵੰਧ ਵਿਚੋਂ ਤਕਰੀਬਨ 10 ਕਰੋੜ ਰੁਪਏ ਦੀ ਲਾਗਤ ਆਈ ਹੈ।
9. ਇਹ ਸਭ ਕੁਝ ਹੁੰਦੇ ਹੋਏ ਫੀਸ ਕੇਵਲ 400/-ਰੁ:ਅਤੇ 460/-ਰੁ: ਹੈ। ਕੋਈ ਵਪਾਰ ਨਹੀਂ, ਰੀਝ ਹੈ ਕਿ ਆਮ ਬੰਦਾ ਵੀ ਆਪਣੇ ਬੱਚੇ ਨੂੰ ਦੋਵੇ ਵਿੱਦਿਆ ਦੇ ਸਕੇ। ਐਸੇ ਹੋਰ ਸਕੂਲ ਖੁੱਲ੍ਹਣ ਇਸ ਲਈ ਆਪ ਜੀ ਦੇ ਸਹਿਯੋਗ ਦੀ ਲੋੜ ਹੈ।

ਸਕੂਲ ਦੀ ਤੀਸਰੀ ਬ੍ਰਾਂਚ
ਦਾਤਾ ਬੰਦੀ ਛੋੜ ਪਬਲਿਕ ਸਕੂਲ, ਨੇੜੇ ਪਿੰਡ ਭਿੱਟੇਵੱਡ, ਰਾਮ ਤੀਰਥ ਰੋਡ, ਜਿਲਾ ਅੰਮ੍ਰਿਤਸਰ

**ਇਸ ਸਕੂਲ ਦੀ ਡਿਊਟੀ ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗੁਰੂ ਦੀ ਕ੍ਰਿਪਾ ਨਾਲ ਭਾਈ ਅਮਨਦੀਪ ਸਿੰਘ ਜੀ ਅਤੇ ਸਹਿਯੋਗੀਆਂ ਨੂੰ ਸੌਂਪੀ ਗਈ ਹੈ।**

**ਸੰਪਰਕ ਨੰ: 98765-25824,98150-89513, 98765-25887**

## ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ) ਦੇ ਸਮੂੰਹ ਕੀਰਤਨੀ ਜੱਥਿਆਂ ਦੇ ਸੰਪਰਕ ਨੰਬਰ

| | | |
|---|---|---|
| 1. | ਮੁਖ ਕੀਰਤਨੀਏ ਭਾਈ ਗੁਰਇਕਬਾਲ ਸਿੰਘ ਜੀ | |
| 2. | ਭਾਈ ਗੁਰਪਾਲ ਸਿੰਘ ਜੀ (ਉਸਤਾਦ ਜੀ) | 098765-25825 |
| 3. | ਭਾਈ ਹਰਵਿੰਦਰਪਾਲ ਸਿੰਘ ਜੀ (ਲਿਟਲ) | 097795-99990 |
| 4. | ਭਾਈ ਅਮਨਦੀਪ ਸਿੰਘ ਜੀ | 098765-25824, 098150-89513 |
| 5. | ਭਾਈ ਹਰਦੇਵ ਸਿੰਘ ਜੀ (ਦੀਵਾਨਾਂ ਜੀ) | 098765-25822, 0183-2493213 |
| 6. | ਭਾਈ ਜਸਵਿੰਦਰ ਸਿੰਘ ਜੀ (ਸਿਵਲ-ਲਾਈਨ) | 098765-25809 |
| 7. | ਭਾਈ ਗੁਰਦੀਪ ਸਿੰਘ ਜੀ (ਬਸੰਤ ਐਵੀਨਿਊ) | 099152-82913 |
| 8. | ਭਾਈ ਅੰਤਰਪ੍ਰੀਤ ਸਿੰਘ ਜੀ | 097791-12513, 098553-46036 |
| 9. | ਭਾਈ ਜਤਿੰਦਰ ਸਿੰਘ ਜੀ (ਬਿੱਟੂ ਜੀ) | 098150-29312 |
| 10 | ਭਾਈ ਤੇਜਪਾਲ ਸਿੰਘ ਜੀ | 095010-13678 |
| 11. | ਭਾਈ ਸੁਰਿੰਦਰ ਸਿੰਘ ਜੀ (ਮਨੀ ਜੀ) | 094641-18919 |
| 12. | ਭਾਈ ਅਰਵਿੰਦਰ ਸਿੰਘ ਜੀ (ਲੌਂਗ ਮਾਸਟਰ) | 98765-25840 |
| 13. | ਭਾਈ ਗੁਰਪ੍ਰੀਤ ਸਿੰਘ ਜੀ | 98765-25821 |
| 14. | ਭਾਈ ਧਰਮਵੀਰ ਸਿੰਘ ਜੀ | 092168-70871, 097809-14539 |
| 15. | ਭਾਈ ਹਰਮਿੰਦਰ ਸਿੰਘ ਜੀ (ਕਥਾ ਵਾਚਕ) | 098765-25847 |
| 16. | ਬੀਬੀ ਪਰਮਜੀਤ ਕੌਰ ਜੀ (ਪੰਮਾਂ ਭੈਣ ਜੀ) | 098765-25833 |
| 17. | ਬੀਬੀ ਹਰਵੀਨ ਕੌਰ ਜੀ (ਬਿਨ੍ਹੀ ਭੈਣ ਜੀ) | 099150-33901 |
| 18. | ਭਾਈ ਹਰਭਜਨ ਸਿੰਘ ਜੀ (ਲੁਧਿਆਣਾ) | 098157-93713, 098720-07184 |
| 19. | ਭਾਈ ਤਜਿੰਦਰ ਸਿੰਘ ਜੀ ਜੋਸ਼ (ਲੁਧਿਆਣਾ) | 098760-58304 |
| 20. | ਭਾਈ ਕੰਵਲਜੀਤ ਸਿੰਘ ਜੀ (ਦਿੱਲੀ) | 098106-22413, 011-26220372 |
| 21. | ਭਾਈ ਬਲਵਿੰਦਰ ਸਿੰਘ ਜੀ (ਕਥਾ ਵਾਚਕ) (ਦੇਹਰਾਦੂਨ) | 092196-01313, 099277-22464 |
| 22. | ਭਾਈ ਗਗਨਜੋਤ ਸਿੰਘ ਜੀ (ਜਲੰਧਰ) | 098154-13138 |
| 23. | ਭਾਈ ਨਰਿੰਦਰ ਸਿੰਘ ਜੀ | 099156-08409 |
| 24. | ਭਾਈ ਸਰਬਜੀਤ ਸਿੰਘ ਜੀ (ਕ੍ਰਿਸ਼ਨਾ ਨਗਰ) | 098149-09931 |
| 25. | ਭਾਈ ਜਸਪ੍ਰੀਤ ਸਿੰਘ ਜੀ (ਸ਼ਾਹਜਹਾਨਪੁਰ) | 098882-44200 |
| 26. | ਭਾਈ ਅਮਰਜੀਤ ਸਿੰਘ ਜੀ | 095695-13932 |
| 27. | ਭਾਈ ਭੁਪਿੰਦਰ ਸਿੰਘ ਜੀ | 097803-36251 |

**ਜ਼ਰੂਰੀ ਬੇਨਤੀ** ਸਭਾ ਦੇ ਸਮੂੰਹ ਪ੍ਰੇਮੀਆਂ ਅਤੇ ਦੇਸ਼-ਵਿਦੇਸ਼ ਦੀਆਂ ਸੰਗਤਾਂ ਨੂੰ ਹੱਥ ਜੋੜ ਕੇ ਬੇਨਤੀ ਕੀਤੀ ਜਾਂਦੀ ਹੈ ਕਿ ਉੱਪਰ ਲਿਖੇ ਸਾਰੇ ਜੱਥੇ ਬੀਬੀ ਕੌਲਾਂ ਜੀ ਭਲਾਈ ਕੇਂਦਰ ਦੀ ਪਿਆਰ ਭਰੀ ਕਮਾਂਡ ਹੇਠ ਨਿਸ਼ਕਾਮ ਸੇਵਾ ਨਿਭਾ ਰਹੇ ਹਨ। ਬੇਨਤੀ ਹੈ ਕਿ ਦਾਸ ਸਮੇਤ ਇਹਨਾਂ ਸਾਰੇ ਜੱਥਿਆਂ ਨੂੰ ਕੋਈ ਵੀ ਘਰੇਲੂ ਵਸਤੂ ਜਿਵੇ ਕਿ ਦਸਤਾਰ, ਸੂਟ, ਕੁੜਤਾ-ਪਜਾਮਾਂ, ਜਰਸੀਆਂ, ਘੜੀ, ਮੋਬਾਈਲ, ਬੱਚਿਆਂ ਦੇ ਕੱਪੜੇ ਅਦਿਕ ਕੋਈ ਵੀ ਘਰੇਲੂ ਵਸਤੂ ਨਾ ਦਿੱਤੀ ਜਾਵੇ ਜੀ। ਅਗਰ ਆਪ ਜੀ ਦਾ ਮਨ ਸੇਵਾ ਕਰਨ ਲਈ ਕਹੇ ਤਾਂ ਕਢਿਹਰਿਆਂ ਦਾ ਕੱਪੜਾ, ਸੀਤੇ ਕਛਿਹਰੇ, ਕ੍ਰਿਪਾਨਾਂ, ਗਾਤਰੇ, ਗੁਟਕੇ, ਕੇਸਕੀਆਂ ਲਈ ਕੱਪੜਾ, ਮਾਲਾ ਜਾਂ ਚੱਲ ਰਹੇ ਵਿਧਵਾ ਬੀਬੀਆਂ ਦੇ ਕੇਂਦਰ ਲਈ ਮਾਇਕ ਜਾਂ ਰਾਸ਼ਨ ਦਾ ਸਹਿਯੋਗ ਦਿੱਤਾ ਜਾਵੇ ਜੀ। ਸਾਡੀ ਭਾਵਨਾ ਹੈ ਕਿ ਤੁਹਾਡੀ ਦਿੱਤੀ ਵਸਤੂ ਸੰਗਤ ਦੇ ਕੰਮ ਆਵੇ, ਜਿਸ ਨਾਲ ਸਭ ਦਾ ਭਲਾ ਹੋਵੇ। ਇਸ ਲਿਖਤ ਨੂੰ ਪੜ੍ਹਨ ਦੇ ਬਾਵਜੂਦ ਵੀ ਅਗਰ ਕੋਈ ਪ੍ਰੇਮੀ ਘਰੇਲੂ ਵਸਤੂ ਦਾਸਾਂ ਨੂੰ ਜਾਂ ਜੱਥਿਆਂ ਨੂੰ ਦੇਵੇਗਾ ਤਾਂ ਉਸ ਉੱਪਰ ਗੁਰੂ ਦੀ ਚਲਾਈ ਹੋਈ ਸਭਾ ਵੱਲੋਂ ਖੁਸ਼ੀ ਨਹੀਂ ਹੋਵੇਗੀ।

ਆਸ ਹੈ ਬੇਨਤੀ ਪ੍ਰਵਾਨ ਕਰਦੇ ਹੋਏ ਅਸੀਸਾਂ ਬਖਸ਼ੋਗੇ ਜੀ। ਧੰਨਵਾਦ।

ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ), ਤਰਨ ਤਾਰਨ ਰੋਡ, ਸ੍ਰੀ ਅੰਮ੍ਰਿਤਸਰ
(ਫੋਨ) : 0183-3292255 (ਫੈਕਸ) : 0183-2483920

**ਬੀਬੀ ਕੌਲਾਂ ਜੀ ਭਲਾਈ ਕੇਂਦਰ ਟਰੱਸਟ (ਚੈਰੀਟੇਬਲ) ਵੱਲੋਂ 5 ਨਿਵੇਕਲੀਆਂ ਲਹਿਰਾਂ**

ੴ [illegible] 300 ਸਾਲ ਗੁਰਬਾਣੀ ਕੰਠ ਦੇ ਨਾਲ' ਦੇ ਹੁਣ ਤੱਕ 3 ਭਾਗ ਹੋ ਚੁੱਕੇ ਹਨ ਇਸ ਲਹਿਰ ਵਿਚ ਕ੍ਰਮਵਾਰ 3,23,207/4,12,820/11,32000 [illegible] ਭਾਗ ਲਿਆ।

ੴ [illegible] 300 ਸਾਲ ਲਿਖਣ ਭਗਤੀ ਦੇ ਨਾਲ' ਇਸ ਲਹਿਰ ਵਿਚ 2,81000 ਬੱਚੇ/ ਨੌਜਵਾਨ/ਬਜ਼ੁਰਗਾਂ ਨੇ ਭਾਗ ਲਿਆ।

ੴ [illegible] 300 ਸਾਲ ਸਿੱਖੀ ਸਰੂਪ ਦੇ ਨਾਲ' ਇਸ ਲਹਿਰ ਵਿਚ 3,24,804 ਬੱਚੇ/ ਨੌਜਵਾਨ/ਬਜ਼ੁਰਗਾਂ ਨੇ ਭਾਗ ਲਿਆ।

ੴ [illegible] 300 ਸਾਲ ਸਿੱਖ ਇਤਿਹਾਸ ਦੇ ਨਾਲ' " ਇਸ ਲਹਿਰ ਵਿਚ 19,32,536 ਬੱਚੇ/ ਨੌਜਵਾਨ/ਬਜ਼ੁਰਗਾਂ ਨੇ ਭਾਗ ਲਿਆ।

ੴ [illegible] 350 ਸਾਲ ਧੰਨ ਗੁਰੂ ਗੋਬਿੰਦ ਸਿੰਘ ਜੀ ਨਾਲ ਇਹ ਲਹਿਰ 2017 ਵਿੱਚ ਆ ਰਹੇ ਗੁਰੂ ਗੋਬਿੰਦ ਸਿੰਘ ਜੀ ਦੇ ਆਗਮਨ ਦਿਨ ਨੂੰ ਸਮਰਪਿਤ ਹੈ।

# ਭਲਾ ਹੀ ਭਲਾ ਕੋਈ ਵਪਾਰ ਨਹੀਂ

ਇਹ ਜੋ ਵੀ ਸਭ ਕੁਝ ਚੱਲ ਰਿਹਾ ਹੈ, ਸਾਰੀ ਅਸੀਸ ਨਦਰਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਬਾਬਾ ਕੁੰਦਨ ਸਿੰਘ ਜੀ (ਨਾਨਕਸਰ ਕਲੇਰਾਂ) ਤੇ ਮੌਜੂਦਾ ਮਹਾਪੁਰਸ਼ ਬਾਬਾ ਹਰਭਜਨ ਸਿੰਘ ਜੀ ਨਾਨਕਸਰ ਵਾਲਿਆਂ ਦੀ ਹੈ।

ਇਹ ਉੱਪਰ ਲਿਖੀਆਂ ਸੰਸਥਾਵਾਂ ਤੁਸੀਂ ਆਪ ਆ ਕੇ ਵੇਖੋ , ਆਪ ਦਰਸ਼ਨ ਦਿਉ, ਸਾਨੂੰ ਹੋਰ ਸੁਮੱਤ ਬਖ਼ਸ਼ੋ, ਤਕਰੀਬਨ ਹਰ ਸਿੱਖ ਦਸਵੰਧ ਕੱਢਦਾ ਹੈ, ਉਹ ਦਸਵੰਧ ਲੱਗ ਕਿੱਥੇ ਰਿਹਾ ਹੈ, ਇਹ ਵੇਖਣਾ ਤੁਹਾਡੀ ਡਿਊਟੀ ਹੈ, ਦਸਵੰਧ ਸਹੀ ਜਗ੍ਹਾ ਲਗਾਉਣਾ ,ਸਹੀ ਸੰਸਥਾ 'ਚ ਦੇਣਾ, ਇਹ ਸਾਡਾ ਫਰਜ਼ ਹੈ। ਧਿਆਨ ਰੱਖਣਾ ਐਸੇ ਭਲਾਈ ਕੇਂਦਰ, ਐਸੇ ਹਸਪਤਾਲ, ਐਸੀਆਂ ਸਰਾਵਾਂ, ਐਸੇ ਸਕੂਲ ਹੋਰ ਖੁੱਲ੍ਹਣ, ਸਗੋਂ ਜੀ ਆਪ ਜੀ ਦੀ ਅਸੀਸ ਅਤੇ ਸਹਿਯੋਗ ਦੀ ਲੋੜ ਹੈ।

ਤੁਹਾਡੀ ਵਿਸ਼ਵਾਸ ਪਾਤਰ ਸੰਸਥਾ

ਇਹਨਾਂ ਚੱਲ ਰਹੇ ਕਾਰਜਾਂ ਲਈ ਅਗਰ ਆਪ ਜੀ ਆਪਣੇ ਦਸਵੰਧ ਵਿਚੋਂ ਸੇਵਾ ਹਿਤ (ਚੈੱਕ ਜਾਂ ਡਰਾਫਟ) ਭੇਜਣਾ ਚਾਹੋ ਤਾਂ ਹੇਠ ਲਿਖੇ ਨਾਮ ਅਤੇ ਪਤੇ ਤੇ ਭੇਜਣਾ ਜੀ:-



ਨਾਮ:- ਬੀਬੀ ਕੌਲਾਂ ਜੀ ਭਲਾਈ ਕੇਂਦਰ (ਟਰੱਸਟ)

ਪਤਾ:- ਬੀਬੀ ਕੌਲਾਂ ਜੀ ਭਲਾਈ ਕੇਂਦਰ (ਟਰੱਸਟ) ਤਰਨ ਤਾਰਨ ਰੋਡ ਸ੍ਰੀ ਅੰਮ੍ਰਿਤਸਰ ਸਾਹਿਬ।

ਆਪ ਜੀ ਆਪਣਾ ਪੂਰਾ ਪਤਾ ਅਤੇ ਮੋਬਾਇਲ ਨੰਬਰ ਸਾਫ-ਸਾਫ ਅੱਖਰਾਂ ਵਿਚ ਲਿਖ ਕੇ ਨਾਲ ਜਰੂਰੀ ਭੇਜਣਾ ਜੀ ਤਾਂ ਕਿ ਰਸੀਦ ਅਤੇ ਸਤਿਕਾਰ ਆਪ ਜੀ ਦੇ ਦਿੱਤੇ ਪਤੇ 'ਤੇ ਪੋਸਟ ਕੀਤਾ ਜਾ ਸਕੇ। ਟਰੱਸਟ ਨੂੰ ਦਿੱਤੀ ਹੋਈ ਸੇਵਾ ਵਿੱਚ ਇੰਨਕਮ ਟੈਕਸ ਦੇ ਕਾਨੂੰਨ 80-G ਅਨੁਸਾਰ ਛੋਟ ਹੈ ਜੀ।

ਜੇਕਰ ਆਪ ਜੀ ਨੇ ਦਸਵੰਧ ਦੀ ਸੇਵਾ ਸਿੱਧੀ ਬੈਂਕ ਵਿਚ ਟਰਾਂਸਫਰ ਕਰਕੇ ਭੇਜਣੀ ਹੋਵੇ ਤਾਂ ਸਾਡੇ ਦੋਵੇਂ ਬੈਂਕਾ ਦੇ ਆਨ ਲਾਈਨ ਅਕਾਊਂਟ ਨੰਬਰ (ONLINE Account No.) ਹੇਠ ਲਿਖੇ ਅਨੁਸਾਰ ਹਨ ਜੀ:-

| | | | |
|---|---|---|---|
| ਨਾਮ: | ਮਾਤਾ ਕੌਲਾਂ ਜੀ ਭਲਾਈ ਕੇਂਦਰ (ਟਰੱਸਟ) | ਨਾਮ: | ਮਾਤਾ ਕੌਲਾਂ ਜੀ ਭਲਾਈ ਕੇਂਦਰ (ਟਰੱਸਟ) |
| ਖਾਤਾ ਨੰਬਰ : | 3398000100114013 | ਖਾਤਾ ਨੰਬਰ : | 02631770000020 |
| ਬੈਂਕ: | ਪੰਜਾਬ ਨੈਸ਼ਨਲ ਬੈਂਕ | ਬੈਂਕ: | ਐਚ ਡੀ ਐਫ ਸੀ ਬੈਂਕ |
| ਬ੍ਰਾਂਚ: | ਕੋਟ ਮਿਤ ਸਿੰਘ , ਤਰਨ ਤਾਰਨ ਰੋਡ ਅੰਮ੍ਰਿਤਸਰ | ਬ੍ਰਾਂਚ: | ਆਰ ਐਸ ਟਾਵਰ, ਅੰਮ੍ਰਿਤਸਰ |
| IFSC CODE : | PUNB0339800 | IFSC CODE : | HDFC 0000263 |

ਜਰੂਰੀ ਬੇਨਤੀ :- ਆਨ ਲਾਈਨ ਬੈਂਕ ਖਾਤੇ ਵਿਚ ਸੇਵਾ ਪਾ ਕੇ ਮੋਬਾਇਲ ਨੰਬਰ 9876525820 ਜਾਂ 9876525828 ਤੇ ਜਰੂਰ ਸੂਚਿਤ ਕਰੋ ਜੀ ਤਾਂ ਕਿ ਆਪ ਜੀ ਨੂੰ ਰਸੀਦ ਅਤੇ ਸਤਿਕਾਰ ਪੋਸਟ ਕੀਤਾ ਜਾ ਸਕੇ।

ਧੰਨਵਾਦ ਸਹਿਤ।

ਦਾਸਨ ਦਾਸ ਭਾਈ ਗੁਰਇਕਬਾਲ ਸਿੰਘ ਅਤੇ ਸਹਿਯੋਗੀ

**0183-3292255, FAX 0183-2483920,**
**(M) 98765-25826, 98765-25828, 98765-25820**
**www.bkbktrustamritsar.org, bktrustasr@yahoo.com,**
**www.bibikaulanjibhalaikendertrust.com**

ਦਾਸ ਸਾਰਿਆਂ ਦੇ ਮਾਤਾ-ਪਿਤਾ ਨੂੰ ਬੇਨਤੀ ਕਰਦਾ ਹੈ ਕਿ ਆਪਣੇ ਬੱਚਿਆਂ ਲਈ ਇਕ ਖਾਨਾ ਜ਼ਰੂਰ ਬਣਾਉਣਾ ਕਿ ਉਹ ਗੁਰੂ ਨਾਨਕ ਦੀ ਪਹਿਲੀ ਕਲਾਸ ਵਿੱਚ ਚੜ੍ਹੇ ਹਨ ਜਾਂ ਨਹੀਂ। ਦਾਸ ਇੱਕ ਵਾਰ ਚੰਡੀਗੜ੍ਹ ਗਿਆ। ਤਕਰੀਬਨ 14 ਸਾਲ ਦਾ ਬੱਚਾ ਹੋਣਾ ਹੈ। ਮਾਂ-ਪਿਉ ਦਾਸ ਦੇ ਕੋਲ ਲਿਆਏ ਤੇ ਕਹਿਣ ਲੱਗੇ ਕਿ ਇਸ ਨੂੰ ਅਸੀਸ ਦਿਓ ਕਿ ਇਸ ਦੇ ਕੱਲ੍ਹ ਪੇਪਰ ਸ਼ੁਰੂ ਹੋਣੇ ਹਨ। ਚਲੋ ਦਾਸ ਨੇ ਮੋਢੇ 'ਤੇ ਪਿਆਰ ਦਿੱਤਾ ਤੇ ਨਾਲ ਹੀ ਪੁੱਛ ਲਿਆ— ਬੇਟਾ, ਕਿੰਨੀ ਉਮਰ ਹੈ ? ਕਹਿਣ ਲੱਗਾ, 14 ਸਾਲ। ਦਾਸ ਨੇ ਕਿਹਾ ਕਿ ਕੀ ਤੂੰ ਜਪੁਜੀ ਸਾਹਿਬ ਦਾ ਪਾਠ ਰੋਜ਼ ਕਰਦਾ ਹੁੰਦਾ ਹੈਂ ? ਉਸ ਨੇ ਸਿਰ ਹਿਲਾਇਆ ਕਿ ਨਹੀਂ। ਚਲੋ, 14 ਸਾਲ ਦਾ ਹੈ। ਦਾਸ ਨੇ ਕਿਹਾ ਕਿ 20 ਪਉੜੀਆਂ ਰੋਜ਼ ਕਰਦਾ ਹੈਂ ? ਕਹਿਣ ਲੱਗਾ, ਨਹੀਂ। ਹੱਦ ਹੋ ਗਈ ! ਦਾਸ ਨੇ ਬੱਚੇ ਨੂੰ ਪੁੱਛਿਆ ਕਿ ਕੀ ਤੂੰ ਪੰਜ ਪਉੜੀਆਂ ਦਾ ਪਾਠ ਰੋਜ਼ ਕਰਦਾ ਹੁੰਦਾ ਹੈਂ ? ਉਹ ਬੱਚਾ ਕਹਿਣ ਲੱਗਾ, ਨਹੀਂ। ਦਾਸ ਨੇ ਉਸ ਬੱਚੇ ਦੇ ਮਾਂ-ਬਾਪ ਨੂੰ ਆਖਿਆ, ਨਾਲੇ ਅਸੀਸ ਦਿਵਾਉਣ ਲਈ ਬੱਚੇ ਨੂੰ ਲਿਆਏ ਹੋ। 14 ਸਾਲ ਦਾ ਬੱਚਾ ਹੋ ਗਿਆ ਤੇ ਪੰਜ ਪਉੜੀਆਂ ਵੀ ਤੁਸਾਂ ਨਹੀਂ ਸਿਖਾਈਆਂ ! ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ ਵਿੱਚ ਵੀ ਅਜੇ ਬੱਚੇ ਨੇ ਦਾਖਲਾ ਨਹੀਂ ਲਿਆ। ਜਿਹੜੇ ਮਹਾਂਪੁਰਸ਼ਾਂ ਦੀ ਸਾਨੂੰ ਸੰਗਤ ਪ੍ਰਾਪਤ ਹੋਈ ਹੈ, ਉਹ ਤਾਂ ਇੱਥੋਂ ਤੱਕ ਕਹਿੰਦੇ ਸੀ ਕਿ ਕਲਗੀਧਰ ਪਿਤਾ ਜੀ ਨਾਲ ਸਿੱਖ ਦਾ ਇੰਨਾ ਪਿਆਰ ਹੋਵੇ ਕਿ ਆਪਣੇ ਬੱਚੇ ਲਈ ਇਕ ਡਾਇਰੀ ਪਰਮਾਰਥ ਦੀ ਜ਼ਰੂਰ ਲਗਾਵੇ ਕਿ ਇਸ ਨੂੰ ਕਿਹੜੀ-ਕਿਹੜੀ ਬਾਣੀ ਕੰਠ ਹੈ, ਕਿਹੜੀ-ਕਿਹੜੀ ਕਿਰਪਾ ਹੋ ਗਈ ਹੈ, ਕਿਹੜੀ-ਕਿਹੜੀ ਬਖ਼ਸ਼ਿਸ਼ ਹੋ ਗਈ ਹੈ, ਕਿਹੜੇ-ਕਿਹੜੇ ਸ਼ਬਦ ਯਾਦ ਹੋ ਗਏ ਹਨ ! ਇਸ ਨਾਲ ਬੱਚੇ ਦਾ ਉਤਸ਼ਾਹ ਵਧਦਾ ਹੈ ਤੇ ਜਿਉਂ-ਜਿਉਂ ਪਰਮਾਰਥ ਦੀ ਡਾਇਰੀ 'ਤੇ ਬੱਚਾ ਅਗਲੀਆਂ ਕਲਾਸਾਂ 'ਚ ਜਾਈ ਜਾਵੇ, ਉਸ ਨੂੰ ਦੁਨਿਆਵੀ ਵਸਤੂ ਦਾ ਲਾਲਚ ਦੇ ਕੇ ਗੁਰਬਾਣੀ ਨਾਲ ਪਿਆਰ ਵਧਾਇਆ ਜਾਵੇ ਤਾਂ ਜੋ ਉਹ ਜੁੜ ਜਾਵੇ !



ਅੱਜ ਭਗਤ ਫਰੀਦ ਜੀ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬੈਠੇ ਹਨ। ਕਿਸ ਕਰਕੇ ? ਭਗਤ ਫਰੀਦ ਜੀ ਦੀ ਮਾਤਾ ਨੇ ਆਪਣੇ ਬੱਚੇ ਲਈ ਆਪਣੇ ਹਿਰਦੇ ਵਿੱਚ ਡਾਇਰੀ ਲਗਾਈ ਹੋਈ ਸੀ। ਭਾਵੇਂ ਸ਼ੱਕਰ ਦੇ ਲਾਲਚ ਵਿੱਚ ਹੀ ਉਸ ਨੂੰ ਇਹ ਉੱਦਮ ਦੇ ਦਿੱਤਾ ਸੀ। ਨਮਾਜ਼ ਪੜ੍ਹ ! ਨਮਾਜ਼ ਦੇ ਰਸ ਦਾ ਨਹੀਂ ਪਤਾ। ਅਰਥ ਨਹੀਂ ਪਤਾ। ਬਸ ਇਹ ਪਤਾ ਸੀ, ਸ਼ੱਕਰ ਮਿਲੇਗੀ ! ਸੋ, ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ ਤੇ ਉਤਸ਼ਾਹ ਦੇਣਾ। ਮਹਾਰਾਜ ਨੇ ਇੰਨਾ ਸਤਿਕਾਰ ਕੀਤਾ, ਬਾਣੀ ਵਿੱਚ ! ਮਨ ਨਹੀਂ ਜੁੜਿਆ, ਕੋਈ ਗੱਲ ਨਹੀਂ, ਪਰ ਪਹਿਲੀ ਕਲਾਸ ਵਿੱਚ ਦਾਖਲ ਤਾਂ ਹੋ। ਗੁਰਬਾਣੀ ਪੜ੍ਹਨ ਲਈ ਉੱਦਮ ਕਰ। ਸਤਿਗੁਰੂ ਜੀ ਦਾ ਫ਼ਰਮਾਨ ਹੈ :

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥* (ਅੰਗ ੫੨੨)

ਗੁਰੂ ਸਾਹਿਬ ਨੇ ਦਾਸ ਨੂੰ ਵਾਜਾ ਫੜਾ ਦਿੱਤਾ ਹੈ। ਕਈ ਦਾਸ ਨੂੰ ਸਵਾਲ ਕਰ ਦਿੰਦੇ ਹਨ

ਕਿ ਉੱਦਮ ਕਰਨ ਨਾਲ ਕੀ ਹੋ ਜਾਣਾ ਹੈ ? ਜੇ ਬਾਣੀ ਪੜ੍ਹਨਾ ਸਾਡੇ ਕਰਮਾਂ ਵਿੱਚ ਹੀ ਨਹੀਂ ਲਿਖਿਆ ਤਾਂ ਸਾਡਾ ਕੀ ਕਸੂਰ ? ਸਾਡੇ ਕਰਮਾਂ ਵਿੱਚ ਨਹੀਂ ਲਿਖਿਆ, ਨਾਮ ਜਪਣਾ ਤੇ ਉੱਦਮ ਨਾਲ ਕੀ ਹੋ ਜਾਵੇਗਾ ? ਸਾਡੇ ਕਰਮਾਂ ਵਿੱਚ ਨਹੀਂ ਲਿਖਿਆ, ਅੰਮ੍ਰਿਤ ਵੇਲੇ ਉੱਠਣਾ।

ਦਾਸ ਨੂੰ ਅੱਜ ਤੋਂ ਸੱਤ ਸਾਲ ਪਹਿਲਾਂ ਇਕ ਮਹਾਂਪੁਰਸ਼ਾਂ ਨੇ ਬਚਨ ਸੁਣਾਇਆ ਸੀ। ਇਕ ਸਤਾਰਾਂ-ਅਠ੍ਹਾਰਾਂ ਸਾਲ ਦਾ ਬੱਚਾ ਸੀ ਤੇ ਉਸ ਦੀਆਂ ਅੱਖਾਂ ਵਿੱਚ ਆ ਗਿਆ ਮੋਤੀਆ। ਦਿਸਣਾ ਬੰਦ ਹੋ ਗਿਆ। ਉਸ ਨੇ ਕਰਵਾਇਆ ਅਪ੍ਰੇਸ਼ਨ ਤੇ ਅਪ੍ਰੇਸ਼ਨ ਵੇਲੇ ਪੰਜ-ਸੱਤ ਦਿਨ ਪੱਟੀ ਬੰਨ੍ਹੀ ਰਹਿੰਦੀ ਹੈ। ਡਾਕਟਰ ਨੇ ਰੋਜ਼ ਆਉਣਾ। ਉਸ ਬੱਚੇ ਨੇ ਪੁੱਛਣਾ ਕਿ ਡਾਕਟਰ ਸਾਹਿਬ, ਕਦੋਂ ਮੇਰੀ ਅੱਖਾਂ ਤੋਂ ਪੱਟੀ ਖੋਲ੍ਹਣੀ ਹੈ ? ਡਾਕਟਰ ਨੇ ਕਹਿਣਾ, ਬੇਟਾ ! ਐਤਵਾਰ ਖੁੱਲ੍ਹੇਗੀ। ਸੱਤ ਦਿਨ ਬਾਅਦ ਖੁੱਲ੍ਹੇਗੀ। ਜਦੋਂ ਡਾਕਟਰ ਸਾਹਿਬ ਨੇ ਆਉਣਾ, ਉਸ ਨੇ ਫਿਰ ਇਕੋ ਗੱਲ ਪੁੱਛਣੀ, ਕੀ ਮੈਂ ਵੇਖ ਸਕਾਂਗਾ ? ਡਾਕਟਰ ਨੇ ਕਹਿਣਾ, ਅਰਦਾਸ ਕਰੋ, ਹਾਂ ਹਾਂ ਵੇਖ ਸਕੇਂਗਾ ! ਅਪ੍ਰੇਸ਼ਨ ਹੋਇਆ ਹੈ। ਗੁਰੂ ਮਿਹਰ ਕਰੇਗਾ ! ਡਾਕਟਰ ਨੂੰ ਪੁੱਛਣਾ ਕਿ ਕੀ ਮੈਂ ਪੜ੍ਹ ਵੀ ਸਕਾਂਗਾ ? ਡਾਕਟਰ ਨੇ ਕਹਿਣਾ, ਜੇ ਵੇਖੇਂਗਾ ਤੇ ਪੜ੍ਹ ਵੀ ਸਕੇਂਗਾ। ਸੱਤਵਾਂ ਦਿਨ ਆ ਗਿਆ। ਮਹਾਂਪੁਰਸ਼ਾਂ ਨੇ ਬਚਨ ਸੁਣਾਇਆ ਸੀ, ਬੜੀ ਸਿੱਖਿਆ ਵਾਲਾ ਹੈ। ਜਦੋਂ ਪੱਟੀ ਖੋਲ੍ਹੀ ਤੇ ਡਾਕਟਰ ਕਹਿੰਦਾ ਹੈ, ਸਾਹਮਣੇ ਦੇਖ ਬੇਟਾ, ਕੌਣ ਖੜ੍ਹਾ ਹੈ ? ਬੱਚਾ ਕਹਿਣ ਲੱਗਾ, ਮੈਨੂੰ ਧੁੰਦਲਾ-ਧੁੰਦਲਾ ਨਜ਼ਰ ਆ ਰਿਹਾ ਹੈ। ਮਾਂ ਲੱਗਦੀ ਹੈ। ਬੇਟਾ, ਪਰ੍ਹੇ ਨਾਲ ਕੌਣ ਖੜ੍ਹਾ ਹੈ ? ਪਿਤਾ ਜੀ ਲੱਗਦੇ ਹਨ। ਪੱਟੀ ਖੋਲ੍ਹੀ ਸੀ। ਫਿਰ ਪੁੱਛਿਆ ਸਾਹਮਣੇ ਕੌਣ ਖੜ੍ਹਾ ਹੈ ? ਮੇਰਾ ਭਰਾ ਖੜ੍ਹਾ ਹੈ। ਸਾਰਿਆਂ ਨੂੰ ਬੜੀ ਖ਼ੁਸ਼ੀ ਹੋਈ। ਬੱਚਾ ਕਹਿਣ ਲੱਗਾ ਕਿ ਮੈਂ ਪੁੱਛਿਆ ਸੀ, ਡਾਕਟਰ ਸਾਹਿਬ ਕਿ ਕੀ ਮੈਂ ਵੇਖ ਸਕਾਂਗਾ ? ਡਾਕਟਰ ਕਹਿਣ ਲੱਗਾ ਕਿ ਤੂੰ ਵੇਖ ਤੇ ਰਿਹਾ ਹੈਂ। ਡਾਕਟਰ ਸਾਹਿਬ, ਕੀ ਮੈਂ ਪੜ੍ਹ ਸਕਾਂਗਾ ? ਹਾਂ ਬਈ ! ਡਾਕਟਰ ਨੇ ਕਿਹਾ। ਕਹਿੰਦੇ, ਕਿਤਾਬ ਲਿਆਂਦੀ। ਹਾਂ ਬੇਟਾ ! ਪੜ੍ਹੋ, ਕੀ ਲਿਖਿਆ ਹੈ ? ਕਹਿੰਦਾ ਹੈ, ਡਾਕਟਰ ਸਾਹਿਬ, ਮੈਨੂੰ ਨਹੀਂ ਪਤਾ ਲੱਗ ਰਿਹਾ। ਮੋਟੇ ਅੱਖਰਾਂ ਦੀ ਕਿਤਾਬ ਲਿਆਓ। ਬਰੀਕ ਅੱਖਰ ਹੋਣੇ ਹਨ। ਹਾਲੇ ਹੁਣੇ ਅਪ੍ਰੇਸ਼ਨ ਦੀ ਪੱਟੀ ਖੁੱਲ੍ਹੀ ਹੈ। ਮੋਟੇ ਅੱਖਰਾਂ ਦੀ ਕਿਤਾਬ ਲਿਆਓ। ਮੋਟੇ ਅੱਖਰਾਂ ਦੀ ਕਿਤਾਬ ਲਿਆਂਦੀ ਤੇ ਬੱਚੇ ਨੂੰ ਕਿਹਾ ਕਿ ਪੜ੍ਹ ਪਰ ਬੱਚਾ ਫਿਰ ਵੀ ਨਾ ਪੜ੍ਹ ਸਕਿਆ। ਡਾਕਟਰ ਕਹਿਣ ਲੱਗਾ, ਮੈਂ ਹੈਰਾਨ ਹਾਂ ਇਸਨੂੰ ਮਾਤਾ-ਪਿਤਾ ਦਿੱਸ ਰਹੇ ਹਨ। ਇੰਨੇ ਮੋਟੇ ਅੱਖਰਾਂ ਦੀ ਕਿਤਾਬ ਕਿਉਂ ਨਹੀਂ ਪੜ੍ਹੀ ਜਾ ਰਹੀ ? ਉਹ ਬੱਚਾ ਕਹਿਣ ਲੱਗਾ ਕਿ ਡਾਕਟਰ ਸਾਹਿਬ ਮੈਂ ਪੜ੍ਹਾਂ ਕਿਵੇਂ ? ਮੈਂ ਤੇ ਕਦੀ ਸਕੂਲ 'ਚ ਪੜ੍ਹਿਆ ਹੀ ਨਹੀਂ। ਧਿਆਨ ਦੇਣਾ। ਉਸ ਵੇਲੇ ਡਾਕਟਰ ਨੇ ਹੱਥ ਖੜ੍ਹੇ ਕੀਤੇ ਤੇ ਕਹਿਣ ਲੱਗਾ, ਨਿਰੰਕਾਰ ਅੱਖਾਂ ਵਿੱਚ ਜੋਤ ਦੇ ਸਕਦਾ ਹੈ। ਜਿਹੜੀ ਮਗਰੋਂ ਲਾਈਟ ਆਉਣੀ ਹੈ, ਉਹ ਉਸ ਦੀ ਕਿਰਪਾ ਹੈ। ਨਿਰੰਕਾਰ ਅੱਖਾਂ ਵਿੱਚ ਜੋਤ ਦੇ ਸਕਦਾ ਹੈ ਪਰ ਪੜ੍ਹਨਾ ਤੇਰਾ ਉੱਦਮ ਹੈ। ਇਸ ਲਈ ਉੱਦਮ ਕਰਨਾ ਅਤਿ ਜ਼ਰੂਰੀ ਹੈ।

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*

*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* (ਅੰਗ ੫੨੨)

ਤੁਹਾਡੇ ਪਿਤਾ ਜੀ, ਤੁਹਾਨੂੰ ਸ਼ਾਬਾਸ਼ ਦੇਣ ਤਾਂ ਕਿੰਨੀ ਖ਼ੁਸ਼ੀ ਹੁੰਦੀ ਹੈ ! ਤੁਹਾਡੇ ਘਰ ਮਹਾਂਪੁਰਸ਼ ਆਵੇ, ਤੁਹਾਨੂੰ ਸ਼ਾਬਾਸ਼ ਦੇ ਦੇਵੇ ਤਾਂ ਕਿੰਨੀ ਖ਼ੁਸ਼ੀ ਹੁੰਦੀ ਹੈ ! ਇਹ ਤੁਹਾਨੂੰ ਸਤਿਗੁਰ ਜੀ ਮਹਾਰਾਜ ਸ਼ਾਬਾਸ਼ ਦਿੰਦੇ ਹਨ ਕਿ ਜਿਹੜਾ ਉੱਦਮ ਕਰਦਾ ਹੈ, ਉਸ ਨੂੰ ਵੀ ਮੇਰੀ ਸ਼ਾਬਾਸ਼ ਹੈ :

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ॥*

(ਅੰਗ ੫੨੨)

*ਸਗਲ ਉਦਮ ਮਹਿ ਉਦਮੁ ਭਲਾ॥*

*ਹਰਿ ਕਾ ਨਾਮੁ ਜਪਹੁ ਜੀਅ ਸਦਾ॥* (ਅੰਗ ੨੬੬)

ਇਕ ਤੁਸੀਂ ਨਾਮ ਸੁਣਿਆ ਹੋਵੇਗਾ, ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ। ਇਨ੍ਹਾਂ ਦੀਆਂ ਕਿਤਾਬਾਂ ਵਿੱਚ ਜ਼ਿਕਰ ਹੈ। ਅੰਮ੍ਰਿਤਸਰ, ਸਰਹਾਲੀ, ਦੀ ਰਹਿਣ ਵਾਲੀ ਬੀਬੀ ਗੁਰਦੀਪ ਕੌਰ। ਉਸ ਦਾ ਨਾਂ ਲਿਖਿਆ ਹੈ। ਉਥੇ ਸਰਹਾਲੀ ਅੱਠ ਦਿਨਾਂ ਦਾ ਨਾਮ ਕਮਾਈ ਅਭਿਆਸ ਸਮਾਗਮ ਸੀ ਤੇ ਬਾਬਾ ਹਰਨਾਮ ਸਿੰਘ ਰਾਮਪੁਰ ਖੇੜੇ ਵਾਲੇ ਮਹਾਂਪੁਰਸ਼ ਉਥੇ ਪਹੁੰਚੇ ਹੋਏ ਸਨ। ਉਨ੍ਹਾਂ ਵੱਲੋਂ ਪ੍ਰੋਗ੍ਰਾਮ ਸੀ। ਉਸ ਨੂੰ ਛੇਵੇਂ ਦਿਨ ਸਮਾਂ ਮਿਲਿਆ, ਮਹਾਂਪੁਰਸ਼ਾਂ ਨਾਲ ਗੱਲ ਕਰਨ ਦਾ। ਬੀਬੀ ਗੁਰਦੀਪ ਕੌਰ ਨੇ ਗੱਲ ਕੀ ਕੀਤੀ ? ਕਹਿੰਦੀ, ਮਹਾਂਪੁਰਸ਼ੋ ! ਸੰਤ ਗੁਰਬਚਨ ਸਿੰਘ ਜੀ ਭਿੰਡਰਾਂਵਾਲੇ ਮਹਾਂਪੁਰਸ਼ਾਂ ਵੇਲੇ ਦੀ ਗੱਲ ਹੈ ਕਿ ਪਤਾ ਨਹੀਂ ਇਕ ਪਿਆਰ ਆ ਗਿਆ ਤੇ ਮੈਂ ਸੁੱਖ ਲਿਆ ਕਿ ਮੈਂ 101 ਅਖੰਡ ਪਾਠ ਸਾਹਿਬ ਕਰਵਾਵਾਂਗੀ। ਸੁੱਖ ਲਿਆ, ਬੀਬੀ ਗੁਰਦੀਪ ਕੌਰ ਨੇ। ਉਹ ਕਹਿਣ ਲੱਗੀ ਕਿ ਮੈਂ ਸੰਗਤ ਕਰਦੀ ਸੀ, ਸੰਤ ਗੁਰਬਚਨ ਸਿੰਘ ਜੀ ਦੀ ਤੇ ਉਨ੍ਹਾਂ ਨੂੰ ਇਕ-ਅੱਧੀ ਵਾਰ ਬੇਨਤੀ ਕੀਤੀ ਕਿ ਮਹਾਂਪੁਰਸ਼ੋ ਮੈਂ 101 ਅਖੰਡ ਪਾਠ ਕਰਵਾਉਣੇ ਹਨ ਪਰ ਸਮਾਂ ਇਹੋ ਜਿਹਾ ਬਣ ਗਿਆ ਕਿ ਮਹਾਂਪੁਰਸ਼ ਚੋਲਾ ਬਦਲ ਗਏ। ਅਭੇਦ ਹੋ ਗਏ।

ਫਿਰ ਸੰਤ ਬਾਬਾ ਕਰਤਾਰ ਸਿੰਘ ਜੀ ਖ਼ਾਲਸਾ ਮਹਾਂਪੁਰਸ਼ਾਂ ਨੇ ਸੇਵਾ ਸੰਭਾਲੀ। ਦੋ-ਢਾਈ ਮਹੀਨੇ ਬਾਅਦ ਉਨ੍ਹਾਂ ਨੂੰ ਮੈਂ ਬੇਨਤੀ ਕੀਤੀ ਕਿ ਮੈਂ 101 ਅਖੰਡ ਪਾਠ ਸੁੱਖ ਲਏ ਹਨ ਤੇ ਤੁਸੀਂ ਸਾਰਾ ਪ੍ਰਬੰਧ ਕਰਵਾ ਦਿਓ। ਉਹ ਕਹਿਣ ਲੱਗੀ, ਸੰਤ ਕਰਤਾਰ ਸਿੰਘ ਜੀ ਮਹਾਂਪੁਰਸ਼ਾਂ ਨੇ ਮੈਨੂੰ ਇਹ ਆਖਿਆ ਕਿ ਸਾਡੇ ਰੁਝੇਵੇਂ ਬਹੁਤ ਹਨ। ਜੇ 101 ਅਖੰਡ ਪਾਠ ਕਰਵਾਉਣੇ ਹਨ ਤਾਂ ਇਕ ਮਹੀਨਾ ਇੱਕੋ ਜਗ੍ਹਾ ਰੁਕਣਾ ਪਵੇਗਾ। ਡਿਊਟੀਆਂ ਬਹੁਤ ਸੀ। ਜਿੰਨੀ ਸੰਥਿਆ, ਜਿੰਨੇ ਸਿੰਘ ਸਾਹਿਬ ਸਭ ਨੇ ਉਥੋਂ ਹੀ ਵਿੱਦਿਆ ਲਈ ਹੋਈ ਹੈ। ਪਿੱਛੇ ਕਮਾਈਆਂ ਧੰਨ ਧੰਨ ਬਾਬਾ ਦੀਪ ਸਿੰਘ ਜੀ ਦੀਆਂ ਬੋਲਦੀਆਂ ਹਨ। ਦਮਦਮੀ ਟਕਸਾਲ

ਦੇ ਪਿੱਛੋਂ ਮੁਖੀ ਧੰਨ ਧੰਨ ਬਾਬਾ ਦੀਪ ਸਿੰਘ ਜੀ ਤੇ ਧੰਨ ਧੰਨ ਬਾਬਾ ਦੀਪ ਸਿੰਘ ਜੀ ਦੇ ਪਿੱਛੇ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੱਥ। ਉਨ੍ਹਾਂ ਨੇ ਆਖਿਆ ਕਿ ਇਕ ਮਹੀਨਾ ਸਾਡਾ ਰੁਕਣਾ ਇਕ ਜਗ੍ਹਾ 'ਤੇ ਔਖਾ ਹੈ। ਉਹ ਬੀਬੀ ਗੁਰਦੀਪ ਕੌਰ, ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਦਾ ਨਾਮ ਕਮਾਈ ਅਭਿਆਸ ਸਮਾਗਮ ਅੱਠ ਦਿਨ ਵਾਸਤੇ ਅਟੈਂਡ ਕਰਨ ਆਈ। ਛੇਵੇਂ ਦਿਨ ਸਮਾਂ ਮਿਲਿਆ, ਮਹਾਂਪੁਰਸ਼ਾਂ ਨਾਲ ਗੱਲ ਕਰਨ ਦਾ। ਉਹ ਕਹਿਣ ਲੱਗੀ, ਮਹਾਂਪੁਰਸ਼ੋ ! ਤੁਸੀਂ ਸਾਰਾ ਪ੍ਰਬੰਧ ਕਰਵਾ ਦਿਓ ਜੀ। ਧਿਆਨ ਦੇਣਾ। ਬਾਬਾ ਹਰਨਾਮ ਸਿੰਘ ਜੀ ਦੋ ਮਿੰਟ ਸੋਚ ਕੇ ਕਹਿੰਦੇ, ਬੀਬੀ ! ਸਰਹਾਲੀ ਤੋਂ ਆਈ ਹੈਂ ? ਗੁਰਦੀਪ ਕੌਰ ਨਾਂ ਹੈ ? ਕਹਿਣ ਲੱਗੀ ਹਾਂ ਜੀ। ਮਹਾਂਪੁਰਸ਼ ਕਹਿਣ ਲੱਗੇ, ਇਸ ਤਰ੍ਹਾਂ 101 ਅਖੰਡ ਪਾਠ ਸਾਹਿਬ ਕਰਵਾਓ ਤੇ ਚੰਗੀ ਗੱਲ ਹੈ, ਪਰ ਬੀਬੀ ਜੀ ਕਿਸੇ ਕੋਲੋਂ ਕਰਵਾਉਣ ਨਾਲੋਂ ਚੰਗਾ ਹੈ ਕਿ ਜੇ ਤੂੰ ਆਪ ਕਰੇਂ। ਅਖੰਡ ਪਾਠ ਸਾਹਿਬ ਸੁੱਖੇ ਹਨ। ਕੋਈ ਗੱਲ ਨਹੀਂ। ਸਹਿਜ ਪਾਠ ਕਰ ਲੈ। ਓਨਾ ਹੀ ਮਹਾਤਮ ਹੈ ਪਰ ਕਿਸੇ ਕੋਲੋਂ ਕਰਵਾਉਣ ਨਾਲੋਂ, ਆਪ ਕਰੇਂ ਤੇ ਪਤਾ ਨਹੀਂ ਕਿਹੜੀਆਂ-ਕਿਹੜੀਆਂ ਦਾਤਾਂ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਤੇਰੀ ਝੋਲੀ ਵਿੱਚ ਪਾ ਦੇਣ ! ਉਨ੍ਹਾਂ ਦੀ ਕਿਤਾਬ— 'ਸੇ ਕਿਨੇਹਿਆ' ਵਿੱਚ ਜ਼ਿਕਰ ਲਿਖਿਆ ਹੈ ਕਿ ਉਸ ਬੀਬੀ 'ਤੇ ਅਸਰ ਹੋ ਗਿਆ। ਜ਼ਿਕਰ ਲਿਖਿਆ ਹੈ, ਉਸ ਬੀਬੀ ਨੇ ਪਹਿਲਾ ਸਹਿਜ ਪਾਠ ਆਪ ਕੀਤਾ। ਫਿਰ ਦੂਜਾ, ਤੀਜਾ, ਪੰਜਵਾਂ, ਗਿਆਰਵਾਂ, ਵੀਹਵਾਂ, ਪੈਂਤੀਵਾਂ। ਉਸ ਬੀਬੀ ਨੇ ਪੰਜਾਹ ਸਹਿਜ ਪਾਠ ਆਪ ਕੀਤੇ। ਇਹ ਪਹਿਲੀ ਕਲਾਸ ਹੈ ! ਗੁਰਬਾਣੀ ਪੜ੍ਹਨ ਲਈ ਉੱਦਮ ਕੀਤਾ। ਉਸ ਕਿਤਾਬ ਵਿੱਚ ਕੀ ਲਿਖਿਆ ਹੈ ਕਿ ਮਹਾਂਪੁਰਸ਼ਾਂ ਦਾ ਬਚਨ ਮੰਨਿਆ ਕਿ ਪਾਠ ਕਰਵਾਉਣ ਨਾਲੋਂ ਕਿਤੇ ਆਪ ਸਹਿਜ ਪਾਠ ਕੀਤਾ ਜਾਵੇ ਤਾਂ ਕਿਤੇ ਵਧੀਆ ਹੈ ! ਉੱਦਮ। ਆ ਗਿਆ ਉੱਦਮ। ਮਹਾਂਪੁਰਸ਼ਾਂ ਨੇ ਲਿਖਿਆ ਹੈ ਕਿ ਜਦੋਂ 50 ਸਹਿਜ ਪਾਠ ਕਰ ਲਏ ਤੇ ਕਰਦਿਆਂ-ਕਰਦਿਆਂ ਇੰਨੀ ਕਿਰਪਾ ਹੋ ਗਈ ਕਿ ਆਤਮਿਕ ਰਸ ਮਿਲਣਾ ਸ਼ੁਰੂ ਹੋ ਗਿਆ। 50 ਸਹਿਜ ਪਾਠ ਕਰਦਿਆਂ ਇੰਨੀ ਕਿਰਪਾ ਹੋ ਗਈ ਕਿ ਅਗਲੀਆਂ ਕਲਾਸਾਂ ਅਗਲੇ ਰੰਗ, ਅਗਲੇ ਰਸ ਉਸ ਬੀਬੀ ਦੇ ਜੀਵਨ ਵਿੱਚ ਆਉਣੇ ਸ਼ੁਰੂ ਹੋ ਗਏ। ਕਿਉਂ ? ਪਹਿਲੀ ਕਲਾਸ ਚੜ੍ਹ ਗਈ ਤੇ ਅਗਲੀਆਂ ਕਲਾਸਾਂ ਆਪਣੇ ਆਪ ਮਿਲਣੀਆਂ ਸ਼ੁਰੂ ਹੋ ਗਈਆਂ।

ਬਾਬਾ ਹਰਨਾਮ ਸਿੰਘ ਜੀ ਨੇ ਆਪਣੀ ਕਲਮ ਨਾਲ ਤੀਜਾ ਬਚਨ ਲਿਖਿਆ ਹੈ। ਕਹਿੰਦੇ, 50 ਸਹਿਜ ਪਾਠ ਕਰਨ ਨਾਲ ਪਹਿਲੀ ਕਲਾਸ, ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ, ਇਹ ਸ਼ੁਰੂ ਕਰਨ ਨਾਲ ਉਸ ਬੀਬੀ 'ਤੇ ਇੰਨੀ ਕਿਰਪਾ ਹੋ ਗਈ ਕਿ ਉਸ ਬੀਬੀ ਦੇ ਕੋਲ ਵੀ ਕੋਈ ਬੈਠ ਜਾਵੇ ਤੇ ਉਸ ਅੰਦਰ ਵੀ ਚੰਗੀ ਸੋਚ ਦੀ ਸ਼ਕਤੀ ਆ ਜਾਂਦੀ ਸੀ। ਵਾਇਬਰੇਸ਼ਨ। ਉਸ ਬੀਬੀ ਨੂੰ ਨਾਮ ਦਾ ਇੰਨਾ ਰਸ ਵਧ ਗਿਆ ਕਿ ਉਸ ਦੇ ਕੋਲ ਵੀ ਕੋਈ ਬੈਠ ਜਾਂਦਾ ਸੀ ਤਾਂ ਉਸ ਦੇ ਅੰਦਰ ਵੀ ਚੰਗੇ ਕੰਮਾਂ ਦੀ ਸ਼ਕਤੀ ਆਉਣ ਲੱਗ ਪੈਂਦੀ ਸੀ

ਕਿਉਂਕਿ ਉਸ ਦੀ ਵਾਇਬੇਰਸ਼ਨ ਨਾਮ ਵਾਲੀ ਬਣ ਗਈ। ਬਣੀ ਕਿੱਥੋਂ ? ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਇਹ ਕਲਾਸ ਚੜ੍ਹ ਗਈ। ਆਓ ਜੀ, ਇਹ ਅਰਦਾਸ ਕਰੋ ਕਿ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ ਸਾਡੀ ਜ਼ਿੰਦਗੀ ਵਿੱਚ ਵੀ ਆਵੇ। ਇਹ ਵੀ ਸਾਰੇ ਅਰਦਾਸ ਕਰੋ ਕਿ ਹੇ ਗੁਰੂ ਨਾਨਕ ਦੇਵ ਜੀ ਮਹਾਰਾਜ, ਸਾਨੂੰ ਵੀ ਸੰਗਤ ਬਖ਼ਸ਼ ਦਿਓ ਜਿੱਥੋਂ ਇਹ ਸਾਰੀਆਂ ਕਲਾਸਾਂ ਮਿਲਦੀ ਹਨ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੭੯੪)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਦੂਸਰੀ ਕਲਾਸ

## ਮਨ ਪੁਨਿਆ ਜਾਂਦਾ ਹੈ
## ਚੰਗੇ ਤੇ ਮੰਦੇ ਦੀ ਪਹਿਚਾਣ ਹੋ ਜਾਂਦੀ ਹੈ

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੭੯੪)

ਸੰਗਤ ਵਿੱਚ ਭਾਗ ਨਾ ਹੋਣ ਤੇ ਆਇਆ ਹੀ ਨਹੀਂ ਜਾਂਦਾ। ਬਹੁਤ ਵੱਡੇ ਭਾਗ ਹੋਣ ਤਾਂ ਸੰਗਤ ਦੀ ਪ੍ਰਾਪਤੀ ਹੁੰਦੀ ਹੈ। ਇਸ ਸ਼ਬਦ ਰਾਹੀਂ ਅਸੀਂ ਸਾਰਿਆਂ ਨੇ ਗੁਰੂ-ਚਰਨਾਂ ਵਿੱਚ ਬੇਨਤੀਆਂ ਕਰਨੀਆਂ ਹਨ ਕਿ ਹੇ ਮੇਰੇ ਵਾਹਿਗੁਰੂ ਜੀ ! ਮੇਰੇ ਕਰਮ ਇਹੋ ਜਿਹੇ ਬਣਾ ਦਿਓ :

*ਆਠ ਪਹਰ ਕਰਿ ਜੋੜਿ ਧਿਆਵਉ॥*
*ਉਨ ਸਾਧਾ ਕਾ ਦਰਸਨੁ ਪਾਵਉ॥*

(ਅੰਗ ੩੯੩)

*ਆਪਹਿ ਮੇਲਿ ਲਏ॥*
*ਜਬ ਤੇ ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ॥* (ਅੰਗ ੮੨੯)

ਪਤਾ ਨਹੀਂ ਕਿਹੜਾ ਬਖ਼ਸ਼ਿਆ ਬੈਠਾ ਹੋਵੇ, ਸਾਡੀ ਗਰੀਬਾਂ ਦੀ ਵੀ ਸੁਣੀ ਜਾਵੇ। ਦਾਸ ਪ੍ਰੋਗਰਾਮ 'ਤੇ ਜਾ ਰਿਹਾ ਸੀ। ਇਕ ਰੁਟੀਨ ਹੈ, ਬਾਬਾ ਦੀਪ ਸਿੰਘ ਜੀ ਦੇ ਅਸਥਾਨ ਚਾਟੀਵਿੰਡ ਗੇਟ ਜਦੋਂ ਵੀ ਅੱਗੋਂ ਲੰਘੀਏ ਤਾਂ ਗੱਡੀ ਤੋਂ ਬਾਹਰ ਨਿਕਲ ਕੇ ਬਾਹਰੋਂ ਨਮਸਕਾਰ ਕਰ ਕੇ ਬੇਨਤੀ ਕਰੀਦੀ ਹੈ, ਬਾਬਾ ਜੀ, ਆਗਿਆ ਦੇਣੀ, ਦਾਸ ਨਮਸਕਾਰ ਕਰ ਰਿਹਾ ਸੀ ਤੇ ਇਕ ਭੈਣ ਫ਼ਤਹਿ ਬੁਲਾ ਕੇ ਨਾਲ ਹੀ ਕਹਿੰਦੀ ਹੈ—ਤੁਸੀਂ ਅਰਦਾਸ ਕਰਦੇ ਪਏ ਹੋ। ਮੇਰੀ ਵੀ ਅਰਦਾਸ ਕਰਨੀ ਕਿ ਮੇਰੇ ਘਰ ਬੱਚੇ ਦਾ ਜਨਮ ਹੋਵੇ। ਉਸ ਦੇ ਘਰ ਬੱਚਾ ਨਹੀਂ ਹੋਣਾ। ਦਾਸ ਨੂੰ ਕਹਿਣ ਲੱਗੀ ਕਿ ਮੇਰੇ ਘਰ ਬੱਚੇ ਦਾ ਜਨਮ ਹੋਵੇ। ਦਾਸ ਨੇ ਆਖਿਆ,

ਬੀਬੀ ਜੀ ! ਤੁਸੀਂ ਮੇਰੀ ਅਰਦਾਸ ਕਰੋ ਕਿ ਸਭ ਤੋਂ ਵੱਡੀ ਮਾਂ-ਬਾਪ ਸੰਗਤ ਹੁੰਦੀ ਹੈ ਤੇ ਇਸ ਸੰਗਤ ਦੇ ਘਰ ਸਾਡਾ ਵੀ ਜਨਮ ਹੋਵੇ। ਧਿਆਨ ਦੇਣਾ। ਜਦੋਂ ਬੋਲਦੇ ਹਾਂ :

*ਆਪਹਿ ਮੇਲਿ ਲਏ॥* (ਅੰਗ ੮੨੯)

ਹੇ ਸਤਿਗੁਰੂ ! ਸੰਗਤ ਦੇ ਘਰ ਸਾਡਾ ਜਨਮ ਹੋ ਜਾਵੇ। ਇਹ ਕਿਰਪਾ ਕਰ ਦੇਣੀ ! ਇਹ ਮਾਂ-ਬਾਪ ਸੰਗਤ ਜਿਹੜੀ ਹੈ ਜਿਸ ਵਿੱਚ ਬਾਬਾ ਨਾਨਕ ਜੀ ਤੁਸੀਂ ਗੁਪਤ ਰੂਪ ਵਿੱਚ ਵੱਸਦੇ ਹੋ। ਮੇਰਾ ਇਸ ਸੰਗਤ ਦੇ ਘਰ ਜਨਮ ਹੋ ਜਾਵੇ। ਹਰ ਕੋਈ ਆਪਣੇ ਲਈ ਅਰਦਾਸ ਕਰੇ ਕਿ ਸੰਗਤ ਦੇ ਘਰ ਸਾਡਾ ਜਨਮ ਹੋਵੇ :

*ਆਪਹਿ ਮੇਲਿ ਲਏ॥* (ਅੰਗ ੮੨੯)

ਜਿਹੜੇ ਅਖੰਡ ਕੀਰਤਨੀ ਜੱਥੇ ਵਾਲੇ ਗੁਰਮੁਖ ਪਿਆਰੇ ਹਨ, ਇਨ੍ਹਾਂ ਦੇ ਜੱਥਿਆਂ ਵਿੱਚ ਦਾਸ ਨੇ ਵੇਖਿਆ ਹੈ ਕਈ ਵਾਰ ਅੱਠ-ਅੱਠ ਘੰਟੇ ਲਗਾਤਾਰ ਕੀਰਤਨ ਹੀ ਚੱਲਦਾ ਹੈ। ਜਿਹੜਾ ਅੱਠ-ਅੱਠ ਘੰਟੇ ਕੀਰਤਨ ਚੱਲਦਾ ਹੈ, ਉਸ ਵਿੱਚੋਂ ਇਹੋ ਜਿਹੀਆਂ ਵੀ ਰੂਹਾਂ ਹਨ ਜਿਹੜੀਆਂ ਅੱਠ-ਅੱਠ ਘੰਟੇ ਚੌਂਕੜਾ ਖੋਲ੍ਹਦੀਆਂ ਹੀ ਨਹੀਂ। ਰਸ ਮਾਣਦੀਆਂ ਹਨ। ਜਦੋਂ ਦਾਸ ਇਹੋ ਜਿਹੀਆਂ ਰੂਹਾਂ ਦੇ ਦਰਸ਼ਨ ਕਰੇ ਤੇ ਫਿਰ ਪ੍ਰਤੱਖ ਨਜ਼ਰ ਆਉਂਦਾ ਹੈ ਕਿ ਗੁਰੂ ਨਾਨਕ ਦੀ ਸੰਗਤ ਮਾਂ-ਬਾਪ, ਸੰਗਤ ਦੇ ਘਰ ਇਨ੍ਹਾਂ ਦਾ ਜਨਮ ਹੋ ਚੁੱਕਾ ਹੈ। ਦਾਸ ਦੀ ਵੀ ਅਰਦਾਸ ਤੇ ਆਪਣੀ ਵੀ ਅਰਦਾਸ ਕਰੋ ਕਿ ਬਾਬਾ ਜੀ :

*ਆਪਹਿ ਮੇਲਿ ਲਏ॥*



ਇਕ ਹੈ ਦੁਨਿਆਵੀ ਸਕੂਲ। ਇਕ ਹੈ ਸਾਡੇ ਗੁਰੂ ਨਾਨਕ ਦੇਵ ਜੀ ਦਾ ਸਕੂਲ। ਦੁਨਿਆਵੀ ਸਕੂਲਾਂ ਵਿੱਚ ਵੀ ਬੰਦਾ ਪਹਿਲੀ, ਦੂਜੀ, ਤੀਜੀ ਕਲਾਸਾਂ ਵਿੱਚ ਵਿਚਰਦਾ ਹੈ। ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀਆਂ ਵੀ ਕਲਾਸਾਂ ਹਨ। ਦਾਸ ਇਕ ਛੋਟੀ ਜਿਹੀ ਬੇਨਤੀ ਕਰ ਦੇਵੇ। ਗੁਰੂ ਨਾਨਕ ਦੇਵ ਜੀ ਦਾ ਸਕੂਲ ਥੋੜ੍ਹਾ ਡਾਹਢਾ ਹੈ। ਦੁਨਿਆਵੀ ਸਕੂਲ ਵਿੱਚ ਕਦੀ ਨਹੀਂ ਵੇਖੋਗੇ, ਕਿ ਜੇ ਕੋਈ ਚੌਥੀ ਚੜ੍ਹ ਗਿਆ ਤੇ ਉਹ ਦੂਜੀ ਵਿੱਚ ਆ ਗਿਆ ਹੈ। ਉਹ ਪੰਜਵੀਂ ਵਿੱਚ ਹੀ ਜਾਵੇਗਾ। ਜੇ ਕੋਈ ਸਤਵੀਂ ਵਿੱਚ ਆ ਗਿਆ ਹੈ ਤੇ ਸਤਵੀਂ ਤੋਂ ਪੰਜਵੀਂ ਵਿੱਚ ਨਹੀਂ ਜਾਵੇਗਾ ਅੱਗੇ ਹੀ ਜਾਵੇਗਾ। ਪਿੱਛੇ ਨਹੀਂ।

ਪਰ ਗੁਰੂ ਨਾਨਕ ਦਾ ਸਕੂਲ ਇਹੋ ਜਿਹਾ ਹੈ ਜਿਹੜਾ ਐਮ.ਏ. ਵਿੱਚ ਵੀ ਪਹੁੰਚ ਜਾਵੇ, ਉਸ ਅੰਦਰ ਥੋੜ੍ਹੀ ਜਿਹੀ ਹਉਮੈ ਆ ਜਾਵੇ ਤੇ ਸਿੱਧਾ ਕੱਚੀ ਵਿੱਚ ਡਿੱਗ ਪੈਂਦਾ ਹੈ। ਇਹ ਡਾਹਢਾ ਸਕੂਲ ਹੈ। ਇੱਥੇ ਭੈਅ ਰੱਖ ਕੇ ਚੱਲਣ ਵਾਲੀ ਬਾਤ ਹੈ। ਆਪਾਂ ਇਹ ਵੇਰਵਾ ਵਿਚਾਰਨਾ ਵੀ ਹੈ ਤਾਂ ਜੋ ਨਾਲ-ਨਾਲ ਆਪਣਾ ਚਾਨਣਾ ਹੋਈ ਜਾਵੇ ਕਿ ਅਸੀਂ ਕਿਹੜੀ ਕਲਾਸ ਵਿੱਚ ਹਾਂ। ਜਿਸ ਕਾਰਨ ਕਰਕੇ ਪਿੱਛੇ ਹਾਂ, ਉਥੇ ਨਾਲ-ਨਾਲ ਫਿਰ ਅਰਦਾਸਾਂ ਕਰਨੀਆਂ ਹਨ ਤੇ ਤੀਜਾ ਨਾਲ-ਨਾਲ ਪਰਹੇਜ਼ ਰੱਖਣਾ ਹੈ ਕਿ ਜਿਸ ਕਲਾਸ ਤੱਕ ਗੁਰੂ

ਨਾਨਕ ਮਹਾਰਾਜ ਜੀ ਨੇ ਪਹੁੰਚਾਇਆ ਹੈ, ਉਥੇ ਅਗਾਂਹ ਤੋਂ ਪਿਛਾਂਹ ਡਿੱਗਣ ਵਾਲੀ ਗੱਲ ਨਾ ਬਣ ਜਾਵੇ। ਸਤਿਗੁਰੂ ਜੀ ਕਿਰਪਾ ਕਰਕੇ ਅਗਲੀਆਂ ਕਲਾਸਾਂ ਬਖ਼ਸ਼ਸ਼ ਕਰਨ। ਗੁਰੂ ਨਾਨਕ ਸਾਹਿਬ ਦੇ ਘਰ ਦੀਆਂ ਕਲਾਸਾਂ ਕਹਿ ਲਓ ਜਾਂ ਇੰਝ ਕਹਿ ਲਓ, ਗੁਰੂ ਨਾਨਕ ਦੇ ਸਕੂਲ ਦੀਆਂ ਕਲਾਸਾਂ। ਪਹਿਲੀ ਕਲਾਸ ਆਪ ਜੀ ਨੇ ਜੋ ਪਿੱਛੇ ਪੜ੍ਹੀ ਹੈ, ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਪਹਿਲੀ ਕਲਾਸ, ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਬਸ, ਉੱਦਮ ਆਇਆ ਹੈ। ਅਜੇ ਬਾਣੀ ਵਿੱਚੋਂ ਰਸ ਨਹੀਂ ਆਇਆ ਗੁਟਕਾ ਸਾਹਿਬ ਪਕੜ ਲਿਆ ਹੈ ਪਰ ਅਜੇ ਮਨ ਨਹੀਂ ਜੁੜਿਆ। ਇਹ ਪਹਿਲੀ ਕਲਾਸ ਹੈ, ਸ਼ੁਰੂਆਤ ਹੈ। ਇਸ ਨੂੰ ਇੰਝ ਵੀ ਕਹਾਂਗੇ:

*ਆਵਹੁ ਸਿਖ ਸਤਿਗੁਰੂ ਕੇ ਪਿਆਰਿਹੋ ਗਾਵਹੁ ਸਚੀ ਬਾਣੀ॥*

(ਅੰਗ ੯੨੦)

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ ਤੇ ਮਹਾਰਾਜ ਜੀ ਹੁਣ ਸੇਵਾ ਲੈਣ। ਇਹ ਸਾਰੀਆਂ ਕਲਾਸਾਂ ਮਿਲਦੀਆਂ ਕਿੱਥੋਂ ਹਨ ? ਸੰਗਤ ਵਿੱਚ ਆ ਕੇ। ਇਸ ਕਰਕੇ ਇਕ ਵਾਰੀ ਸਾਰੇ ਅਰਦਾਸ ਕਰੋ :

*ਕਰਿ ਕਿਰਪਾ ਪ੍ਰਭ ਸਾਧਸੰਗਿ ਮੇਲੀ॥* (ਅੰਗ ੭੯੪)

ਗੁਰੂ ਨਾਨਕ ਸਾਹਿਬ ਦੇ ਘਰ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਲਈ ਉੱਦਮ ਆ ਗਿਆ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਕਲਾਸਾਂ ਵਿੱਚੋਂ ਮਹਾਂਪੁਰਸ਼ਾਂ ਦੀਆਂ ਖੋਜਾਂ ਮੁਤਾਬਕ ਰੰਗ ਰਤੜੇ ਗੁਰਸਿੱਖ ਦੀਆਂ ਖੋਜਾਂ ਮੁਤਾਬਕ ਗੁਰੂ ਨਾਨਕ ਸਾਹਿਬ ਦੇ ਸਕੂਲ ਦੀ ਦੂਜੀ ਕਲਾਸ :

*ਸੰਗਤ ਵਿੱਚ ਆਉਣ ਨਾਲ*

## *ਮਨ ਪੁਣਿਆ ਜਾਂਦਾ ਹੈ, ਚੰਗੇ ਤੇ ਮੰਦੇ ਦੀ ਪਹਿਚਾਣ ਹੋ ਜਾਂਦੀ ਹੈ।*

ਸੰਗਤ ਵਿੱਚ ਹਰ ਤਰ੍ਹਾਂ ਦਾ ਸਰੋਤਾ ਹੁੰਦਾ ਹੈ। ਇਸ ਕਰਕੇ ਪਹਿਲੀ ਤੋਂ ਚੱਲਣਾ ਪੈ ਰਿਹਾ ਹੈ। ਇਹ ਦੂਜੀ ਕਲਾਸ ਹੈ। ਸੰਗਤ ਕਰਨ ਨਾਲ, ਇਸ ਸਕੂਲ ਵਿੱਚ ਆਉਣ ਨਾਲ ਮਨ ਪੁਣਿਆ ਜਾਂਦਾ ਹੈ। ਤੁਸੀਂ ਘਰ ਚਾਹ ਪੁਣਦੇ ਹੋ, ਪੱਤੀ ਪੋਣੀ 'ਤੇ ਆ ਗਈ, ਥੱਲੇ ਚਾਹ ਆ ਜਾਂਦੀ ਹੈ। ਕੋਈ ਚੀਜ਼ ਪੁਣੀ ਜਾਣੀ। ਇਹ ਗੁਰੂ ਨਾਨਕ ਸਾਹਿਬ ਦੇ ਸਕੂਲ ਦੀ ਦੂਜੀ ਕਲਾਸ, ਮਨ ਪੁਣਿਆ ਗਿਆ ਹੈ। ਮਨ ਨੂੰ ਚੰਗੇ ਮੰਦੇ ਦੀ ਪਹਿਚਾਣ ਹੋ ਗਈ ਹੈ। ਮੰਦੇ ਕੰਮ ਹਾਲੇ ਛੱਡੇ ਨਹੀਂ। ਬਹੁਤ ਧਿਆਨ ਦੇਣਾ ! ਸਿਰਫ਼ ਔਗੁਣ ਦੀ ਪਹਿਚਾਣ ਹੋ ਗਈ ਹੈ, ਇਹ ਦੂਜੀ ਕਲਾਸ ਹੈ। ਪਹਿਲੇ ਜੀਵਨ ਕੁਝ ਐਸਾ ਸੀ, ਮਾਸ ਖਾ ਲਿਆ ਤੇ ਕੋਈ ਗੱਲ ਨਹੀਂ। ਸੰਗਤ ਵਿੱਚ ਆ ਕੇ ਕੁਝ ਇਸ ਤਰ੍ਹਾਂ ਦੀਆਂ ਸਾਖੀਆਂ ਸੁਣੀਆਂ ਕਿ ਛੇਵੇਂ ਪਾਤਸ਼ਾਹ ਦੁਪਹਿਰ

ਦਾ ਪਰਸ਼ਾਦਾ ਆਪ ਬਾਅਦ ਵਿੱਚ ਛਕਦੇ ਸਨ, ਪਹਿਲਾਂ ਤਿੰਨ-ਚਾਰ ਪਰਸ਼ਾਦੇ ਛੇਵੇਂ ਪਾਤਸ਼ਾਹ ਨਿੱਕੇ-ਨਿੱਕੇ ਟੁਕੜੇ ਕਰਕੇ ਪੰਛੀਆਂ ਨੂੰ ਪਾਉਂਦੇ ਸਨ। ਇਹ ਇਤਿਹਾਸ ਹੈ। ਛੇਵੇਂ ਪਾਤਸ਼ਾਹ ਦੁਪਹਿਰ ਨੂੰ ਪਰਸ਼ਾਦਾ ਛਕਣ ਤੋਂ ਪਹਿਲਾਂ ਨਿੱਕੇ-ਨਿੱਕੇ ਟੁਕੜੇ ਕਰ ਕੇ ਪੰਛੀਆਂ ਨੂੰ ਪਾਉਂਦੇ ਸੀ। ਪਤਾ ਨਹੀਂ ਉਹ ਪੰਛੀ ਵੀ ਕਿੰਨੇ ਭਾਗਾਂ ਵਾਲੇ ਹੋਣਗੇ।

ਇਕ ਦਿਨ ਮਹਾਰਾਜਾ ਜੀ ਪੰਛੀਆਂ ਨੂੰ ਪਰਸ਼ਾਦਾ ਪਾ ਰਹੇ ਸਨ ਤੇ ਉਨ੍ਹਾਂ ਪੰਛੀਆਂ ਵਿੱਚ ਇਕ ਲੰਗੜਾ ਕਾਂ ਵੀ ਆ ਗਿਆ। ਉਸ ਕਾਂ ਨੂੰ ਹੋਰ ਪੰਛੀ ਛਕਣ ਹੀ ਨਾ ਦੇਣ। ਲੱਤ ਤੋਂ ਲੰਗੜਾ ਸੀ ਤੇ ਲਹੂ ਵੱਗ ਰਿਹਾ ਸੀ। ਛੇਵੇਂ ਪਾਤਸ਼ਾਹ ਟੁਕੜੇ ਪਾਉਂਦੇ ਸਨ ਪਰ ਬਾਕੀ ਪੰਛੀ ਪਹਿਲਾਂ ਹੀ ਹੱਲਾ ਮਾਰ ਦਿੰਦੇ ਸਨ। ਕਾਂ ਲੰਗੜਾ ਹੈ, ਲੱਤ ਵਿੱਚੋਂ ਲਹੂ ਵੀ ਵਗ ਰਿਹਾ ਹੈ। ਹੁਣ ਤੁਹਾਡੇ ਪਿਤਾ ਜੀ, ਮੇਰੇ ਪਿਤਾ ਜੀ (ਛੇਵੇਂ ਪਾਤਸ਼ਾਹ) ਦੀ ਮੌਜ ਆ ਗਈ। ਨਿੱਕੇ-ਨਿੱਕੇ ਟੁਕੜੇ ਪਾਉਂਦਿਆਂ ਮੁੱਖ ਵਿੱਚੋਂ ਬਚਨ ਕੀਤਾ— ਜਿਸ ਨੇ ਇਸ ਕਾਂ ਨੂੰ ਲੰਗੜਾ ਕੀਤਾ ਹੈ, ਉਹ ਨਰਕਾਂ ਨੂੰ ਜਾਵੇਗਾ।

ਭਾਈ ਕੁਕੋ ਤੇ ਭਾਈ ਅਨੰਤਾ, ਪਿਓ ਪੁੱਤਰ ਹੋਏ ਹਨ। ਮਹਾਰਾਜ ਜੀ ਨੇ ਇਨ੍ਹਾਂ ਦੀ ਡਿਊਟੀ ਲਗਾਈ ਸੀ— ਲੰਗਰ ਵਿੱਚ ਰਾਖੀ ਕਰਨੀ ਹੈ। ਕੋਈ ਪੰਛੀ ਲੰਗਰ ਜੂਠਾ ਨਾ ਕਰੇ, ਸੁੱਚਮਤਾ ਰਹੇ। ਇਹ ਕਾਂ ਬਾਰ-ਬਾਰ ਆਉਂਦਾ ਸੀ ਤੇ ਇਨ੍ਹਾਂ ਨੇ ਗੁਲੇਲਾ ਮਾਰਿਆ ਜੋ ਕਾਂ ਦੀ ਲੱਤ 'ਤੇ ਵੱਜਿਆ। ਲੱਤ ਲੰਗੜੀ ਹੋ ਗਈ, ਲਹੂ ਵਗਣ ਲੱਗ ਪਿਆ। ਹੁਣ ਮਹਾਰਾਜ ਦਾ ਬਚਨ ਪਹੁੰਚ ਗਿਆ ਜਿਸ ਨੇ ਕਾਂ ਨੂੰ ਗੁਲੇਲਾ ਮਾਰਿਆ ਹੈ, ਉਹ ਨਰਕਾਂ ਨੂੰ ਜਾਵੇਗਾ। ਭਾਈ ਕੁਕੋ ਤੇ ਭਾਈ ਅਨੰਤਾ ਉਹ ਆ ਗਏ ਮਾਫ਼ੀ ਮੰਗਣ। ਮਹਾਰਾਜ ਜੀ ! ਗੁਲੇਲਾ ਤਾਂ ਅਸੀਂ ਮਾਰਿਆ ਹੈ। ਛੇਵੇਂ ਪਾਤਸ਼ਾਹ ਕਹਿੰਦੇ ਹਨ, ਲੰਗਰ ਦੀ ਸੁੱਚਮਤਾ ਲਈ ਤੁਹਾਨੂੰ ਪੰਛੀਆਂ ਨੂੰ ਉਡਾਉਣ ਲਈ ਕਿਹਾ ਸੀ, ਮਾਰਨ ਲਈ ਨਹੀਂ ਸੀ ਕਿਹਾ। ਹੁਣ ਜਦੋਂ ਤੁਸੀਂ ਸਾਰੀ ਸੰਗਤ ਵਿੱਚ ਆ ਕੇ ਸਾਖੀ ਸੁਣੀ ਜਾਂ ਕਿਤੇ ਇਹ ਸਾਖੀ ਪੜ੍ਹੀ ਕਿ ਛੇਵੇਂ ਪਾਤਸ਼ਾਹ ਪੰਛੀਆਂ ਨੂੰ ਰੋਟੀ ਦੇ ਟੁਕੜੇ ਪਾਉਂਦੇ ਹਨ, ਨਿੱਕੇ-ਨਿੱਕੇ ਕਰ ਕੇ ਤੇ ਇਕ ਕਾਂ ਨੂੰ ਸਿਰਫ਼ ਲੰਗੜਾ ਹੀ ਕੀਤਾ ਹੈ, ਮਾਰਿਆ ਨਹੀਂ ਤੇ ਗੁਰੂ ਸਾਹਿਬ ਨੇ ਬਚਨ ਕੀਤਾ ਕਿ ਜਿਸ ਨੇ ਕਾਂ ਨੂੰ ਲੰਗੜਾ ਕੀਤਾ ਹੈ, ਉਹ ਨਰਕਾਂ ਨੂੰ ਜਾਵੇਗਾ। ਜਦੋਂ ਸੰਗਤ ਵਿੱਚ ਆ ਕੇ ਛੇਵੇਂ ਪਾਤਸ਼ਾਹ ਦਾ ਇਹ ਬਚਨ ਸੁਣਿਆ ਤੇ ਮਨ ਵਿੱਚ ਕੀ ਆ ਗਿਆ ਕਿ, ਅਜੇ ਮਾਸ ਛੱਡਿਆ ਨਹੀਂ ਪਰ ਮਨ ਪੁਣਿਆ ਗਿਆ। ਮੇਰੇ ਪਿਤਾ ਜੀ ਕੀ ਕਹਿ ਰਹੇ ਹਨ ਤੇ ਮੈਂ ਕੀ ਕਰ ਰਿਹਾ ਹਾਂ। ਇਹ ਹੈ ਕਿ ਮਨ ਦਾ ਸਿਰਫ਼ ਪੁਣਿਆ ਜਾਣਾ। ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ, ਚੰਗੇ ਤੇ ਮੰਦੇ ਦੀ ਪਹਿਚਾਣ ਹੋ ਗਈ, ਕੀ ਚੰਗਾ ਹੈ, ਕੀ ਮੰਦਾ ਹੈ। ਅਜੇ ਛੱਡਿਆ ਨਹੀਂ ਪਰ ਮਨ ਨੂੰ ਪਹਿਚਾਣ ਹੋ ਗਈ ਹੈ।

ਗੁਰੂ ਨਾਨਕ ਸਾਹਿਬ ਦੇ ਘਰ ਦੀ ਦੂਜੀ ਕਲਾਸ— ਮਨ ਪੁਣਿਆ ਜਾਣਾ ਅਤੇ ਪੁਣੇ ਜਾਣ ਤੋਂ ਬਾਅਦ ਹੀ ਫਿਰ ਅਗਲੀਆਂ ਕਲਾਸਾਂ ਬਾਬਾ ਜੀ ਬਖ਼ਸ਼ਿਸ਼ ਕਰਦੇ ਹਨ। ਪਹਿਲਾਂ

ਪਹਿਚਾਣ ਹੁੰਦੀ ਹੈ, ਚੰਗੇ ਮੰਦੇ ਕੰਮਾਂ ਦੀ।

ਕਾਫੀ ਸਾਲਾਂ ਦੀ ਗੱਲ ਹੈ। ਅੰਮ੍ਰਿਤਸਰ ਹਰ ਵੀਰਵਾਰ ਦੀਵਾਨ ਸੱਜਦੇ ਹਨ ਤੇ ਇੱਕ ਵੀਰਵਾਰ ਦੇ ਦੀਵਾਨ ਵਿੱਚ ਇਕ ਭੈਣ ਜੀ ਨਵੇਂ-ਨਵੇਂ ਆਉਣੇ ਸ਼ੁਰੂ ਹੋਏ ਤੇ ਤਿੰਨ-ਚਾਰ ਮਹੀਨੇ ਬਾਅਦ ਬਾਹਰ ਜਾਂਦਿਆਂ ਫ਼ਤਹਿ ਸਾਂਝੀ ਹੋਈ। ਦਾਸ ਨੇ ਹੱਥ ਜੋੜ ਕੇ ਬੇਨਤੀ ਕੀਤੀ, ਹੁਣ ਤੁਸੀਂ ਸੰਗਤ ਵਿੱਚ ਆਉਣ ਲੱਗ ਪਏ ਹੋ ਤੇ ਆਈਬਰੋ ਨਾ ਬਣਾਇਆ ਕਰੋ। ਕਲਗੀਧਰ ਪਿਤਾ ਜੀ ਕਹਿੰਦੇ ਹਨ, ਇਕ ਰੋਮ ਦੀ ਵੀ ਬੇਅਦਬੀ ਹੋਵੇ ਤੇ ਮੇਰੀ ਉਸ ਵੱਲ ਪਿੱਠ ਹੈ। ਉਸ ਬੀਬੀ ਨੇ ਗੱਲ ਬਹੁਤ ਵਧੀਆ ਕਹੀ। ਕਹਿਣ ਲੱਗੀ, ਮੇਰੇ ਭਰਾ, ਮੇਰੇ ਪੇਕੇ, ਮੇਰੇ ਸਹੁਰੇ, ਮੇਰੀ ਰਿਸ਼ਤੇਦਾਰੀ, ਮੇਰਾ ਆਲਾ-ਦੁਆਲਾ ਇੰਨਾ ਐਡਵਾਂਸ ਹੈ ਕਿ ਆਈਬਰੋ ਬਣਾਉਣੇ ਸਾਨੂੰ ਇੰਝ ਲੱਗਦਾ ਸੀ ਕਿ ਇਹ ਕੋਈ ਪਾਪ ਹੈ ਹੀ ਨਹੀਂ ਪਰ ਉਹ ਕਹਿਣ ਲੱਗੀ ਕਿ ਚਾਰ ਮਹੀਨੇ ਸੰਗਤ ਕਰਨ ਨਾਲ ਇਹ ਚਾਨਣਾ ਹੋ ਗਿਆ ਹੈ ਕਿ ਆਈਬਰੋ ਨਹੀਂ ਬਣਾਉਣੇ ਚਾਹੀਦੇ ਕਿਉਂਕਿ ਇਸ ਨਾਲ ਗੁਰੂ ਗੋਬਿੰਦ ਸਿੰਘ ਜੀ ਦੀ ਪਿੱਠ ਹੋ ਜਾਂਦੀ ਹੈ। ਹੁਣ ਉਸ ਬੀਬੀ ਨੇ ਗੱਲ ਕਹੀ ਤੇ ਇਹ ਨਾ ਸਮਝਣਾ ਕਿ ਤੁਹਾਡੇ ਵਿੱਚੋਂ ਕੋਈ ਚੌਥੀ ਕਲਾਸ ਵਿੱਚ ਹੋਵੇ ਤੇ ਇਸ ਨੂੰ ਅਪਣਾ ਲਵੇ। ਉਸ ਬੀਬੀ ਦੇ ਬਚਨ ਸੀ ਕਿ ਵੀਰ ਜੀ, ਮੇਰਾ ਮਨ ਅਜੇ ਇੰਨਾ ਮਜ਼ਬੂਤ ਨਹੀਂ ਹੋਇਆ ਕਿ ਮੈਂ ਆਈਬਰੋ ਛੱਡ ਸਕਾਂ। ਦਾਸ ਨੇ ਉਸ ਨੂੰ ਕੋਈ ਮਿਹਣਾ ਨਹੀਂ ਮਾਰਿਆ। ਕੋਈ ਹੋਰ ਲਫ਼ਜ਼ ਨਹੀਂ ਕਹੇ। ਦਾਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਭੈਣ ਜੀ, ਦਾਸ ਤਾਂ ਵੀ ਤੁਹਾਨੂੰ ਵਧਾਈ ਦਿੰਦਾ ਹੈ ਕਿ ਤੁਸੀਂ ਦੂਜੀ ਕਲਾਸ ਚੜ੍ਹ ਗਏ ਹੋ। ਪਹਿਲਾਂ ਤੁਹਾਨੂੰ ਇਸ ਬਾਰੇ ਪਤਾ ਹੀ ਨਹੀਂ ਸੀ ਕਿ ਸਿੱਖ ਬੱਚੀ ਲਈ ਆਈਬਰੋ ਬਨਾਣੇ ਵੀ ਬਜਰ ਪਾਪ ਹੈ। ਦਾਸ ਤੁਹਾਨੂੰ ਤਾਂ ਵੀ ਵਧਾਈ ਦਿੰਦਾ ਹੈ ਕਿਉਂਕਿ ਤੁਹਾਨੂੰ ਚੰਗੇ ਮੰਦੇ ਦੀ ਪਹਿਚਾਣ ਹੋ ਗਈ ਹੈ। ਬਾਕੀ ਜਿਹੜੇ ਲਫ਼ਜ਼ ਤੁਸੀਂ ਕਹੇ ਕਿ ਮੇਰਾ ਮਨ ਅਜੇ ਇੰਨਾ ਮਜ਼ਬੂਤ ਨਹੀਂ ਕਿ ਇਹ ਅਉਗਣ ਛੱਡ ਸਕਾਂ ਪਰ ਚੰਗੇ ਮੰਦੇ ਦੀ ਪਹਿਚਾਣ ਹੋ ਗਈ ਹੈ ਕਿ ਸਿੱਖ ਬੱਚੀ ਨੂੰ ਆਈਬਰੋ ਨਹੀਂ ਬਣਾਉਣੇ ਚਾਹੀਦੇ। ਦਾਸ ਨੇ ਕਿਹਾ ਕਿ ਇਕ ਕੰਮ ਕਰ ਸਕੋ, ਤਾਂ ਜ਼ਰੂਰ ਕਰਿਉ। ਇਕ ਜਪੁਜੀ ਸਾਹਿਬ ਦਾ ਪਾਠ ਰੋਜ਼ ਦਾ ਵਧਾ ਦਿਓ ਤੇ ਕਲਗੀਧਰ ਜੀ ਦੇ ਚਰਨਾਂ ਵਿੱਚ ਰੋਜ਼ਾਨਾ ਅਰਦਾਸ ਕਰਿਆ ਕਰੋ, ਪਾਤਸ਼ਾਹ ਚੰਗੇ ਤੇ ਮੰਦੇ ਦੀ ਪਹਿਚਾਣ ਹੋ ਗਈ ਹੈ ਪਰ ਮੇਰਾ ਮਨ ਇੰਨਾ ਮਜ਼ਬੂਤ ਨਹੀਂ ਕਿ ਆਈਬਰੋ ਬਨਾਉਣੇ ਛੱਡ ਸਕਾਂ। ਇਹ ਇਕ ਪਾਠ ਜਪੁਜੀ ਸਾਹਿਬ ਦੀ ਹਾਜ਼ਰੀ ਲਗਾਈ ਹੈ, ਕਲਗੀਧਰ ਜੀ ਮੇਰਾ ਮਨ ਮਜ਼ਬੂਤ ਕਰਨ ਦੀ ਬਿੱਧ ਤੁਸੀਂ ਬਣਾ ਦਿਓ। ਉਸ ਬੀਬੀ ਨੇ ਦਾਸ ਦੀ ਬੇਨਤੀ ਪ੍ਰਵਾਨ ਕੀਤੀ। ਪਹਿਚਾਣ ਹੋ ਗਈ ਹੈ, ਮਨ ਪੁਣਿਆ ਗਿਆ ਹੈ। ਜਪੁਜੀ ਸਾਹਿਬ ਦਾ ਪਾਠ ਵਧਾ ਦਿੱਤਾ। ਜਪੁਜੀ ਸਾਹਿਬ ਦਾ ਪਾਠ ਕਰ ਕੇ ਅਰਦਾਸ ਕਰਦੀ ਹੈ, ਹੇ ਸਤਿਗੁਰੂ, ਮੇਰਾ ਮਨ ਇਤਨਾ ਮਜ਼ਬੂਤ ਨਹੀਂ ਕਿ ਮੈਂ ਇਸ ਦਾ ਤਿਆਗ ਕਰ ਸਕਾਂ। ਆਪ ਜੀ ਬਿੱਧ ਬਣਾ ਦਿਓ। ਉਹ ਬੀਬੀ ਚਾਰ ਮਹੀਨੇ ਜਾਂ ਪੰਜ ਮਹੀਨੇ ਇਕ ਜਪੁਜੀ ਸਾਹਿਬ ਦਾ ਪਾਠ ਰੋਜ਼ ਕਰਦੀ ਰਹੀ ਤੇ ਨਾਲ

ਅਰਦਾਸ ਕਰਦੀ ਰਹੀ ਕਿ ਮੈਂ ਆਈਬਰੋ ਬਣਾਉਣੇ ਨਹੀਂ ਛੱਡ ਸਕਦੀ, ਕਲਗੀਧਰ ਜੀ ਤੁਸੀਂ ਬਿੱਧ ਬਣਾ ਦਿਓ, ਮੇਰਾ ਮਨ ਮਜ਼ਬੂਤ ਕਰਨ ਦੀ ਤੇ ਬਿੱਧ ਬਣੀ ਕਿਵੇਂ ?

ਜਦੋਂ ਪਿਤਾ ਜੀ (ਕਲਗੀਧਰ ਪਾਤਸ਼ਾਹ) ਮੌਜ ਵਿੱਚ ਆ ਗਏ। ਜਿਵੇਂ ਆਈਬਰੋ ਬਣਾਉਣੇ ਛੱਡਣ ਤੋਂ ਬਾਅਦ ਉਸ ਬੀਬੀ ਨੇ ਦਾਸ ਨੂੰ ਸੁਣਾਇਆ ਕਿ ਉਹ ਆਪਣੀ ਕਿਸੇ ਸਹੇਲੀ ਦੇ ਘਰ ਗਈ ਤੇ ਉਥੇ ਬਹੁਤ ਕਮਾਈ, ਬੰਦਗੀ, ਜਪ-ਤਪ ਵਾਲੇ ਮਹਾਂਪੁਰਸ਼ ਆਏ ਹੋਏ ਸਨ। ਜੀਵਨ 'ਤੇ ਨਜ਼ਰ ਰੱਖਣ ਵਾਲੇ, ਮਾਇਆ 'ਤੇ ਨਹੀਂ। ਮਹਾਂਪੁਰਸ਼ ਆਏ ਸੀ। ਉਹ ਬੀਬੀ ਜਿਹੜੀ ਆਈਬਰੋ ਬਣਾਉਂਦੀ ਸੀ ਪਰ ਹੁਣ ਉਸ ਦਾ ਮਨ ਪੁਣਿਆ ਗਿਆ ਸੀ। ਨਾਲ ਨਾਲ ਇਕ ਪਾਠ ਜਪੁਜੀ ਸਾਹਿਬ ਦਾ ਵੱਧ ਕਰਕੇ ਅਰਦਾਸ ਕਰ ਰਹੀ ਹੈ ਕਿ ਸਤਿਗੁਰੂ ਜੀ, ਬਿੱਧ ਬਣਾ ਦਿਓ। ਉਸ ਬੀਬੀ ਨੇ ਮਹਾਂਪੁਰਸ਼ਾਂ ਨੂੰ ਕੀ ਬੇਨਤੀ ਕੀਤੀ, ਮਹਾਂਪੁਰਸ਼ੋ ! ਮੈਂ ਬੜੀ ਦੁਖੀ ਹਾਂ, ਮੇਰੇ ਬੱਚੇ ਕਹਿਣੇ ਵਿੱਚ ਨਹੀਂ। ਜਿਵੇਂ ਕੋਈ ਮਹਾਂਪੁਰਸ਼ ਮਿਲ ਜਾਵੇ ਤੇ ਬੰਦਾ ਕਹਿੰਦਾ ਹੈ ਕਿ ਚੱਲੋ ਗੱਲ ਕਰ ਲਈਏ, ਜੋ ਮੁਸ਼ਕਿਲ ਚੱਲ ਰਹੀ ਹੈ, ਉਸ ਬਾਰੇ ਥੋੜ੍ਹੀ ਬੇਨਤੀ ਕਰ ਲੇਈਏ। ਉਸ ਨੇ ਆਪਣੀ ਬੇਨਤੀ ਕੀਤੀ ਕਿ ਮੇਰੇ ਬੱਚੇ ਕਹਿਣੇ ਵਿੱਚ ਨਹੀਂ, ਕਹਿਣੇ ਤੋਂ ਬਾਹਰ ਹਨ। ਮੰਨਣ ਵਿੱਚ ਨਹੀਂ ਹਨ। ਉਹ ਮਹਾਂਪੁਰਸ਼ਾਂ ਨੂੰ ਕਹਿ ਰਹੀ ਹੈ ਕਿ ਮੈਂ ਬਹੁਤ ਦੁਖੀ ਹਾਂ। ਮੇਰੇ ਬੱਚੇ ਕਹਿਣੇ ਵਿੱਚ ਨਹੀਂ ਹਨ। ਹੁਣ ਵੇਖੋ, ਬਿੱਧ ਬਣਨ ਲੱਗੀ ਹੈ। ਅੱਗੋਂ ਮਹਾਂਪੁਰਸ਼ ਬੀਰ ਰਸ ਵਿੱਚ ਆ ਗਏ। ਕਹਿਣ ਲੱਗੇ, ਬੱਚੇ ਕਹਿਣੇ ਵਿੱਚ ਨਹੀਂ। ਕਹਿਣ ਲੱਗੀ, ਹਾਂ ਜੀ। ਮਹਾਂਪੁਰਸ਼ ਕਹਿਣ ਲੱਗੇ ਕਿ ਤਾਂ ਦੁਖੀ ਹੈਂ। ਕਹਿਣ ਲੱਗੀ, ਹਾਂ ਜੀ। ਮਹਾਂਪੁਰਸ਼ ਕਹਿੰਦੇ, ਇਕ ਕੰਮ ਕਰੀਂ। ਕੱਲ ਸਵੇਰੇ ਸ਼ੀਸ਼ਾ ਵੇਖੀਂ, ਕਿਸ ਵਾਸਤੇ ਕਿ ਮੇਰਾ ਚਿਹਰਾ ਮਾਤਾ ਸਾਹਿਬ ਕੌਰ ਜੀ ਨਾਲ ਰਲਦਾ ਹੈ ਜਾਂ ਨਹੀਂ ਭਾਵ ਸਾਬਤ ਸੂਰਤ ਹਾਂ ਜਾਂ ਨਹੀਂ। ਵੇਖੋ ਗੱਲ ਹੋਣੀ ਹੁੰਦੀ ਹੈ, ਕੋਈ ਸਮਾਂ ਬਣਨਾ ਹੁੰਦਾ ਹੈ। ਗੱਲ ਹਿਰਦੇ 'ਤੇ ਵੱਜਣੀ ਹੁੰਦੀ ਹੈ। ਮਹਾਂਪੁਰਸ਼ ਕਹਿੰਦੇ, ਸਵੇਰੇ ਉੱਠ ਕੇ ਸ਼ੀਸ਼ਾ ਵੇਖੀਂ, ਤੇਰਾ ਚਿਹਰਾ ਮਾਤਾ ਸਾਹਿਬ ਕੌਰ ਜੀ ਨਾਲ ਮਿਲਦਾ ਹੈ ਜਾਂ ਨਹੀਂ। ਜੇ ਤੇਰਾ ਮਨ ਅਵਾਜ਼ ਦੇਵੇ, ਨਹੀਂ ਰਲਦਾ ਤੇ ਫਿਰ ਬੱਚਿਆਂ ਨੇ ਦੁਖੀ ਕਰਨਾ ਹੀ ਹੈ। ਤੂੰ ਸਿੱਖ ਬੱਚੀ ਹੋ ਕੇ ਆਪਣੀ ਮਾਂ ਮਾਤਾ ਸਾਹਿਬ ਕੌਰ ਦੇ ਹੁਕਮ 'ਚ ਨਹੀਂ, ਤੇਰੇ ਬੱਚੇ ਤੇਰੇ ਹੁਕਮ 'ਚ ਨਹੀਂ। ਉਸ ਬੀਬੀ ਨੇ ਦਾਸ ਨੂੰ ਬਚਨ ਸੁਣਾਇਆ। ਉਹ ਗੱਲ ਇਹੋ ਜਿਹੀ ਵੱਜੀ ਕਿ ਸ਼ੀਸ਼ਾ ਦੇਖੀਂ ਤੇਰਾ ਚਿਹਰਾ ਰਲਦਾ ਹੈ, ਮਾਤਾ ਸਾਹਿਬ ਕੌਰ ਜੀ ਨਾਲ। ਉਹ ਬੀਬੀ ਕਹਿਣ ਲੱਗੀ, ਉਹ ਗੱਲ ਇਹੋ ਜਿਹੀ ਵੱਜੀ, ਘਰ ਜਾਣ ਤੋਂ ਪਹਿਲਾਂ-ਪਹਿਲਾਂ ਮਨ ਵਿੱਚ ਧਾਰ ਲਿਆ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਪਤਾ ਨਹੀਂ ਉਨ੍ਹਾਂ ਦੇ ਮੁੱਖ ਵਿੱਚ ਕੀ ਕਹਾਇਆ ਜੇ, ਪਰ ਹੁਣ ਇਹ ਮਨ ਇੰਨਾ ਮਜ਼ਬੂਤ ਹੋ ਗਿਆ ਹੈ ਕਿ ਇਹ ਚਿਹਰਾ ਮਾਤਾ ਸਾਹਿਬ ਕੌਰ ਜੀ ਨਾਲ ਰਲਾਉਣਾ ਹੀ ਰਲਾਉਣਾ ਹੈ।

*ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥*

ਦਾਸ ਦੀ ਰੀਝ ਹੁੰਦੀ ਹੈ ਕਿ ਧੰਨ-ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ

ਮੋਹਰ ਲੱਗ ਜਾਵੇ। ਬਾਣੀ ਵਿੱਚ ਵੀ ਲਿਖਿਆ ਹੈ :

*ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥* (ਅੰਗ ੧੩੭੧)

ਇਸ ਦਾ ਵੱਡਾ ਲਾਭ ਕੀ ਹੋਵੇਗਾ ?

*ਪੇਖਤ ਹੀ ਪੁੰਨੀਤ ਹੋਇ*

ਇੱਥੇ ਪੁਨੀਤ ਦਾ ਅਰਥ ਹੈ—ਪੁਣਿਆ ਜਾਣਾ।

*ਪੇਖਤ ਹੀ ਪੁੰਨੀਤ ਹੋਇ* (ਅੰਗ ੧੩੭੧)

ਪੇਖਤ ਕਹਿੰਦੇ ਹਨ, ਦਰਸ਼ਨ ਕਰਨੇ ਸੰਗਤ ਦੇ। ਸੰਗਤ ਦੇ ਦਰਸ਼ਨ ਕਰਨ ਨਾਲ ਕੀ ਹੁੰਦਾ ਹੈ ?

*ਪੇਖਤ ਹੀ ਪੁੰਨੀਤ ਹੋਇ*

ਮਨ ਪੁਣਿਆ ਜਾਂਦਾ ਹੈ।

*ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥*

ਭੇਟਤ ਅਗਲੀ ਅਵਸਥਾ ਹੈ। ਕਿਸੇ ਚੀਜ਼ ਦੇ ਦਰਸ਼ਨ ਕਰਨਾ। ਕਿਸੇ ਚੀਜ਼ ਨੂੰ ਭੇਟਣਾ। ਮਹਾਰਾਜ ਦੀ ਬਾਣੀ ਕਹਿ ਰਹੀ ਹੈ। ਸੰਗਤ ਦੇ ਦਰਸ਼ਨ ਨਾਲ ਕੀ ਹੁੰਦਾ ਹੈ ? ਮਨ ਪੁਣਿਆ ਜਾਂਦਾ ਹੈ। ਚੰਗੇ ਮੰਦੇ ਦੀ ਪਹਿਚਾਣ ਹੋ ਜਾਂਦੀ ਹੈ। ਜੇਕਰ ਨੇਮ ਵਧਾ ਕੇ ਜ਼ਿੰਦਗੀ ਵਿੱਚ ਅਉਗਣ ਛੱਡਣ ਪ੍ਰਤੀ ਲੱਗੇ ਰਹੀਏ ਤੇ ਫਿਰ ਇਕ ਦਿਨ ਬੰਦਾ ਨਾਮ ਨਾਲ ਜੁੜ ਜਾਂਦਾ ਹੈ।

*ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ॥*
*ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥* (ਅੰਗ ੧੩੭੧)
*ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥*

(ਅੰਗ ੧੩੬੯)

ਦਿਨ ਦਿਨ ਦੋ ਵਾਰੀ ਹੈ, ਦੂਣਾ। ਕਹਿੰਦੇ ਹਨ, ਸੰਗਤ ਕਰਨ ਦਾ ਵੱਡਾ ਲਾਭ ਹੈ। ਦਿਨ-ਬ-ਦਿਨ ਹੋਰ ਦੂਣਾ ਚੋਣਾ ਪਿਆਰ ਹੋਈ ਜਾਂਦਾ ਹੈ। ਹੇਤ ਕਹਿੰਦੇ ਹਨ, ਪਿਆਰ ਨੂੰ।

*ਕਬੀਰ ਸੰਗਤਿ ਸਾਧ ਕੀ ਦਿਨ ਦਿਨ ਦੂਨਾ ਹੇਤੁ॥*

ਬਾਬਾ ਨੰਦ ਸਿੰਘ ਜੀ ਦਾ ਇਹ ਦੂਜੀ ਕਲਾਸ ਬਾਰੇ ਬਚਨ ਹੈ। ਦੋ ਬਚਨ ਮਿਲੇ ਹਨ, ਬਾਬਾ ਜੀ ਦੇ। ਇਹ ਜਿਹੜੀ ਦੂਜੀ ਕਲਾਸ ਹੈ ਕਿ ਮਨ ਪੁਣਿਆ ਜਾਣਾ, ਚੰਗੇ ਮੰਦੇ ਦੀ ਪਹਿਚਾਣ ਹੋ ਜਾਣੀ, ਉਹ ਵੱਡੇ ਭਾਗਾਂ ਵਾਲੇ ਹਨ। ਬਾਬਾ ਨੰਦ ਸਿੰਘ ਜੀ ਦਾ ਗੁਰੂ ਨਾਨਕ ਮਹਾਰਾਜ ਜੀ ਦੇ ਸਕੂਲ ਦੀ ਦੂਜੀ ਕਲਾਸ ਬਾਰੇ ਪਹਿਲਾ ਬਚਨ ਹੈ—ਆਪਣੇ ਔਗੁਣ ਦੀ ਪਹਿਚਾਣ ਹੋ ਜਾਣੀ, ਇਹ ਵੀ ਗੁਰੂ ਦੀ ਕਿਰਪਾ ਦੀ ਨਿਸ਼ਾਨੀ ਹੈ। ਮੰਜ਼ਲ ਵੱਲ ਚੱਲ ਪਵੇਗਾ।

ਦੂਜਾ ਬਚਨ ਮਿਲਦਾ ਹੈ, ਬਾਬਾ ਜੀ ਦਾ। ਬਾਬਾ ਜੀ ਕਹਿੰਦੇ ਸਨ ਕਿ ਗੁਰੂ ਦਾ ਸਿੱਖ ਯਤਨ ਕਰੇ, ਇਕੱਲਿਆਂ ਬੈਠ ਕੇ ਆਪਣੇ ਗੁਨਾਹਾਂ ਨੂੰ ਯਾਦ ਕਰੇ। ਉਸ ਦਾ ਲਾਭ ਕੀ ਹੋਵੇਗਾ ? ਮਨ ਪੁਣਿਆ ਜਾਵੇਗਾ। ਚੰਗੇ ਤੇ ਮੰਦੇ ਦੀ ਪਹਿਚਾਣ ਹੋ ਜਾਵੇਗੀ।

ਇਕ ਤੁਸੀਂ ਨਾਂ ਸੁਣਿਆ ਹੋਵੇਗਾ, ਸੰਤ ਵਿਸਾਖਾ ਸਿੰਘ ਜੀ। ਕਿਸੇ ਨੇ ਇਨ੍ਹਾਂ ਨੂੰ ਬੇਨਤੀ ਕੀਤੀ, ਸਾਡੇ ਘਰ ਚਰਨ ਪਾਓ। ਜਿਹੜਾ ਕਿਤਾਬਾਂ ਵਿੱਚ ਜ਼ਿਕਰ ਲਿਖਿਆ ਹੈ। ਮਹਾਂਪੁਰਸ਼ ਕਹਿਣ ਲੱਗੇ—200 ਪਾਠ ਜਪੁਜੀ ਸਾਹਿਬ ਦੀ ਹਾਜ਼ਰੀ ਲਗਾਓ, ਫਿਰ ਆਵਾਂਗੇ। ਇਹ ਮਹਾਂਪੁਰਸ਼ਾਂ ਦਾ ਉਪਰਾਲਾ ਹੁੰਦਾ ਹੈ, ਬਾਣੀ ਨਾਲ ਕੋਈ ਜੁੜੇ। ਅਸੀਂ ਵੀ ਪਰਸ਼ਾਦਿਆਂ ਤੱਕ ਨਾ ਰਹਿ ਜਾਈਏ। ਉਸ ਵਿੱਚ ਜ਼ਿਕਰ ਲਿਖਿਆ ਹੈ—200 ਪਾਠ ਦੀ ਜਗ੍ਹਾ ਪਰਵਾਰ ਨੇ 250 ਪਾਠ ਕੀਤੇ। 50 ਪਾਠਾਂ ਦੀ ਵੱਧ ਹਾਜ਼ਰੀ ਲਗਾਈ। 250 ਪਾਠ ਜਪੁਜੀ ਸਾਹਿਬ ਹਾਜ਼ਰੀ ਲਗਾ ਕੇ ਫਿਰ ਪਰਵਾਰ ਨੇ ਬੇਨਤੀ ਕੀਤੀ, ਸੰਤ ਵਿਸਾਖਾ ਸਿੰਘ ਜੀ ਨੂੰ ਕਿ ਘਰ ਚਰਨ ਪਾਓ। ਆ ਗਏ। ਪੰਜ-ਸੱਤ ਸਰੀਰ ਨਾਲ ਵੀ ਸੀ। ਪੰਗਤ ਲੱਗ ਗਈ। ਉਸ ਪਰਵਾਰ ਦੇ ਮੁਖੀ ਨੇ ਅਤੇ ਪਰਵਾਰ ਨੇ ਬੜੇ ਪਿਆਰ ਨਾਲ, ਪਰਸ਼ਾਦਾ ਛਕਾਇਆ। ਹੱਥ ਸੁੱਚੇ ਕਰਵਾਏ। ਜਦੋਂ ਹੱਥ ਸੁੱਚੇ ਕਰਵਾਏ ਤੇ ਜਿਹੜਾ ਮੁਖੀ ਸੀ, ਹੱਥ ਜੋੜ ਕੇ ਕਹਿੰਦਾ ਹੈ, ਮਹਾਂਪੁਰਸ਼ੋ ! ਮੇਰੀ ਇਕ ਅਰਦਾਸ ਕਰ ਦਿਓ। ਸਾਖੀ ਵਿੱਚ ਜ਼ਿਕਰ ਲਿਖਿਆ ਹੈ ਕਿ ਸੰਤ ਵਿਸਾਖਾ ਸਿੰਘ ਜੀ ਨੇ ਫੁਰਨਾ ਬਣਾਇਆ। ਮਾਇਆ ਮੰਗੇਗਾ ਜਾਂ ਔਲਾਦ। ਇਹ ਅਰਦਾਸ ਕਰਵਾਵੇਗਾ। ਬਰਕਤ ਪਵੇ ਜਾਂ ਔਲਾਦ ਹੋਵੇ ਜਾਂ ਬੱਚਿਆਂ ਲਈ ਕੁਝ ਮੰਗੇਗਾ।



ਸੰਤ ਵਿਸਾਖਾ ਸਿੰਘ ਲਿਖਦੇ ਹਨ ਕਿ ਜਦੋਂ ਮੈਂ ਉਨ੍ਹਾਂ ਨੂੰ ਪੁੱਛਿਆ ਕੀ ਅਰਦਾਸ ਕਰਾਂ ਤੇ ਜੋ ਉਨ੍ਹਾਂ ਨੇ ਕਿਹਾ, ਉਹ ਸੁਣ ਕੇ ਮੈਂ ਆਪਣੀ ਲਾਈਫ ਵਿੱਚ ਹੈਰਾਨ ਹੋ ਗਿਆ। ਜਿਸ ਨੇ ਪਰਸ਼ਾਦਾ ਛਕਾਇਆ, ਉਹ ਕਹਿੰਦਾ ਹੈ, ਮੇਰੀ ਅਰਦਾਸ ਕਰ ਦਿਓ, ਮਹਾਂਪੁਰਸ਼ੋ! ਮੈਨੂੰ ਕਰੋਧ ਬਹੁਤ ਆਉਂਦਾ ਹੈ। ਮੇਰੀ ਅਰਦਾਸ ਕਰ ਦਿਓ, ਮੇਰਾ ਜੀਵਨ ਸਹਿਜ ਵਿੱਚ ਆ ਜਾਵੇ। ਸਿਰਫ਼ ਬਰੀਕੀ ਲਇਉ। ਮਹਾਂਪੁਰਸ਼ ਹੱਸ ਪਏ। ਕਹਿਣ ਲੱਗੇ, ਵਾਹ ਬਈ ਵਾਹ! ਕਰੋਧ ਆਉਂਦਾ ਹੈ, ਥੋੜ੍ਹੀ ਪੁਜ਼ੀਸ਼ਨ ਦੱਸੇਂਗਾ। ਸੁਣੋ ਪੁਜ਼ੀਸ਼ਨ। ਕਿਵੇਂ ਆਉਂਦਾ ਹੈ ? ਕਹਿਣ ਲੱਗਾ ਜੀ ! ਇਕਦਮ ਕਰੋਧ ਆ ਜਾਂਦਾ ਹੈ। ਉਸ ਨੇ ਪੁਜ਼ੀਸ਼ਨ ਦੱਸੀ। ਕਹਿੰਦੇ, 15 ਮਿੰਟ ਬਾਅਦ ਫਿਰ ਮੇਰਾ ਮਨ ਲਾਹਨਤਾਂ ਪਾਉਂਦਾ ਹੈ ਕਿ ਤੂੰ ਗਲਤ ਕੀਤਾ ਹੈ। 15 ਮਿੰਟ ਬਾਅਦ ਹੋਸ਼ ਆਉਂਦੀ ਹੈ। ਤੈਨੂੰ ਇੰਨਾ ਗੁੱਸਾ ਨਹੀਂ ਸੀ ਕਰਨਾ ਚਾਹੀਦਾ। ਤੈਨੂੰ ਇੰਨਾ ਤੇਜ਼ ਨਹੀਂ ਸੀ ਬੋਲਣਾ ਚਾਹੀਦਾ।

ਬਾਬਾ ਨੰਦ ਸਿੰਘ ਜੀ ਕਹਿੰਦੇ ਸੀ, ਗੁੱਸਾ ਛੱਡਣ ਨਾਲ ਬੰਦਾ 80% ਸੁੱਖੀ ਹੋ ਜਾਂਦਾ ਹੈ, ਕਿਉਂਕਿ ਨਿਮਰਤਾ ਰੱਖਣ ਨਾਲ ਬਿਪਤਾ ਦੇ ਸਮੇਂ ਟਲ ਜਾਂਦੇ ਹਨ। ਸਾਰੀਆਂ ਨੂੰਹਾਂ, ਸਾਰੀਆਂ ਸੱਸਾਂ, ਸਾਰੀਆਂ ਜਠਾਣੀਆਂ, ਸਾਰੀਆਂ ਦਰਾਣੀਆਂ ਸਾਡੇ ਦਿਮਾਗ਼ ਨਾਲ ਨਹੀਂ ਚੱਲ ਸਕਦੀਆਂ। ਹਰ ਕਿਸੇ ਦਾ ਆਪਣਾ-ਆਪਣਾ ਦਿਮਾਗ਼ ਹੈ। ਬਾਬਾ ਜੀ ਦੇ ਬਚਨ

ਹਨ—ਜਦੋਂ ਕੋਈ ਗੱਲ ਉੱਤੇ ਥੱਲੇ ਹੋ ਜਾਵੇ ਤੇ ਇਕਦਮ ਗਰਮੀ ਨਾ ਖਾਓ। ਨਿਮਰਤਾ ਰੱਖਣ ਨਾਲ ਕਈ ਵਾਰ ਬਿਪਤਾ ਦਾ ਸਮਾਂ ਗੁਰੂ ਨਾਨਕ ਸਾਹਿਬ ਨੂੰ ਟਾਲਣਾ ਪੈਂਦਾ ਹੈ। ਯਤਨ ਕਰੋ। ਉਹ ਕਹਿਣ ਲੱਗਾ, ਇਕਦਮ ਕਰੋਧ ਆ ਜਾਂਦਾ ਹੈ। ਮੇਰੇ ਤੇ ਕਰੋਧ ਇੰਨਾ ਹਾਵੀ ਹੋ ਜਾਂਦਾ ਹੈ ਕਿ ਪੰਦਰਾਂ ਮਿੰਟ ਬਾਅਦ ਹੋਸ਼ ਆਉਂਦੀ ਹੈ। ਤੂੰ ਨਾ ਇੰਨੇ ਗੁੱਸੇ ਨਾਲ ਬੋਲਦਾ। ਇੰਨਾ ਕਰੋਧ ਕਿਉਂ ਕੀਤਾ। ਇਹ ਪੁਜ਼ੀਸ਼ਨ। ਗ਼ੁੱਸਾ ਕਰ ਜਾਂਦਾ ਹਾਂ ਤੇ ਪੰਦਰਾਂ ਮਿੰਟ ਬਾਅਦ ਹੋਸ਼ ਆਉਂਦੀ ਹੈ, ਨਾ ਕਰਦਾ।

ਮਹਾਂਪੁਰਸ਼, ਦੋਵੇਂ ਹੱਥ ਉੱਤੇ ਕਰ ਕੇ ਕਹਿੰਦੇ, ਵਾਹਵਾ ਵਾਹਵਾ। ਸ਼ਾਬਾਸ਼ ਸ਼ਾਬਾਸ਼। ਉਹ ਕਹਿਣ ਲੱਗਾ ਕਿ ਮੈਨੂੰ ਕਰੋਧ ਆਉਂਦਾ ਹੈ ਤੇ ਤੁਸੀਂ ਸ਼ਾਬਾਸ਼ ਦੇ ਰਹੇ ਹੋ। ਮੈਨੂੰ ਕਰੋਧ ਆਉਂਦਾ ਹੈ ਤੇ ਉਸ ਵੇਲੇ ਮੈਨੂੰ ਪਤਾ ਹੀ ਨਹੀਂ ਲੱਗਦਾ ਕਿ ਮੈਂ ਕੀ ਬੋਲ ਗਿਆ ਹਾਂ ਤੇ ਤੁਸੀਂ ਸ਼ਾਬਾਸ਼ ਦੇ ਰਹੇ ਹੋ। ਮਹਾਂਪੁਰਸ਼ ਕਹਿੰਦੇ, ਮੈਂ ਤਾਂ ਸ਼ਾਬਾਸ਼ ਦੇ ਰਿਹਾ ਹਾਂ ਕਿ ਤੂੰ ਦੂਜੀ ਕਲਾਸ ਚੜ੍ਹ ਗਿਆ ਹੈਂ। ਸ਼ੁਕਰ ਹੈ, ਤੈਨੂੰ ਇੰਨਾ ਤਾਂ ਚਾਨਣਾ ਹੋ ਗਿਆ ਹੈ, ਮਨ ਪੁਣਿਆ ਗਿਆ ਹੈ। ਕਈਆਂ ਨੂੰ ਕਰੋਧ ਆਉਂਦਾ ਹੈ ਤੇ ਕਰੋਧ ਆਉਣ ਤੋਂ ਬਾਅਦ ਕਹਿੰਦੇ ਹਨ ਕਿ ਸਾਡੇ ਵਰਗਾ ਜਾਇਜ਼ ਕੋਈ ਨਹੀਂ। ਧਿਆਨ ਰੱਖਣਾ। ਜਿਹੜਾ ਇਸ ਸਕੂਲ ਵਿੱਚ ਦਾਖ਼ਲ ਹੀ ਨਹੀਂ ਹੋਇਆ, ਦੂਜੀ ਕਲਾਸ ਵਿੱਚ ਆਇਆ ਹੀ ਨਹੀਂ, ਮਹਾਂਪੁਰਸ਼ ਕਹਿੰਦੇ, ਉਸ ਨੂੰ ਚੰਗੇ-ਮੰਦੇ ਦਾ ਚਾਨਣਾ ਹੀ ਨਹੀਂ ਹੁੰਦਾ। ਕਰੋਧ ਕਰ ਕੇ ਵੀ ਕਹਿੰਦਾ ਹੈ ਕਿ ਮੈਂ ਸਹੀ ਹਾਂ। ਇਹ ਸੰਗਤ ਕਰਕੇ ਮਨ ਪੁਣਿਆ ਗਿਆ ਹੈ। ਮਹਾਂਪੁਰਸ਼ ਕਹਿੰਦੇ ਹਨ ਕਿ ਸ਼ੁਕਰ ਹੈ ਕਿ ਤੂੰ ਦੂਜੀ ਕਲਾਸ ਵਿੱਚ ਚੜ੍ਹ ਗਿਆ ਹੈਂ। ਚਾਨਣਾ ਤਾਂ ਹੋ ਗਿਆ ਹੈ ਕਿ ਕਰੋਧ ਆਉਂਦਾ ਹੈ, ਮੈਂ ਗਲਤ ਹਾਂ।



ਹੁਣ ਅਗਲੀ ਚੀਜ਼ ਜੋ ਦਾਸ ਲਿਖ ਰਿਹਾ ਹੈ, ਉਸ ਨਾਲ ਕਿ ਕਈਆਂ ਨੂੰ, ਤੁਹਾਨੂੰ ਵੀ, ਮੈਨੂੰ ਵੀ ਕੁਝ ਮਿਲ ਜਾਵੇ। ਕਈ ਕੱਟੜ ਬੰਦੇ, ਤੋੜਨ ਵਾਲੇ ਵੀ ਹੁੰਦੇ ਹਨ, ਸਰੋਵਰਾਂ ਨੂੰ ਵੀ ਕੱਟ ਕਰਦੇ ਹਨ। ਇਤਿਹਾਸਕ ਸਰੋਵਰ ਦੀ ਮਹਾਨਤਾ ਪਾਣੀ ਕਰਕੇ ਨਹੀਂ, ਗੁਰੂ ਸਾਹਿਬ ਦੇ ਬਚਨ ਕਰਕੇ ਹੁੰਦੀ ਹੈ। ਜਿਹੜਾ ਗੁਰੂ ਸਾਹਿਬ ਦੇ ਮੁੱਖ ਵਿੱਚੋਂ ਬਚਨ ਨਿਕਲਿਆ ਹੁੰਦਾ ਹੈ ਉਸ ਕਰਕੇ ਸਰੋਵਰਾਂ ਦੀ ਮਹਾਨਤਾ ਹੁੰਦੀ ਹੈ। ਮਹਾਂਪੁਰਸ਼ਾਂ ਨੇ ਇਹ ਆਖਿਆ, ਗੁ. ਸੰਤੋਖਸਰ ਸਾਹਿਬ, ਅੰਮ੍ਰਿਤਸਰ ਤੋਂ ਅੰਮ੍ਰਿਤ ਲੈ ਕੇ ਆਓ ਜਿਸ ਅਸਥਾਨ ਦਾ ਇਤਿਹਾਸ ਸੰਤੋਖ ਰਿਖੀ ਨਾਲ ਜੁੜਿਆ ਹੋਇਆ ਹੈ। ਇਹ ਸੰਤੋਖ ਰਿਖੀ ਰਾਜੇ ਜਨਕ ਵੇਲੇ ਤੋਂ ਸਵਾਸ ਚੜ੍ਹਾ ਕੇ ਮੱਟ ਵਿੱਚ ਗੁਰੂ ਨਾਨਕ ਸਾਹਿਬ ਜੀ ਦੇ ਦਰਸ਼ਨਾਂ ਦੀ ਪਿਆਸ ਲੈ ਕੇ ਬੈਠਾ ਸੀ।

*ਦੇਵਤਿਆ ਦਰਸਨ ਕੈ ਤਾਈ ਦੂਖ ਭੂਖ ਤੀਰਥ ਕੀਏ॥* (ਅੰਗ ੩੫੮)

ਜਦੋਂ ਗੁਰੂ ਅਰਜਨ ਦੇਵ ਜੀ ਨੇ ਗੁ: ਸੰਤੋਖਸਰ ਸਾਹਿਬ ਦੀ ਖੁਦਾਈ ਆਰੰਭ ਕਰਾਈ ਤਾਂ ਇਹ ਮੱਟ ਵਿਚੋਂ ਨਿਕਲਿਆ।

ਕਹਿੰਦੇ, ਉੱਥੋਂ ਅੰਮ੍ਰਿਤ ਲਿਆ ਕੇ, ਜਲ ਰੱਖ ਕੇ ਕੌਲੀ ਵਿੱਚ, ਇਕ ਪਾਠ ਸੁਖਮਨੀ ਸਾਹਿਬ ਰੋਜ਼ ਹਾਜ਼ਰੀ ਲਗਾ ਕੇ ਅਰਦਾਸ ਬੇਨਤੀ ਕਰੋ, ਧੰਨ ਗੁਰੂ ਅਰਜਨ ਦੇਵ ਜੀ

ਮਹਾਰਾਜ ਜੀ ਕਿਰਪਾ ਕਰੋ, ਮੇਰੇ ਅੰਦਰੋ ਕ੍ਰੋਧ ਦੂਰ ਹੋਵੇ, ਆਪਣੀ ਬਖ਼ਸ਼ਿਸ਼ ਦੇ ਖਾਤੇ ਵਿਚੋਂ ਸੰਤੋਖ ਬਖ਼ਸ਼ੋ। ਫਿਰ ਗੁਰੂ ਅਰਜਨ ਦੇਵ ਜੀ ਦੀ ਡਿਊਟੀ ਲੱਗ ਜਾਵੇਗੀ, ਤੇਰਾ ਕਰੋਧ ਦੂਰ ਕਰਨ ਦੀ। ਸਾਖੀ ਵਿੱਚ ਲਿਖਿਆ ਹੈ—ਤਿੰਨ ਚਾਰ ਮਹੀਨੇ ਮਹਾਰਾਜ ਜੀ ਨੇ ਸੇਵਾ ਲਈ, ਅੱਧੀ ਕਿਰਪਾ ਹੋ ਗਈ। ਤਿੰਨ-ਚਾਰ ਮਹੀਨੇ ਫਿਰ ਸੇਵਾ ਲਈ, ਇੰਨੀ ਕਿਰਪਾ ਹੋ ਗਈ। ਉਸ ਸਰੀਰ ਨੇ ਪਲਾਟ ਲਿਆ। ਸੰਤ ਵਿਸਾਖਾ ਸਿੰਘ ਜੀ ਦੀ ਸਾਖੀ ਵਿੱਚ ਲਿਖਿਆ ਹੈ, ਪਲਾਟ ਲਿਆ। ਹੁਣ ਕਈ ਵਾਰ ਬੰਦਾ ਸੋਚਦਾ ਹੈ, ਪਲਾਟ ਲਿਆ ਹੈ ਤੇ ਸਾਲ ਬਾਅਦ ਬਣਾਵਾਂਗੇ, ਦੋ ਸਾਲ ਬਾਅਦ ਬਣਾਵਾਂਗੇ। ਨਾਲ ਦਾ ਪਲਾਟ ਕਿਸੇ ਹੋਰ ਨੇ ਲਿਆ ਤੇ ਨਾਲ ਵਾਲੇ ਨੇ ਜਦੋਂ ਬਿਲਡਿੰਗ ਦੀ ਨੀਂਹ ਰੱਖੀ ਤੇ ਚਾਰ ਇੰਚ ਇਸ ਦੇ ਪਲਾਟ ਵੱਲ ਰੱਖ ਦਿੱਤੀ। ਹੁਣ ਯਾਰ ਦੋਸਤ ਆਂਢੀ-ਗੁਆਂਢੀ ਕਹਿਣ ਲੱਗੇ, ਫੜ ਲੈ ਇਸ ਨੂੰ। ਦਿਖਾਈਏ ਸਵਾਦ, ਪਰ ਸੰਤੋਖਸਰ ਸਾਹਿਬ ਦੇ ਅੰਮ੍ਰਿਤ ਦੇ ਸਦਕਾ ਤੇ ਸੁਖਮਨੀ ਸਾਹਿਬ ਸਦਕਾ ਕਰੋਧ ਇੰਨਾ ਮਰ ਚੁੱਕਾ ਸੀ ਤੇ ਕਹਿਣ ਲੱਗਾ, ਜ਼ਮੀਨਾਂ ਕਿਹੜੀਆਂ ਨਾਲ ਜਾਣੀਆਂ ਹਨ। ਚਾਰ ਇੰਚ ਇਧਰ ਕੀ, ਉਧਰ ਕੀ। ਕਿਸੇ ਨੂੰ ਖ਼ੁਸ਼ੀ ਮਿਲਦੀ ਹੈ ਤੇ ਕੋਈ ਗੱਲ ਨਹੀਂ। ਅਸੀਂ ਕਿੰਨੇ ਅਮੀਰ ਹਾਂ। ਬਾਣੀ ਦੇ ਸਦਕੇ ਗੁਰੂ ਸਾਹਿਬ ਅੱਗੇ ਝੋਲੀ ਅੱਡਦਿਆਂ ਅੱਜ ਵੀ ਉਨ੍ਹਾਂ ਖ਼ਜ਼ਾਨਿਆਂ ਵਿੱਚੋਂ ਕਿਰਪਾ ਹੋ ਜਾਂਦੀਆਂ ਹਨ।

*ਕਬੀਰ ਸੰਤ ਕੀ ਗੈਲ ਨ ਛੋਡੀਐ ਮਾਰਗਿ ਲਾਗਾ ਜਾਉ ॥*
*ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ ॥* (ਅੰਗ ੧੩੭੧)



ਇਕ ਛੋਟਾ ਜਿਹਾ ਜ਼ਿਕਰ ਹੋਰ ਜੋ ਦੂਜੀ ਕਲਾਸ ਨਾਲ ਸੰਬੰਧ ਰੱਖਦਾ ਹੈ। ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਲਈ 8-9 ਸਰੀਰ ਆਪਣੇ ਨਗਰ ਵਿੱਚੋਂ ਨਿਕਲੇ, ਬੜੇ ਪਿਆਰ ਨਾਲ।

*ਗੁਰੁ ਜੀ ਕੇ ਦਰਸਨ ਕਉ ਬਲਿ ਜਾਉ ॥*
*ਜਪਿ ਜਪਿ ਜੀਵਾ ਸਤਿਗੁਰ ਨਾਉ ॥* (ਅੰਗ ੧੯੩)

ਇਹ 8-9 ਸਰੀਰ ਕਿਸੇ ਨਗਰ ਵਿੱਚੋਂ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਦਰਸ਼ਨ ਕਰਨ ਲਈ ਤੁਰੇ। ਪੁਰਾਣੇ ਸਮੇਂ ਵਿੱਚ ਕਾਫੀ ਸਫ਼ਰ ਲੋਕ ਪੈਦਲ ਹੀ ਕਰਦੇ ਸੀ। ਪੈਦਲ ਚੱਲਦਿਆਂ ਕਦੀ ਜੰਗਲ ਵੀ ਆ ਜਾਂਦਾ ਸੀ ਤੇ ਕਦੀ ਵੀਰਾਨ ਜਗ੍ਹਾ ਵੀ ਆ ਜਾਂਦੀ ਸੀ। ਇਹ ਜ਼ਿਕਰ ਲਿਖਿਆ ਹੈ ਕਿ ਇਹ 8-9 ਸਰੀਰ ਆਪਣੇ ਨਗਰ ਵਿੱਚੋਂ ਆ ਰਹੇ ਸੀ ਤੇ ਅੱਗੇ ਇਕ ਸੱਪ ਆ ਗਿਆ। ਜਿਵੇਂ ਬੰਦਾ ਆਪਣਾ ਮਾੜਾ ਜਿਹਾ ਰਾਹ ਬਦਲਾਉਂਦਾ ਹੈ, ਸੱਪ ਹੈ। ਥੋੜ੍ਹਾ ਜਿਹਾ ਇਨ੍ਹਾਂ ਨੇ ਆਪਣਾ ਰਾਹ ਬਦਲਾਅ ਲਿਆ ਤੇ ਸੱਪ ਫਿਰ ਅੱਗੇ। ਥੋੜ੍ਹਾ ਜਿਹਾ ਦੂਜੇ ਪਾਸੇ ਰਾਹ ਬਦਲਿਆ ਤੇ ਸੱਪ ਫਿਰ ਅੱਗੇ।

ਹੁਣ ਇਹ ਗੱਲ ਬੜੇ ਧਿਆਨ ਨਾਲ ਸੁਣਨ ਵਾਲੀ ਹੈ। ਇਤਿਹਾਸਕ ਬਾਤ ਹੈ। ਕਹਿੰਦੇ ਕਿ ਵਿੱਚੋਂ ਇਕ ਸਰੀਰ ਸੀ—ਅਧਿਆਤਮਕ, ਖੋਜੀ, ਪਰਮਾਰਥੀ। ਉਹ ਸਾਰਿਆਂ

ਨੂੰ ਕਹਿੰਦਾ ਹੈ ਕਿ ਇਹ ਸੱਪ ਇਸ ਤਰ੍ਹਾਂ ਰਾਹ ਰੋਕਦਾ ਪਿਆ ਹੈ ਕਿ ਜਿਵੇਂ ਅਰਦਾਸ ਕਰ ਰਿਹਾ ਹੋਵੇ ਕਿ ਮੈਨੂੰ ਵੀ ਨਾਲ ਲੈ ਚੱਲੋ, ਆਪਣੇ ਨਾਲ। ਵੇਖੋ, ਇਹ ਪਰਮਾਰਥ ਦੀ ਸੋਚ ਹੈ। ਆਮ ਬੰਦੇ ਦੀ ਨਹੀਂ ਹੋ ਸਕਦੀ। ਆਮ ਬੰਦਾ ਹੁੰਦਾ ਤੇ ਉਸ ਨੇ ਡਾਂਗ ਕੱਢ ਕੇ ਮਾਰਨੀ ਸੀ। ਕਹਿਣ ਲੱਗਾ, ਹੱਦ ਹੋ ਗਈ। ਤਿੰਨ ਵਾਰੀ ਸਾਡਾ ਰਾਹ ਰੋਕਿਆ ਹੈ। ਇੰਝ ਲੱਗਦਾ ਹੈ ਕਿ ਜਿਵੇਂ ਆਪਣੀ ਅਰਦਾਸ ਕਰ ਰਿਹਾ ਹੈ। ਇੱਥੇ ਦਿਲ ਕਰਦਾ ਹੈ ਕਿ ਕਾਫ਼ੀ ਦਲੀਲਾਂ ਤੁਹਾਡੇ ਚਰਨਾਂ ਵਿੱਚ ਰੱਖਾਂ, ਪਰਮਾਰਥ ਦੀਆਂ। ਪਰਮਾਰਥੀ ਦੀ ਸੋਚ ਆਮ ਬੰਦੇ ਤੋਂ ਬਹੁਤ ਉੱਚੀ ਹੁੰਦੀ ਹੈ ਜਿਸ ਦੇ ਸਾਨੂੰ ਬਹੁਤ ਲਾਭ ਮਿਲਦੇ ਹਨ। ਕਿਰਪਾ ਹੁੰਦੀ ਹੈ। ਇਹ ਜ਼ਿਕਰ ਲਿਖਿਆ ਹੈ, ਉਸ ਗੁਰਮੁਖ ਨੇ ਇਕ ਘੜਾ ਲਿਆ। ਘੜਾ ਲੈ ਕੇ ਸੱਪ ਅੱਗੇ ਕਰ ਕੇ ਕੀ ਆਖਿਆ ? ਉਹ ਗੁਰਮੁਖ ਕਹਿੰਦਾ ਹੈ, ਜੇ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ ਸਾਡੇ ਨਾਲ ਜਾਣਾ ਹੈ ਤਾਂ ਘੜੇ ਵਿੱਚ ਆ ਜਾ। ਤੂੰ ਤਿੰਨ ਵਾਰ ਸਾਡਾ ਰਾਹ ਰੋਕਿਆ ਹੈ ਤੇ ਫਿਰ ਘੜੇ ਵਿੱਚ ਆ ਜਾ। ਸਾਡੇ ਵਰਗੇ ਦੀ ਇਹ ਸੋਚ ਨਹੀਂ ਹੋ ਸਕਦੀ। ਲਿੰਕ ਹੈ, ਕੋਈ ਬਾਤ ਹੈ। ਉਹ ਸੱਪ ਘੜੇ ਵਿੱਚ ਆ ਗਿਆ। ਉੱਤੋਂ ਢੱਕਣ ਦੇ ਕੇ ਕੱਪੜਾ ਬੰਨ੍ਹ ਦਿੱਤਾ।

ਜਦੋਂ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿੱਚ ਪਹੁੰਚੇ ਤੇ ਉਹ ਘੜਾ ਬਾਹਰ ਰੱਖ ਦਿੱਤਾ। ਸਾਰੇ ਹੱਥ ਪੈਰ ਧੋ ਕੇ ਮਹਾਰਾਜ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਵਾਸਤੇ ਅੰਦਰ ਗਏ। ਜਦੋਂ ਦਰਸ਼ਨ ਕੀਤੇ, ਸਾਰਿਆਂ ਨੇ ਮੱਥਾ ਟੇਕਿਆ, ਗੁਰੂ ਅਰਜਨ ਦੇਵ ਜੀ ਨੂੰ ਤੇ ਅੱਗੋਂ ਗੁਰੂ ਅਰਜਨ ਦੇਵ ਜੀ ਕਹਿਣ ਲੱਗੇ, ਸਾਡਾ ਇਕ ਸਿੱਖ ਬਾਹਰ ਛੱਡ ਆਏ ਹੋ। ਉਹ ਕਹਿਣ ਲੱਗੇ ਕਿ ਨੌਂ ਹੀ ਸਰੀਰ ਆਏ ਹਾਂ ਤੇ ਨੌਂ ਦੇ ਨੌਂ ਹੀ ਅੰਦਰ ਕਮਰੇ ਵਿੱਚ ਹਨ। ਜਿੰਨੇ ਅਸੀਂ ਆਏ ਹਾਂ, ਸਾਰੇ ਆ ਗਏ ਹਾਂ। ਬਾਹਰ ਕਿਸੇ ਨੂੰ ਨਹੀਂ ਛੱਡਿਆ। ਮਹਾਰਾਜ ਕਹਿੰਦੇ, ਸਾਡਾ ਇਕ ਸਿੱਖ ਬਾਹਰ ਛੱਡ ਆਏ ਹੋ। ਉਹ ਕਹਿਣ ਲੱਗੇ, ਸਮਝੇ ਨਹੀਂ। ਮਹਾਰਾਜ ਜੀ ਕਹਿਣ ਲੱਗੇ, ਜਿਸ ਨੂੰ ਘੜੇ ਵਿੱਚ ਲਿਆਏ ਹੋ।

*ਘਟ ਘਟ ਕੇ ਅੰਤਰ ਕੀ ਜਾਨਤ॥* (ਚੌਪਈ ਸਾਹਿਬ)

ਕੌਣ ਹੈ ਉਹ ? ਲਿਆਓ। ਜਦੋਂ ਲਿਆਂਦਾ ਤੇ ਸੱਪ ਨੇ ਘੜੇ ਦੇ ਮੂੰਹ ਵਿੱਚੋਂ ਆਪਣਾ ਮੂੰਹ ਬਾਹਰ ਕੱਢਿਆ। ਬਾਕੀ ਸਰੀਰ ਘੜੇ ਵਿੱਚ ਹੀ ਹੈ। ਕੱਢਦਿਆਂ ਹੀ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਦਰਸ਼ਨ ਕੀਤੇ ਤੇ ਨਾਲ ਹੀ ਸਿਰ ਸੁੱਟ ਦਿੱਤਾ। ਸਰੀਰ ਤਿਆਗ ਦਿੱਤਾ। ਸਾਰੇ ਹੈਰਾਨ। ਮਹਾਰਾਜ ਜੀ ! ਇਹ ਕੌਣ ਹੈ ? ਮਹਾਰਾਜ ਜੀ ਕਹਿੰਦੇ, ਸਾਡਾ ਪਿਛਲੇ ਜਨਮ ਦਾ ਸਿੱਖ ਹੈ। ਮਹਾਰਾਜ ਜੀ ! ਹੋਵੇ ਤੁਹਾਡਾ ਸਿੱਖ ਤੇ ਸੱਪ ਦਾ ਜਨਮ ? ਮਹਾਰਾਜ ਜੀ ਕਹਿੰਦੇ, ਇਸ ਵਿੱਚ ਬਹੁਤ ਵੱਡਾ ਔਗੁਣ ਸੀ। ਸੰਗਤ ਕਰਦਾ ਸੀ ਪਰ ਚੋਰੀ ਨਹੀਂ ਸੀ ਛੱਡੀ। ਧਿਆਨ ਦੇਣਾ ਚੋਰੀ ਕਰਦਾ ਸੀ। ਜੋ ਲਿਖਿਆ ਹੈ, ਉਹੀ ਦਾਸ ਇੱਥੇ ਆਪ ਜੀ ਦੇ ਚਰਨਾਂ ਵਿੱਚ ਰੱਖ ਰਿਹਾ ਹੈ ਮਹਾਰਾਜ ਜੀ ਕਹਿੰਦੇ, ਚੋਰੀ ਦੀ ਇੰਨੀ ਆਦਤ ਸੀ ਕਿ ਜਦੋਂ ਵੀ ਗੁਰੂ ਦੇ ਦਰਬਾਰ ਵਿੱਚ ਵੀ ਆਉਂਦਾ ਸੀ ਤੇ ਪੈਸੇ ਚੜ੍ਹਾਉਣੇ ਤੇ ਉਸ ਤੋਂ ਵੱਧ ਉਥੋਂ ਚੁੱਕ

ਲੈਣੇ। ਇਹੋ ਜਿਹੇ ਕੰਮ ਇਹ ਕਰਦਾ ਸੀ। ਹੁਣ ਸਮਝ ਲੈਣਾ। ਮਹਾਰਾਜ ਜੀ ਕਹਿੰਦੇ :

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੈ॥* (ਅੰਗ ੫੨੬)

ਇਹ ਪਕੜਨ ਵਾਲੀ ਬਾਤ ਹੈ। ਮਹਾਰਾਜ ਜੀ ਕਹਿੰਦੇ ਹਨ, ਸੰਗਤ ਕਰਦਾ ਸੀ ਪਰ ਸੰਗਤ ਕਰਨ ਦੇ ਬਾਵਜੂਦ ਗੁਰੂ ਨਾਨਕ ਦੇ ਸਕੂਲ ਦੀ ਦੂਜੀ ਕਲਾਸ ਨਹੀਂ ਸੀ ਚੜ੍ਹਿਆ। ਸੰਗਤ ਵਿੱਚ ਸੁਣਦਾ ਸੀ ਕਿ ਚੋਰੀ ਮਾੜੀ ਹੈ ਪਰ ਦੂਜੀ ਕਲਾਸ ਤਾਂ ਵੀ ਨਹੀਂ ਸੀ ਚੜ੍ਹਿਆ। ਮਨ ਨਹੀਂ ਪੁਣਿਆ ਗਿਆ। ਜੇ ਦੂਜੀ ਕਲਾਸ ਵਿੱਚ ਚੜ੍ਹ ਜਾਂਦਾ ਤਾਂ ਮਨ ਪੁਣਿਆ ਜਾਣਾ ਸੀ ਕਿ ਚੋਰੀ ਮਾੜੀ ਹੈ ਫਿਰ ਕੁਝ ਨੇਮ ਵਧਾ ਕੇ ਅਰਦਾਸ ਕਰਦਾ, ਮਹਾਰਾਜ ਇਹ ਅਉਗਣ ਛਡਾ ਦਿਉ, ਬਿੱਧ ਬਣ ਜਾਣੀ ਸੀ, ਪਰ ਦੂਜੀ ਕਲਾਸ ਨਹੀਂ ਸੀ ਚੜ੍ਹਿਆ। ਇਸ ਨੂੰ ਤਾਂ ਸੱਪ ਦਾ ਜਨਮ ਮਿਲਿਆ ਹੈ। ਪਰ ਹੈ ਸਾਡਾ ਸਿੱਖ ਸੀ। ਇਸ ਦਾ ਹੁਣ ਉਧਾਰ ਕੀਤਾ ਹੈ।

ਹੁਣ ਦਾਸ ਛੋਟਾ ਜਿਹਾ ਇਸ਼ਾਰਾ ਕਰਨ ਲੱਗਾ ਹੈ। ਪੱਲੇ ਬੰਨ੍ਹ ਲੈਣਾ। ਜਦੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਦਰਬਾਰ ਵਿੱਚ ਰਿੱਛ ਨੱਚਿਆ ਸੀ ਤੇ ਭਾਈ ਕੀਰਤੀਆ ਜੀ ਜੋ ਚਵਰ ਸਾਹਿਬ ਦੀ ਸੇਵਾ ਕਰ ਰਹੇ ਸੀ, ਉਨ੍ਹਾਂ ਨੂੰ ਮਹਾਰਾਜ ਜੀ ਨੇ ਚਾਨਣਾ ਕਰਵਾਇਆ ਸੀ। ਮਹਾਰਾਜ ਨੇ ਕਿਹਾ, ਇਹ ਰਿੱਛ ਨਹੀਂ, ਇਹ ਤੇਰਾ ਪਿਓ ਭਾਈ ਸੋਭਾ ਰਾਮ ਨੱਚ ਰਿਹਾ ਹੈ। ਉਸ ਨੇ ਜਦੋਂ ਗੁੱਸਾ ਕੀਤਾ ਤੇ ਮਹਾਰਾਜ ਜੀ ਨੇ ਸਾਰਾ ਵੇਰਵਾ ਦੱਸਿਆ : ਤੇਰਾ ਪਿਤਾ ਸੰਗਤ ਨਾਲ ਬਹੁਤ ਕਰੋਧ ਨਾਲ ਬੋਲਦਾ ਸੀ। ਸੰਗਤ ਤਾਂ ਕਰਦਾ ਸੀ, ਪਰ ਸੰਗਤ ਵਿੱਚ ਆ ਕੇ ਮਨ ਨੂੰ ਪੁਣਿਆ ਨਹੀਂ ਕਿ ਕਰੋਧ ਮਾੜਾ ਹੈ। ਜੇ ਕਿਤੇ ਪੁਣ ਲੈਂਦਾ ਕਿ ਕਰੋਧ ਮਾੜਾ ਹੈ ਤੇ ਕੁਝ ਨੇਮ ਵਧਾ ਕੇ ਅਰਦਾਸਾਂ ਕਰਦਾ ਤੇ ਰਿੱਛ ਦਾ ਜਨਮ ਮਿਲਣਾ ਹੀ ਨਹੀਂ ਸੀ। ਕਿੰਨੀ ਜ਼ਰੂਰੀ ਹੈ ਦੂਜੀ ਕਲਾਸ। ਮਹਾਰਾਜ ਜੀ ਕਹਿੰਦੇ, ਸੰਗਤ ਵਿੱਚ ਆ ਕੇ ਮਨ ਪੁਣਿਆ ਜਾਵੇ। ਇਹ ਦੂਜੀ ਕਲਾਸ ਕਿ ਜੇ ਭਾਈ ਸੋਭਾ ਰਾਮ ਦਾ ਮਨ ਪੁਣਿਆ ਜਾਂਦਾ ਤੇ ਚੰਗੇ ਮੰਦੇ ਦੀ ਪਹਿਚਾਣ ਹੋ ਜਾਣੀ ਸੀ ਤੇ ਬੰਦਾ ਯਤਨ ਕਰੇ ਔਗੁਣ ਛੱਡਣ ਦਾ ਤੇ ਗੁਰੂ ਸਾਹਿਬ ਤਾਂ ਵੀ ਖ਼ੁਸ਼ ਹੋ ਜਾਂਦੇ ਹਨ। ਇਹ ਗੁਰੂ ਨਾਨਕ ਦੇ ਸਕੂਲ ਦੀ ਦੂਜੀ ਕਲਾਸ ਸੰਗਤ ਕਰਦਿਆਂ-ਕਰਦਿਆਂ ਮਨ ਪੁਣਿਆ ਜਾਂਦਾ ਹੈ। ਚੰਗੇ ਤੇ ਮਾੜੇ ਦੀ ਪਹਿਚਾਣ ਹੋ ਜਾਂਦੀ ਹੈ। ਸਤਿਗੁਰੂ ਜੀ ਦੇ ਚਰਨਾਂ ਵਿੱਚ ਅਰਦਾਸ ਕਰੀਏ ਕਿ ਸਾਨੂੰ ਵੀ ਸਤਸੰਗਤ ਦੀਆਂ ਘੜੀਆਂ ਨਸੀਬ ਹੋਣ ਜਿਥੇ ਆ ਕੇ ਇਹ ਕਲਾਸਾਂ ਮਿਲਦੀਆਂ ਹਨ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੧੯੪)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਤੀਸਰੀ ਕਲਾਸ

## ਚੰਗੇ ਕੰਮਾਂ ਵੱਲ ਰੁਝਾਨ ਵਧਦਾ ਜਾਵੇਗਾ ਤੇ ਮਾੜੇ ਕੰਮਾਂ ਵੱਲ ਰੁਝਾਨ ਘਟਦਾ ਜਾਵੇਗਾ

ਪੰਜ ਸਿਫ਼ਤਾਂ ਹੁੰਦੀਆਂ ਹਨ, ਗੁਰੂ ਦੀਆਂ। ਪਹਿਲੀ ਸਿਫ਼ਤ ਹੈ, ਗੁਰੂ ਦੇ ਸਰੀਰ ਦੀ। ਇਹ ਜਾਣਕਾਰੀ ਰੱਖਣਾ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਿਧਰੇ-ਕਿਧਰੇ ਮੌਜ ਆਈ ਤੇ ਗੁਰੂ ਦੇ ਸਰੀਰ ਦੀ ਵੀ ਸਿਫ਼ਤ ਕੀਤੀ ਹੈ। ਕਦੀ ਇਹ ਪੰਕਤੀਆਂ ਆ ਜਾਣ :

*ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ॥*

(ਅੰਗ ੭੨੭)

ਇਹ ਗੁਰੂ ਦੇ ਸਰੀਰ ਦੀ ਸਿਫ਼ਤ ਹੈ। ਕਦੀ ਇਹ ਪੰਕਤੀਆਂ ਆ ਜਾਣ :

*ਤੇਰੇ ਬੰਕੇ ਲੋਇਣ ਦੰਤ ਰੀਸਾਲਾ॥*

(ਅੰਗ ੫੬੭)

ਲੋਇਨ ਕਹਿੰਦੇ ਹਨ, ਅੱਖਾਂ ਨੂੰ। ਦੰਤ ਕਹਿੰਦੇ ਹਨ, ਦੰਦਾਂ ਨੂੰ।

*ਸੋਹਣੇ ਨਕ ਜਿਨ ਲੰਮੜੇ ਵਾਲਾ॥ ਕੰਚਨ ਕਾਇਆ ਸੁਇਨੇ ਕੀ ਢਾਲਾ॥*

(ਅੰਗ ੫੬੭)

ਇਹ ਗੁਰੂ ਦੇ ਸਰੀਰ ਦੀ ਸਿਫ਼ਤ ਹੈ ਤੇ ਥੋੜ੍ਹੀ ਖੋਜ ਰੱਖੋ। ਕਿਧਰੇ-ਕਿਧਰੇ ਗੁਰੂ ਦੇ ਦਰਬਾਰ ਦੀ ਸਿਫ਼ਤ ਹੈ। ਗੁਰੂ ਬੈਠਾ ਹੈ ਤੇ ਉਸ ਦੇ ਦਰਬਾਰ ਦੀ ਸਿਫ਼ਤ ਹੈ।

*ਅਤਿ ਊਚਾ ਤਾ ਕਾ ਦਰਬਾਰਾ॥ ਅੰਤੁ ਨਾਹੀ ਕਿਛੁ ਪਾਰਾਵਾਰਾ॥*

(ਅੰਗ ੫੬੨)

ਅਤੇ

*ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ॥* (ਅੰਗ ੯੬੪)

ਇਹ ਦੂਜੀ ਸਿਫ਼ਤ ਹੈ, ਮੇਰੇ ਤੁਹਾਡੇ ਗੁਰੂ ਦੇ ਦਰਬਾਰ ਦੀ ਸਿਫ਼ਤ। ਤੀਜੀ ਸਿਫ਼ਤ ਹੈ, ਗੁਰੂ ਦੀ ਸਿਫ਼ਤ।

*ਗੁਰ ਜੈਸਾ ਨਾਹੀ ਕੋ ਦੇਵ॥* (ਅੰਗ ੧੧੪੨)

ਅਤੇ

*ਸਤਿਗੁਰੁ ਮੇਰਾ ਬੇਮੁਹਤਾਜੁ॥* (ਅੰਗ ੧੧੪੨)

ਚੌਥੀ ਸਿਫ਼ਤ ਹੈ, ਗੁਰੂ ਦੇ ਗੁਣਾਂ ਦੀ ਸਿਫ਼ਤ ਕਿ ਮੇਰੇ ਗੁਰੂ ਵਿੱਚ ਗੁਣ ਕੀ-ਕੀ ਹਨ।

*ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ॥*

(ਅੰਗ ੪੪)

ਗੁਰੂ ਦੇ ਗੁਣਾਂ ਦੀ ਸਿਫ਼ਤ।

*ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥*

(ਅੰਗ ੧੨੫੨)

ਚੌਥੀ ਸਿਫ਼ਤ ਹੁੰਦੀ ਹੈ, ਗੁਰੂ ਦੇ ਗੁਣਾਂ ਦੀ ਸਿਫ਼ਤ ਤੇ ਇਕ ਪੰਜਵੀਂ ਸਿਫ਼ਤ ਹੁੰਦੀ ਹੈ, ਉਹ ਹੁੰਦੀ ਹੈ, ਗੁਰੂ ਦੇ ਸੁਭਾਅ ਦੀ ਸਿਫ਼ਤ। ਭੁੱਲ ਨਾ ਜਾਣਾ। ਗੁਰੂ ਦੇ ਸਰੀਰ ਦੀ ਸਿਫ਼ਤ, ਗੁਰੂ ਦੇ ਦਰਬਾਰ ਦੀ ਸਿਫ਼ਤ, ਗੁਰੂ ਦੀ ਸਿਫ਼ਤ, ਗੁਰੂ ਦੇ ਗੁਣਾਂ ਦੀ ਸਿਫ਼ਤ ਤੇ ਪੰਜਵੀਂ ਸਿਫ਼ਤ ਹੁੰਦੀ ਹੈ, ਗੁਰੂ ਦੇ ਸੁਭਾਅ ਦੀ ਸਿਫਤ। ਗੁਰੂ ਦੇ ਸੁਭਾਅ ਦੀ ਸਿਫ਼ਤ ਕਿਵੇਂ ? ਕਈ ਵਾਰ ਅਸੀਂ ਕਹਿੰਦੇ ਹਾਂ ਕਿ ਸਾਡੇ ਘਰ ਵਿੱਚ ਮੇਰੇ ਵੱਡੇ ਭਰਾ ਦਾ ਸੁਭਾਅ ਥੋੜ੍ਹਾ ਕੌੜਾ ਹੈ। ਸਾਡੇ ਘਰ ਦੇ ਫਲਾਣੇ ਮੈਂਬਰ ਦਾ, ਵੱਡੇ ਭਰਾ ਦਾ ਸੁਭਾਅ ਬੜਾ ਹੀ ਨੇਕ ਹੈ। ਆਮ ਜੀਵਨ ਵਿੱਚ ਵੀ ਕਈਆਂ ਦੀ ਸਿਫ਼ਤ ਹੁੰਦੀ ਹੈ, ਉਸ ਦੇ ਸੁਭਾਅ ਕਾਰਨ 'ਤੇ ਜੇ ਧੰਨ ਗੁਰੂ ਤੇਗ ਬਹਾਦਰ ਜੀ ਦੇ ਸੁਭਾਅ ਵੱਲ ਵੇਖੀਏ ਤੇ ਮਹਾਰਾਜ ਜੀ ਦਾ ਕਿਹੋ ਜਿਹਾ ਸੁਭਾਅ ਹੈ :

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥*

(ਅੰਗ ੭੮੪)

ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ।

ਤੇਗ ਬਹਾਦਰ ਹਿੰਦ ਦੀ ਚਾਦਰ।

ਦਾਸ ਇੱਥੋਂ ਤਕ ਬੋਲਦਾ ਹੁੰਦਾ ਸੀ। ਹਿੰਦ ਕਹਿੰਦੇ ਹਨ, ਹਿੰਦੁਸਤਾਨ ਨੂੰ। ਫਿਰ ਇਕ ਸ਼ਰਧਾਵਾਨ ਸਰੀਰ ਦਾਸ ਨੂੰ ਮਿਲਿਆ, ਤੇ ਉਹ ਦਾਸ ਨੂੰ ਕਹਿਣ ਲੱਗਾ ਕਿ ਭਾਈ ਸਾਹਿਬ ਜੀ, ਹਿੰਦ ਦੀ ਚਾਦਰ ਕਹਿਣ ਵਿੱਚ ਥੋੜ੍ਹੀ ਕਮੀ ਰਹਿ ਜਾਂਦੀ ਹੈ। ਕਹਿਣ ਲੱਗਾ, ਧੰਨ ਗੁਰੂ ਤੇਗ ਬਹਾਦਰ ਜੀ ਕੇਵਲ ਹਿੰਦ ਦੀ ਚਾਦਰ ਨਹੀਂ, ਇਉਂ ਬੋਲਿਆ ਕਰੋ ਤੇਗ ਬਹਾਦਰ ਸਾਰੇ

ਸੰਸਾਰ ਦੀ ਚਾਦਰ।

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥*

(ਅੰਗ ੭੮੪)

ਪੰਜਵੀਂ ਸਿਫ਼ਤ, ਗੁਰੂ ਦੇ ਸੁਭਾਅ ਦੀ ਸਿਫ਼ਤ। ਕੀ ਸੁਭਾਅ ਹੈ, ਤੁਹਾਡੇ ਪਿਤਾ ਜੀ ਦਾ:

*ਚਰਨ ਸਰਨ ਗੁਰ ਏਕ ਪੈਡਾ ਜਾਇ ਚਲ॥*
*ਸਤਿਗੁਰੁ ਕੋਟਿ ਪੈਡਾ ਆਗੈ ਹੋਇ ਲੇਤ ਹੈ॥*

ਇਹ ਸੁਭਾਅ ਦੀ ਸਿਫ਼ਤ ਹੈ। ਇਕ ਸਿਫ਼ਤ ਹੋਰ ਕਰੋ, ਸੁਭਾਅ ਦੀ। ਗੁਰੂ ਦੇ ਸੁਭਾਅ ਦੀ ਸਿਫ਼ਤ ਹੋ ਰਹੀ ਹੈ।

*ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ॥*

(ਅੰਗ ੧੩੩੩)

ਇਹ ਤੇਰੀ ਵਡਿਆਈ ਹੈ। ਇਹ ਤੇਰਾ ਸੁਭਾਅ ਹੈ। ਤੇਰਾ ਦਿਲ ਕਰੇ, ਸਿੱਖ ਸ਼ਰਨ ਆ ਗਿਆ ਹੈ, ਇਸ ਨੂੰ ਮੈਂ ਰੱਖਣਾ ਹੈ, ਤੂੰ ਬਿਧ ਬਣਾ ਹੀ ਦੇਣੀ ਹੈ। ਤੇਰਾ ਦਿਲ ਕਰੇ ਸ਼ਰਨ ਆਏ ਦੇ ਸਾਰੇ ਦੁੱਖ ਸੁਪਨੇ ਵਿੱਚ ਹੀ ਕੱਟ ਦੇਣੇ ਹਨ। ਫਿਰ ਤੁਸੀਂ ਬਿਧ ਬਣਾ ਹੀ ਦੇਣੀ ਹੈ, ਦੁੱਖ ਕੱਟਣ ਦੀ।



*ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ॥*

(ਅੰਗ ੧੩੩੩)

ਜਿਵੇਂ ਤੇਰੀ ਮੌਜ ਆ ਗਈ। ਤੇਰੀ ਮੌਜ ਆ ਜਾਵੇ ਤੇ ਸ਼ਰਨ ਆਏ ਦੇ ਦੁੱਖ, ਸ਼ਹੀਦ ਸਿੰਘਾਂ ਦੀ ਡਿਊਟੀ ਲਗਾ ਕੇ ਕੱਟ ਦੇਵੇਂ। ਗੁਰੂ ਦਾ ਦਿਲ ਕਰੇ, ਇਸ ਦਾ ਦੁੱਖ ਸ਼ਹੀਦ ਸਿੰਘਾਂ ਦੀ ਡਿਊਟੀ ਲਗਾ ਕੇ ਦੁੱਖ ਕੱਟ ਦੇਣਾ ਹੈ। ਗੁਰੂ ਦਾ ਦਿਲ ਕਰੇ ਕਿ ਰਾਤੀਂ ਸੁਪਨੇ ਵਿੱਚ ਦੁੱਖ ਕੱਟਣਾ ਹੈ ਤੇ ਇਸ ਤਰ੍ਹਾਂ ਦੁੱਖ ਕੱਟ ਦਿੰਦਾ ਹੈ। ਗੁਰੂ ਦਾ ਦਿਲ ਕਰੇ, ਹੱਥ ਸਿਰ 'ਤੇ ਰੱਖ ਕੇ ਸਿੱਖ ਦੇ ਦੁੱਖ ਕੱਟਣੇ ਹਨ ਤੇ ਇਹ ਇਸ ਤਰ੍ਹਾਂ ਵੀ ਕੱਟ ਦਿੰਦਾ ਹੈ। ਜਿਵੇਂ ਵੀ ਬਿਧ ਬਣਾਉਣਾ ਚਾਹੇ, ਉਸ ਤਰ੍ਹਾਂ ਬਿਧ ਬਣਾ ਸਕਦਾ ਹੈ, ਇਹ ਤੇਰਾ ਸੁਭਾਅ ਹੈ।

*ਹਰਿ ਜੀਉ ਸਦਾ ਤੇਰੀ ਸਰਣਾਈ॥*
*ਜਿਉ ਭਾਵੈ ਤਿਉ ਰਾਖਹੁ ਮੇਰੇ ਸੁਆਮੀ ਏਹ ਤੇਰੀ ਵਡਿਆਈ॥*

(ਅੰਗ ੧੩੩੩)

ਸੁਭਾਅ ਦੀ ਸਿਫ਼ਤ

*ਮਿਠ ਬੋਲੜਾ ਜੀ ਹਰਿ ਸਜਣੁ ਸੁਆਮੀ ਮੋਰਾ॥* (ਅੰਗ ੭੮੪)

ਪੱਤੇ-ਪੱਤੇ ਵਿੱਚ ਵੱਸਣ ਵਾਲੇ, ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਜਿਨ੍ਹਾਂ ਦੀ ਦੁਨਿਆਵੀ ਉਮਰ ਕੇਵਲ 42 ਸਾਲ, ਉਸ ਉਮਰ ਵਿੱਚ ਤੁਹਾਨੂੰ ਮੈਨੂੰ ਇਹੋ ਜਿਹੀ ਸੜਕ ਪਾਤਸ਼ਾਹ ਨੇ ਬਖ਼ਸ਼ੀ ਹੈ, ਕਿਹੜੀ ? ਜਿਹੜੀ ਸੜਕ ਸਿੱਧੀ ਸੱਚਖੰਡ ਜਾਂਦੀ ਹੈ। ਇਸ ਸੜਕ ਤੇ ਜਾਣ ਲਈ ਗੁਰੂ ਨਾਨਕ ਮਹਾਰਾਜ ਦੇ ਸਕੂਲ ਵਿੱਚ ਵੀ ਕਲਾਸਾਂ ਹਨ। ਪਿੱਛੇ ਵੀ ਬੇਨਤੀ ਕੀਤੀ ਸੀ। ਦੁਨਿਆਵੀ ਸਕੂਲ ਵਿੱਚ ਦੂਜੀ ਵਾਲਾ ਬੱਚਾ ਤੀਜੀ ਵਿੱਚ ਜਾਵੇਗਾ। ਪਿਛਲੇ ਦੀਵਾਨਾ ਵਿੱਚ ਵੀ ਦਾਸ ਨੇ ਬੇਨਤੀ ਕੀਤੀ ਸੀ ਕਿ ਤੀਜੀ ਕਲਾਸ ਵਾਲਾ ਬੱਚਾ ਚੌਥੀ ਕਲਾਸ ਵਿੱਚ ਹੀ ਜਾਵੇਗਾ, ਪਰ ਗੁਰੂ ਨਾਨਕ ਦੇਵ ਜੀ ਦੇ ਸਕੂਲ ਵਿੱਚ ਨਿਰਮਲ ਡਰ ਰੱਖਣਾ ਹੈ, ਨਿਰਮਲ ਭੈਅ ਰੱਖਣਾ ਹੈ। ਇੱਥੇ ਡਬਲ ਐਮ.ਏ. ਤੱਕ ਪਹੁੰਚਿਆ ਹੋਇਆ ਵੀ ਕੱਚੀ ਵਿੱਚ ਡਿੱਗ ਸਕਦਾ ਹੈ। ਬਾਕੀ ਜੇ ਕਿਤੇ ਇਸ ਤਰ੍ਹਾਂ ਦਾ ਸਮਾਂ ਬਣੇ ਕਿ ਕਿਸੇ ਵੇਲੇ ਡਿੱਗ ਵੀ ਪਓ ਤੇ ਬਾਬੇ ਦੇ ਚਰਨਾਂ ਨੂੰ ਛੱਡਣਾ ਨਹੀਂ ਹੈ। ਆਪਣੇ ਬਾਬੇ ਦੇ ਚਰਨ ਫੜੀ ਰੱਖਣੇ ਹਨ। ਤੁਹਾਡੀ ਬਾਣੀ ਰਸਨਾ ਨਾਲ ਚਲੇ, ਚਲਾਈ ਜਾਓ। ਨੇਤਰਾਂ ਨਾਲ ਚਲੇ, ਚਲਾਈ ਜਾਓ। ਸੁਰਤੀ ਨਾਲ ਚਲੇ, ਚਲਾਈ ਜਾਓ। ਹੁਣ ਕਿਤੇ ਸੁਰਤੀ ਵਿੱਚ ਚੱਲਣੀ ਬੰਦ ਹੋ ਗਈ ਹੈ, ਕੋਈ ਗੱਲ ਨਹੀਂ, ਰਸਨਾ 'ਤੇ ਆ ਜਾਓ ਪਰ ਬਾਬੇ ਦੇ ਚਰਨਾਂ ਨੂੰ ਛੱਡਣਾ ਨਹੀਂ। ਨਾਲ ਨਾਲ ਬੇਨਤੀ ਕਰੀ ਜਾਣੀ ਹੈ ਤੇ ਨਾਲ ਨਾਲ ਜਿਸ ਅਵਸਥਾ ਵਿੱਚ ਹੋ, ਉਥੇ ਤੁਰੇ ਰਹਿਣਾ ਹੈ, ਰੁਕਣਾ ਨਹੀਂ। ਇਸ ਤਰ੍ਹਾਂ ਤੁਰਿਆਂ ਹੋਇਆ ਵੀ ਉਸ ਦਾ ਇਕ ਛਿੰਨ ਵਿੱਚ ਐਸਾ ਤਰਸ ਹੋ ਸਕਦਾ ਹੈ ਕਿ ਇਸ ਨੂੰ ਪੰਜਵੀਂ ਕਲਾਸ ਵਿੱਚ ਡੇਗ ਦਿੱਤਾ ਹੈ ਤੇ ਤਾਂ ਵੀ ਤੁਰਿਆ ਹੋਇਆ ਹੈ। ਕੱਚੀ ਕਲਾਸ ਵਿੱਚ ਡੇਗ ਦਿੱਤਾ ਹੈ ਤਾਂ ਵੀ ਤੁਰਿਆ ਹੋਇਆ ਹੈ। ਫਿਰ ਜਿਸ ਦਿਨ ਸਤਿਗੁਰੂ ਜੀ ਤਰਸ ਦੇ ਘਰ ਵਿੱਚ ਆ ਜਾਣ ਤੇ ਕੱਚੀ ਤੋਂ ਚੁੱਕ ਕੇ ਸਿੱਧਾ ਡਬਲ ਐਮ.ਏ. ਵਿੱਚ ਫਿਰ ਲਿਜਾ ਸਕਦੇ ਹਨ। ਇਹ ਉਸ ਦੇ ਸਕੂਲ ਦੀਆਂ ਨਿਰਾਲੀਆਂ ਬਾਤਾਂ ਹਨ। ਦੂਜੇ ਸਕੂਲਾਂ ਨਾਲੋਂ ਵਿਸ਼ੇਸ਼ ਹਨ ਪਰ ਇਹ ਨਿਰਮਲ ਭੈਅ ਰੱਖਣਾ ਹੈ। ਗੁਰੂ ਨਾਨਕ ਦੇ ਸਕੂਲ ਦੀ ਪਹਿਲੀ ਕਲਾਸ ਗੁਰਬਾਣੀ ਪੜ੍ਹਨ ਲਈ ਅੰਦਰ ਉੱਦਮ ਆ ਗਿਆ ਹੈ। ਇਹ ਸਾਡੀ ਪਹਿਲੀ ਕਲਾਸ ਹੈ। ਹਾਲੇ ਇਹ ਨਹੀਂ ਪਤਾ ਗੁਰਬਾਣੀ ਦੇ ਅਰਥ ਕੀ ਹਨ, ਪਰ ਉੱਦਮ ਆ ਗਿਆ ਹੈ ਕਿ ਗੁਰਬਾਣੀ ਪੜ੍ਹਨੀ ਹੈ। ਦਾਖ਼ਲਾ ਹੋ ਗਿਆ। ਸ਼ੁਰੂਆਤ ਹੋ ਗਈ ਹੈ। ਇਹ ਪਹਿਲੀ ਕਲਾਸ ਹੈ। ਗੁਰਬਾਣੀ ਪੜ੍ਹਨੀ।

ਦਾਸ ਇਕ ਜ਼ਿਕਰ ਸਾਂਝਾ ਕਰਨਾ ਚਾਹੁੰਦਾ ਹੈ। ਅਹਿਮਦਗੜ੍ਹ ਮੰਡੀ ਨਾਮ ਦਾ ਇਕ ਸ਼ਹਿਰ ਹੈ। ਉੱਥੋਂ ਇਕ ਜੋੜੀ ਆਈ, ਦਾਸ ਨਾਲ ਕੋਈ ਦੁਨਿਆਵੀ ਗੱਲ ਕਰਨੀ ਸੀ। ਜਦੋਂ ਦਾਸ ਨੇ ਉਸ ਬੀਬੀ ਤੇ ਉਸ ਦੇ ਘਰਵਾਲੇ ਨੂੰ ਪੁੱਛਿਆ ਕਿ ਤੁਹਾਡਾ ਨਿੱਤਨੇਮ ਕੀ ਹੈ ? 30-32 ਸਾਲ ਦਾ ਉਹ ਨੌਜਵਾਨ ਤੇ ਕਹਿਣ ਲੱਗਾ, ਮੈਂ ਨੇਮ ਕਦੀ ਕੀਤਾ ਹੀ ਨਹੀਂ। ਦਾਸ ਨੇ ਕਿਹਾ ਕਿ ਜਪੁਜੀ ਸਾਹਿਬ ਇੱਕ ਪਾਠ ਕਰਦੇ ਹੋ ਜਾਂ ਨਹੀਂ। ਉਹ ਹੱਸ ਪਿਆ। ਕਹਿਣ ਲੱਗਾ, ਉਹ ਵੀ ਕਦੀ ਨਹੀਂ ਕੀਤਾ। ਦਾਸ ਨੇ ਸੋਚਿਆ ਕਿ ਹੱਦ ਹੋ ਗਈ ਹੈ। ਇਹ ਬੰਦਾ

ਕੱਚੀ 'ਚ ਵੀ ਦਾਖ਼ਲ ਨਹੀਂ ਹੋਇਆ। ਫਿਰ ਪੁੱਛਿਆ ਕਿ ਗੁਟਕਾ ਸਾਹਿਬ ਤੋਂ ਤਾਂ ਕਰ ਲੈਂਦੇ ਹੋ। ਕਹਿਣ ਲੱਗਾ, ਹਾਂ ਕਰ ਲੈਂਦਾ ਹਾਂ। ਦਾਸ ਨੇ ਕਿਹਾ ਕਿ ਧੱਕੇ ਨਾਲ ਨਹੀਂ, ਪ੍ਰੇਮ ਨਾਲ ਬੇਨਤੀ ਕਰ ਰਿਹਾ ਹਾਂ। ਦਾਸ ਨੇ ਕਿਹਾ ਕਿ ਇੱਕ ਪਾਠ ਤੇ ਤੁਹਾਨੂੰ 15-20 ਮਿੰਟ ਵੀ ਲੱਗ ਜਾਣ, ਪਰ ਕੀ ਤੁਸੀਂ ਦੋ ਪਾਠ ਰੋਜ਼ ਕਰੋਗੇ ? ਉਸ ਨੇ ਪ੍ਰਵਾਨਗੀ ਦਿੱਤੀ ਤੇ ਦਾਸ ਨੂੰ ਮਨ ਵਿੱਚ ਇੰਝ ਮਹਿਸੂਸ ਹੋਇਆ ਕਿ ਅੱਜ ਇਹ ਪਹਿਲੀ ਕਲਾਸ ਚੜ੍ਹ ਕੇ ਗਿਆ ਹੈ। ਗੁਰਬਾਣੀ ਪੜ੍ਹਨ ਦੀ ਸ਼ੁਰੂਆਤ ਹੋਈ ਹੈ। ਕਿਸੇ ਕੱਚੀ ਵਾਲੇ ਨੂੰ ਵੇਖ ਕੇ ਕਿਤੇ ਹਉਮੈ ਵਿੱਚ ਨਾ ਆ ਜਾਣਾ ਸਗੋਂ ਸ਼ੁਕਰਾਨਾ ਕਰਨਾ ਹੈ, ਸੱਚੇ ਪਾਤਸ਼ਾਹ ਦਾ ਕਿ ਇਹ ਤੇਰੀ ਕਿਰਪਾ ਹੈ ਤੇ ਹੇ ਮੇਰੇ ਗੁਰੂ ਨਾਨਕ ਮਹਾਰਾਜ ਜੀ, ਮੇਰੇ 'ਤੇ ਆਪ ਜੀ ਤਰਸ ਬਣਾਈ ਰੱਖਣਾ। ਤੇਰੀ ਗੁਰਬਾਣੀ ਪੜ੍ਹਦਿਆਂ ਮੇਰਾ ਮਨ ਕਦੀ ਫਿੱਕਾ ਨਾ ਪਵੇ। ਭਗਤੀ ਫਿੱਕੀ ਨਾ ਹੋਵੇ। ਇਹ ਪਹਿਲੀ ਕਲਾਸ, ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਹਾਲੇ ਅਰਥ ਨਹੀਂ ਪਤਾ। ਹੋਰ ਕੁਝ ਨਹੀਂ ਪਤਾ। ਅਜੇ ਰਸ ਨਹੀਂ ਪਤਾ। ਇਹ ਗੁਰੂ ਨਾਨਕ ਦੇ ਸਕੂਲ ਦੀ ਪਹਿਲੀ ਕਲਾਸ ਹੈ।

ਗੁਰੂ ਨਾਨਕ ਦੇ ਸਕੂਲ ਦੀ ਦੂਜੀ ਕਲਾਸ ਹੈ ਕਿ ਮਨ ਪੁਣਿਆ ਜਾਂਦਾ ਹੈ, ਚੰਗੇ ਤੇ ਮੰਦੇ ਦੀ ਪਹਿਚਾਣ ਹੋ ਜਾਂਦੀ ਹੈ। ਇਹ ਦੂਜੀ ਕਲਾਸ ਹੈ। ਚੰਗਾ ਕੀ ਹੈ ? ਮੰਦਾ ਕੀ ਹੈ ? ਚੰਗੇ ਮੰਦੇ ਦੀ ਪਹਿਚਾਣ ਹੋ ਜਾਣੀ, ਮਨ ਪੁਣਿਆ ਜਾਣਾ।

ਦਾਸ ਨੂੰ ਇਕ ਸਰੀਰ ਕਹਿਣ ਲੱਗਾ, ਜਿਹੜਾ ਕਾਰੋਬਾਰ ਅਸੀਂ ਕਰਦੇ ਹਾਂ, ਉਸ ਵਿੱਚ ਨਕਲੀ ਸੌਦਾ ਵੀ ਆਉਂਦਾ ਹੈ ਤੇ ਅਸੀਂ ਗਾਹਕ ਨੂੰ ਅਸਲੀ ਕਰਕੇ ਵੇਚ ਦਿੰਦੇ ਹਾਂ। ਸਾਨੂੰ ਪਾਪ ਤਾਂ ਨਹੀਂ ਲੱਗੇਗਾ। ਦਾਸ ਨੇ ਕਿਹਾ ਕਿ ਕਿੰਨੇ ਚਿਰ ਤੋਂ ਵੇਚ ਰਹੇ ਹੋ ? ਕਹਿਣ ਲੱਗਾ, ਸਾਢੇ ਕੁ ਚਾਰ ਸਾਲ ਤੋਂ ਵੇਚ ਰਹੇ ਹਾਂ। ਦਾਸ ਨੇ ਕਿਹਾ ਕਿ ਤੇਰੇ ਮਨ 'ਚ ਕਦੀ ਖ਼ਿਆਲ ਨਹੀਂ ਆਇਆ ਇਹ ਪਾਪ ਹੈ? ਕਹਿਣ ਲੱਗਾ, ਹੁਣ ਖ਼ਿਆਲ ਆਇਆ, ਜਦੋਂ ਦੀ ਸੰਗਤ ਕਰਨ ਲੱਗੇ ਹਾਂ। ਜਦੋਂ ਦਾ ਹਫਤਾਵਾਰੀ ਸਮਾਗਮ ਵੀਰਵਾਰ ਜੋ ਅੰਮ੍ਰਿਤਸਰ ਹੁੰਦਾ ਹੈ, ਉਥੇ ਆਉਣ ਲੱਗੇ ਹਾਂ। ਹੁਣ ਖ਼ਿਆਲ ਆਇਆ ਹੈ ਕਿ ਨਕਲੀ ਚੀਜ਼ ਨੂੰ ਅਸਲੀ ਕਰਕੇ ਵੇਚਣਾ ਪਾਪ ਹੈ। ਇਸ ਨੂੰ ਕਹਿੰਦੇ ਹਨ, ਮਨ ਪੁਣਿਆ ਗਿਆ। ਸੰਗਤ ਵਿੱਚ ਆਉਣ ਨਾਲ ਚੰਗੇ-ਮੰਦੇ ਦੀ ਪਹਿਚਾਣ ਹੋ ਗਈ ਹੈ, ਪਰ ਹਾਲੇ ਮੰਦੇ ਕੰਮਾਂ ਦਾ ਤਿਆਗ ਨਹੀਂ ਹੋਇਆ। ਉਹ ਸਰੀਰ ਕਹਿਣ ਲੱਗਾ, ਵੀਰ ਜੀ ! ਸੰਗਤ 'ਚ ਆਉਣ ਤੋਂ ਪਹਿਲਾਂ ਮੈਨੂੰ ਚੰਗੇ-ਮੰਦੇ ਦੀ ਪਹਿਚਾਣ ਹੀ ਨਹੀਂ ਸੀ। ਗੁਰੂ ਨਾਨਕ ਦੇ ਸਕੂਲ ਵਿੱਚ ਦਾਖ਼ਲਾ ਹੀ ਨਹੀਂ ਸੀ ਹੋਇਆ। ਫਿਰ ਦਾਸ ਨੇ ਇਹੋ ਬੇਨਤੀ ਕੀਤੀ, ਕਿਸੇ ਨਕਲੀ ਚੀਜ਼ ਨੂੰ ਅਸਲੀ ਕਹਿ ਕੇ ਵੇਚਣਾ ਇਹ ਪਾਪ ਹੈ। ਤੇ ਮਨ ਵਿੱਚ ਇੰਨੀ ਵਿਲ ਪਾਵਰ ਰੱਖਣੀ ਕਿ ਸਾਡੇ ਗੁਰੂ ਨਾਨਕ ਮਹਾਰਾਜ ਜੇ ਪੱਥਰ ਵਿੱਚ ਕੀੜੇ ਨੂੰ ਰੋਟੀ ਦੇ ਸਕਦੇ ਹਨ, ਤੇ ਉਹ ਸਾਨੂੰ ਵੀ ਰੋਟੀ ਦੇ ਸਕਦੇ ਹਨ। ਸਿਰਫ਼ ਵਿਲ ਪਾਵਰ ਚਾਹੀਦੀ ਹੈ। ਦਾਸ ਨੂੰ ਇਕ ਸਰੀਰ ਨੇ ਇਹ ਵੀ ਪਿੱਛੇ ਜਿਹੇ ਸਵਾਲ ਕੀਤਾ, ਕਹਿਣ ਲੱਗਾ, ਕਈ ਕੰਪਨੀਆਂ ਸੀਃ ਡੀਜ਼, ਵੀ.ਸੀ. ਡੀਜ਼, ਐਮ.ਪੀ.-

3 ਕੱਢਦੀਆਂ ਹਨ ਤੇ ਉਸ 'ਤੇ ਪੈਸਾ ਲੱਗਾ ਹੁੰਦਾ ਹੈ, ਲੱਖ-ਦੋ ਲੱਖ ਰੁਪਿਆ ਤੇ ਅਸੀਂ ਉਸ ਦੀ ਨਕਲ (COPY) ਕਰ ਕੇ ਕੱਢ ਦੇਈਏ। ਇਹ ਕੰਮ ਕਰ ਲਿਆ ਕਰੀਏ। ਦਾਸ ਨੇ ਬੇਨਤੀ ਕੀਤੀ। ਪਾਪ ਪਾਪ ਹੀ ਹੈ ਪਰ ਇੱਕ ਵੱਡੀ ਖ਼ੁਸ਼ੀ ਹੈ ਕਿ ਤੂੰ ਪੁੱਛ ਰਿਹਾ ਹੈਂ ਕਿ ਇਹ ਕੰਮ ਕਰਨਾ ਠੀਕ ਹੈ ਜਾਂ ਨਹੀਂ। ਸ਼ੁਕਰ ਹੈ ਚੰਗੇ-ਮੰਦੇ ਦੀ ਪਹਿਚਾਣ ਹੋ ਗਈ ਹੈ। ਹੁਣ ਗੁਰੂ ਨਾਨਕ ਮਹਾਰਾਜ ਦੇ ਘਰ ਦੀ ਤੀਜੀ ਕਲਾਸ ਦੀ ਸਿਰ 'ਤੇ ਹੱਥ ਰੱਖ ਕੇ ਸੇਵਾ ਲੈਣੀ। ਇਹ ਸਾਰੀਆਂ ਕਲਾਸਾਂ ਕਿੱਥੋਂ ਮਿਲਦੀਆਂ ਹਨ, ਸੰਗਤ ਵਿੱਚ ਆ ਕੇ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੭੯੪)

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ, ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ, ਮਨ ਪੁਣਿਆ ਜਾਣਾ, ਚੰਗੇ ਮੰਦੇ ਦੀ ਪਹਿਚਾਣ ਹੋ ਜਾਣੀ ਕਿ ਆਹ ਚੰਗਾ ਹੈ, ਆਹ ਮੰਦਾ ਹੈ। ਫਿਰ ਅਰਦਾਸ ਕਰਨੀ, ਵਾਹਿਗੁਰੂ ਕਿਰਪਾ ਕਰੋ। ਗੁਰੂ ਨਾਨਕ ਦੇ ਘਰ ਦੀ ਤੀਸਰੀ ਕਲਾਸ :

**ਚੰਗੇ ਕੰਮਾਂ ਵੱਲ ਰੁਝਾਨ ਵਧਦਾ ਜਾਵੇਗਾ ਤੇ**
**ਮਾੜੇ ਕੰਮਾਂ ਵੱਲ ਰੁਝਾਨ ਘਟਦਾ ਜਾਵੇਗਾ।**



ਪੂਰਾ ਚੰਗਾ ਨਹੀਂ ਬਣਿਆ ਪਰ ਇਹ ਕੰਮ ਸ਼ੁਰੂ ਹੋ ਗਿਆ ਕਿ ਮਾੜੇ ਕੰਮਾਂ ਵੱਲ ਧਿਆਨ ਘੱਟਣਾ ਸ਼ੁਰੂ ਹੋ ਜਾਂਦਾ ਹੈ। ਦਾਸ ਨੇ ਸੋਚਿਆ ਕਿ ਨਾਲ-ਨਾਲ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੋਹਰ ਲੱਗ ਜਾਵੇ। ਮਹਾਰਾਜ ਜੀ ਵੀ ਉਪਦੇਸ਼ ਦੇ ਰਹੇ ਹਨ :

*ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ॥*
*ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ ॥*

(ਅੰਗ ੧੦੮੭)

ਵੇਖ ਲਓ ! ਤੀਜੀ ਕਲਾਸ ਦੀ ਮੋਹਰ ਲੱਗ ਗਈ ਹੈ :

*ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ॥*

ਸੰਗਤ ਵਿੱਚ ਆਉਣ ਨਾਲ ਕੀ ਹੋਵੇਗਾ ?

*ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ ॥*

ਆਉਣ ਨਾਲ ਕੀ ਹੋਵੇਗਾ ਜੋ ਤੁਸੀਂ ਹੁਣ ਪੜ੍ਹ ਰਹੇ ਹੋ। ਚੰਗੇ ਕੰਮਾਂ ਵੱਲ ਰੁਝਾਨ ਵਧਦਾ ਜਾਵੇਗਾ ਤੇ ਮਾੜੇ ਕੰਮਾਂ ਵੱਲ ਘਟਦਾ ਜਾਵੇਗਾ। ਇਸ ਦੀ ਮੈਲ ਹੌਲੀ-ਹੌਲੀ ਘਟਣੀ ਸ਼ੁਰੂ ਹੋ ਜਾਵੇਗੀ।

### ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ ॥

(ਅੰਗ ੧੦੮੭)

ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਸਰੀ ਕਲਾਸ ਹੈ। ਬਹੁਤ ਸੰਗਤਾਂ ਸਵਾਲ ਕਰਦੀਆਂ ਹਨ ਕਿ ਸਾਡਾ ਬਾਣੀ ਪੜ੍ਹਦਿਆਂ, ਨਾਮ ਜਪਦਿਆਂ ਮਨ ਨਹੀਂ ਜੁੜਦਾ। ਸੰਗਤ ਜੀ ਸਾਡੇ ਅੰਦਰ ਦੋ ਤੈਹਾਂ ਹੁੰਦੀਆਂ ਹਨ। ਇਕ ਹੁੰਦੀ ਹੈ ਪੁੰਨਾਂ ਦੀ ਤਹਿ ਤੇ ਇੱਕ ਹੁੰਦੀ ਹੈ ਪਾਪਾਂ ਦੀ ਤਹਿ। ਜਦ ਤਕ ਤੁਹਾਡੀ ਮੇਰੀ ਪਾਪਾਂ ਦੀ ਤਹਿ ਉੱਚੀ ਹੈ, ਪੁੰਨਾਂ ਦੀ ਨੀਵੀਂ ਹੈ, ਤੁਹਾਡਾ ਮਨ ਨਹੀਂ ਜੁੜੇਗਾ। ਕਈ ਕਹਿੰਦੇ ਹਨ, ਸਾਡਾ ਗੁਰਬਾਣੀ ਪੜ੍ਹਦਿਆਂ ਮਨ ਨਹੀਂ ਜੁੜਦਾ ਤੇ ਅਸੀਂ ਗੁਰਬਾਣੀ ਪੜ੍ਹਨੀ ਛੱਡ ਦੇਈਏ। ਦਾਸ ਬੇਨਤੀ ਕਰਦਾ ਹੈ, ਗੁਰਬਾਣੀ ਪੜ੍ਹਨੀ ਨਹੀਂ ਛੱਡਣੀ, ਲੱਗੇ ਰਹੋ। ਇਕ ਦਿਨ ਕਿਰਪਾ ਹੋ ਜਾਵੇਗੀ, ਚੰਗੇ ਕੰਮਾਂ ਦਾ ਰੁਝਾਨ ਵਧੀ ਜਾਵੇ, ਦੂਜੇ ਰੁਝਾਨ ਘਟੀ ਜਾਣ। ਗੁਰਬਾਣੀ ਨਾਲ ਚਲਦੀ ਰਵ੍ਹੇ ਤੇ ਕੀ ਹੁੰਦਾ ਹੈ ? ਇਕ ਦਿਨ ਆ ਜਾਂਦਾ ਹੈ, ਚੰਗੇ ਕੰਮਾਂ ਦਾ ਰੁਝਾਨ ਵਧਦੇ-ਵਧਦੇ, ਤੇ ਮਾੜੇ ਕੰਮਾਂ ਵਾਲੇ ਰੁਝਾਨ ਘਟਦੇ-ਘਟਦੇ ਪੁੰਨਾਂ ਦੀ ਤਹਿ ਉੱਚੀ ਹੋ ਜਾਂਦੀ ਹੈ, ਤੇ ਪਾਪਾਂ ਦੀ ਤਹਿ ਨੀਵੀਂ ਹੋ ਜਾਂਦੀ ਹੈ। ਪੁੰਨਾਂ ਦੀ ਤਹਿ ਉੱਚੀ ਹੋ ਜਾਣ ਦੀ ਦੇਰ ਹੈ, ਤੁਹਾਡਾ ਮਨ ਜੁੜਨਾ ਸ਼ੁਰੂ ਹੋ ਜਾਵੇਗਾ। ਇਹ ਪੱਕੀ ਗੱਲ ਹੈ। ਜਦ ਤਕ ਪਾਪਾਂ ਦੀ ਤਹਿ ਉੱਚੀ ਹੈ, ਮਨ ਨਹੀਂ ਜੁੜੇਗਾ। ਚੰਗੇ ਕੰਮਾਂ ਦਾ ਰੁਝਾਨ ਵਧਾਈ ਜਾਓ, ਦੂਜਿਆਂ ਦਾ ਘਟਾਈ ਜਾਓ। ਇਸ ਤਰ੍ਹਾਂ ਫਿਰ ਉਹ ਦਿਨ ਆ ਜਾਵੇਗਾ, ਮਨ ਜੁੜਨਾ ਸ਼ੁਰੂ ਹੋ ਜਾਵੇਗਾ ਤੇ ਭਾਈ ਵੀਰ ਸਿੰਘ ਜੀ ਵਾਲੀ ਅਵਸਥਾ ਬਣ ਜਾਵੇਗੀ, ਇੱਕ ਵਾਰੀ ਵਾਹਿਗੁਰੂ ਕਹੋਗੇ ਤੇ ਛੇ ਵਾਰੀ ਵਾਹਿਗੁਰੂ ਆਪੇ ਹੀ ਨਿਕਲੇਗਾ।



ਤੁਸੀਂ ਇਕ ਨਾਂ ਸੁਣਿਆ ਹੋਵੇਗਾ, ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ ਮਹਾਂਪੁਰਸ਼ਾਂ ਦਾ। ਇਨ੍ਹਾਂ ਕੋਲ ਇਕ ਸ਼ਰਧਾਲੂ ਬੀਬੀ ਆਉਂਦੀ ਸੀ ਜਿਸ ਦਾ ਨਾਂ ਆਇਆ ਹੈ, ਬੀਬੀ ਹਰਨਾਮ ਕੌਰ। ਉਸ ਨੇ ਆ ਕੇ ਮਹਾਂਪੁਰਸ਼ਾਂ ਨੂੰ ਬੇਨਤੀ ਕੀਤੀ, ਕਹਿਣ ਲੱਗੀ, ਮਹਾਂਪੁਰਸ਼ੋ, ਅਸੀਂ ਬਾਣੀ ਵੀ ਪੜ੍ਹਦੇ ਹਾਂ, ਪਰ ਪ੍ਰੇਸ਼ਾਨ ਵੀ ਬੜੇ ਹਾਂ। ਮਹਾਂਪੁਰਸ਼ ਹੱਸ ਪਏ। ਇਹ ਕੀ ਕਹਿ ਰਹੀ ਹੈਂ ? ਬਾਣੀ ਵੀ ਪੜ੍ਹਦੇ ਹਾਂ ਤੇ ਪ੍ਰੇਸ਼ਾਨ ਵੀ ਬੜੇ ਹਾਂ। ਹੁਣ ਜੋ ਲਿਖਿਆ ਹੈ, ਦਾਸ ਇਥੇ ਬੋਲ ਰਿਹਾ ਹੈ। ਮਹਾਂਪੁਰਸ਼ਾਂ ਨੇ ਕਿਹਾ, ਪ੍ਰੇਸ਼ਾਨੀ ਕੀ ਹੈ ? ਕਹਿਣ ਲੱਗੀ, ਸਾਡੇ ਘਰ ਦੇ ਕਈ ਕੱਪੜਿਆਂ ਨੂੰ ਛੇਕ ਪੈ ਜਾਂਦੇ ਹਨ ਤੇ ਕਈ ਕੱਪੜਿਆਂ ਨੂੰ ਟੁੱਕ ਲੱਗ ਜਾਂਦਾ ਹੈ। ਅਸੀਂ ਇੰਝ ਸਮਝਦੇ ਹਾਂ ਕਿ ਸਾਡੇ ਘਰ 'ਤੇ ਕੋਈ ਵਾਰ ਕਰ ਰਿਹਾ ਹੈ, ਸਾਡੇ ਘਰ 'ਤੇ ਕੋਈ ਇਲਮ ਕਰ ਰਿਹਾ ਹੈ। ਹਰ ਬੰਨੇ ਤੋਂ ਪ੍ਰੇਸ਼ਾਨ ਹਾਂ। ਬਾਣੀ ਵੀ ਪੜ੍ਹਦੇ ਹਾਂ। ਇਹ "ਸੋ ਕਿਨੇਹਿਆ" ਕਿਤਾਬ ਵਿੱਚ ਜ਼ਿਕਰ ਲਿਖਿਆ ਹੈ। ਉਸ ਬੀਬੀ ਹਰਨਾਮ ਕੌਰ ਨੇ ਇੱਥੋਂ ਤੱਕ ਵੀ ਕਿਹਾ ਇਕ ਨਿਸ਼ਕਾਮ ਸੁਸਾਇਟੀ ਹੈ, ਅਖੰਡ ਪਾਠ ਸਾਹਿਬ ਰੱਖਦੀ ਹੈ ਤੇ ਮਹਾਂਪੁਰਸ਼ੋ, ਮੈਂ ਉਥੇ ਜਾ ਕੇ ਰੋਲਾਂ ਵੀ ਦਿੰਦੀ ਹਾਂ। ਕੋਈ ਨਿਸ਼ਕਾਮ ਸੁਸਾਇਟੀ ਹੋਵੇਗੀ ਤੇ

ਉਥੇ ਜਾ ਕੇ ਰੋਲਾਂ ਵੀ ਦਿੰਦੀ ਹਾਂ। ਇਸ ਤੋਂ ਇਲਾਵਾ ਘਰ ਬਾਣੀ ਵੀ ਪੜ੍ਹਦੇ ਹਾਂ ਪਰ ਘਰ ਪ੍ਰੇਸ਼ਾਨੀ ਵੀ ਬੜੀ ਹੈ। ਦੋ ਕੁ ਮਿੰਟ ਸੋਚ ਕੇ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ ਕਹਿਣ ਲੱਗੇ, ਕਿ ਘਰ ਵਿੱਚ ਕਿਤੇ ਮੀਟ ਸ਼ਰਾਬ ਤਾਂ ਨਹੀਂ ਵਰਤਿਆ ਜਾਂਦਾ। ਧਿਆਨ ਦੇਣਾ। ਇਹ ਮੁਸ਼ਕਲ ਕਈ ਵਾਰ ਹੁੰਦੀ ਹੈ। ਸਾਡੇ ਘਰਾਂ ਵਿੱਚ ਨੇਮ ਹਨ, ਦਵਾਈ ਖਾ ਰਹੇ ਹਾਂ ਪਰ ਪਰਹੇਜ਼ ਨਹੀਂ। ਮਹਾਂਪੁਰਸ਼ ਕਹਿੰਦੇ, ਘਰ ਵਿੱਚ ਮੀਟ ਸ਼ਰਾਬ, ਇਸ ਦੀ ਵਰਤੋਂ ਤਾਂ ਨਹੀਂ ਤੇ ਉਸ ਬੀਬੀ ਹਰਨਾਮ ਕੌਰ ਦਾ ਜਵਾਬ ਸੀ, ਮੈਂ ਨਹੀਂ ਛਕਦੀ, ਪਰ ਬਾਕੀ ਪਰਵਾਰ ਸਾਰਾ ਹੀ ਖਾਂਦਾ ਹੈ। ਮਹਾਂਪੁਰਸ਼ਾਂ ਨੇ ਬਚਨ ਕੀਤਾ, ਕਹਿਣ ਲੱਗੇ, ਜਿਸ ਘਰ ਵਿੱਚ ਦੋਵੇਂ ਚੀਜ਼ਾਂ ਹੋਣ, ਫਿਰ ਪ੍ਰੇਸ਼ਾਨੀਆਂ ਕਿਵੇਂ ਜਾਣ। ਦਵਾਈ ਤਾਂ ਖਾਧੀ ਜਾ ਰਹੀ ਹੈ ਪਰ ਪਰਹੇਜ਼ ਨਹੀਂ। ਪ੍ਰੇਸ਼ਾਨੀਆਂ ਕਿਵੇਂ ਜਾਣ ? ਉਹ ਬੀਬੀ ਬੇਨਤੀ ਕਰਨ ਲੱਗੀ, ਮਹਾਂਪੁਰਸ਼ੋ, ਜੀ ਕੋਈ ਰਾਹ ਦੱਸੋ ? ਕਹਿਣ ਲੱਗੇ, ਇਹ ਗੱਲ ਤੇਰੇ ਪਰਵਾਰ ਨਾਲ ਜੁੜੀ ਹੈ। ਆਪਣੇ ਪਰਵਾਰ ਨੂੰ ਪੁੱਛ ਕੇ ਆ ਕਿ ਕੀ ਉਹ ਇਨ੍ਹਾਂ ਦੋ ਚੀਜ਼ਾਂ ਦਾ ਘਰ ਵਿੱਚੋਂ ਤਿਆਗ ਕਰ ਦੇਣਗੇ ? ਤੇ ਮਹਾਂਪੁਰਸ਼ਾਂ ਦਾ ਬਚਨ ਪੜ੍ਹ ਕੇ ਦਾਸ ਹੈਰਾਨ ਹੋ ਗਿਆ। ਕਹਿਣ ਲੱਗੇ, ਮੀਟ ਤੇ ਸ਼ਰਾਬ ਦਾ ਘਰ ਵਿੱਚੋਂ ਤਿਆਗ ਕਰ ਦਿਓ, ਗੁਰੂ ਨਾਨਕ ਮਹਾਰਾਜ ਤੁਹਾਡੇ ਘਰ ਵਿੱਚੋਂ ਪ੍ਰੇਸ਼ਾਨੀਆਂ ਦਾ ਤਿਆਗ ਕਰ ਦੇਣਗੇ। ਉਸ ਮਾਤਾ ਹਰਨਾਮ ਕੌਰ ਦੀ ਇਕ ਸੰਗਤ ਕਰਨ ਨਾਲ ਪਹਿਲਾਂ ਤਾਂ ਆਪਣੀ ਮੈਲ ਕੱਟੀ ਗਈ ਤੇ ਫਿਰ ਸੱਚ ਕਹਿਣ ਦੀ ਜੁਰਅੱਤ ਕੀਤੀ ਕਿ ਮੈਂ ਨਹੀਂ ਖਾਂਦੀ ਪਰ ਪਰਵਾਰ ਖਾਂਦਾ ਹੈ। ਸੱਚ ਕਹਿਣ ਦੀ ਜੁਰਅੱਤ। ਸੰਗਤ ਕਰਨ ਨਾਲ ਮਨ ਪੁਣਿਆ ਗਿਆ।



*ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ॥*
*ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ॥*

(ਅੰਗ ੧੦੮੭)

ਮਹਾਂਪੁਰਸ਼ ਕਹਿੰਦੇ, ਇਹ ਮਸਲਾ ਤੇਰੇ ਪਰਵਾਰ ਨਾਲ ਰਲਿਆ ਹੋਇਆ ਹੈ। ਜਾ ਪਹਿਲਾਂ ਪੁੱਛ ਆ। ਇਹ ਦੋਵੇਂ ਚੀਜ਼ਾਂ ਘਰ ਵਿੱਚੋਂ ਤਿਆਗ ਦੇਵੋ, ਗੁਰੂ ਨਾਨਕ ਮਹਾਰਾਜ ਤੁਹਾਡੇ ਘਰ ਵਿੱਚੋਂ ਪ੍ਰੇਸ਼ਾਨੀਆਂ ਤਿਆਗ ਦੇਣਗੇ। ਪਹਿਲੀ ਕਲਾਸ ਚੜ੍ਹੀ ਹੈ, ਗੁਰਬਾਣੀ ਪੜ੍ਹ ਰਹੀ ਹੈ, ਪਰ ਅੱਜ ਦੂਜੀ ਕਲਾਸ ਵਿੱਚ ਚੜ੍ਹ ਗਈ, ਮਨ ਪੁਣਿਆ ਗਿਆ ਹੈ, ਸੰਗਤ ਕਰਨ ਨਾਲ। ਤੀਜੀ ਕਲਾਸ ਹੈ, ਚੰਗੇ ਕੰਮਾਂ ਵੱਲ ਰੁਝਾਨ ਵਧਣਾ। ਫਿਰ ਉਹ ਕਹਿਣ ਲੱਗੀ, ਆਪਣੇ ਪੁੱਤਰਾਂ ਤੇ ਪਤੀ ਨੂੰ ਜਾ ਕੇ ਗੱਲ ਕਰਦੀ ਹਾਂ ਕਿ ਜੇ ਇਹ ਛੱਡ ਦੇਵੋਗੇ ਤੇ ਫਿਰ ਇਹ ਪ੍ਰੇਸ਼ਾਨੀਆਂ ਨਹੀਂ ਰਹਿਣਗੀਆਂ। ਮਹਾਂਪੁਰਸ਼ਾਂ ਦਾ ਬਚਨ ਹੈ। ਇਸ ਤਰ੍ਹਾਂ ਮਾਤਾ ਜਦੋਂ ਉੱਠ ਕੇ ਤੁਰਨ ਲੱਗੀ ਤੇ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਨੇ ਮਾਤਾ ਨੂੰ ਅਵਾਜ਼ ਮਾਰੀ। ਕਹਿਣ ਲੱਗੇ, ਘਰਦਿਆਂ ਨਾਲ ਕਿਵੇਂ ਗੱਲ ਕਰੇਂਗੀ ? ਉਹ ਕਹਿਣ ਲੱਗੀ ਕਿ ਅੱਧੇ ਘੰਟੇ ਵਿੱਚ ਘਰ ਜਾ ਕੇ ਗੱਲ ਛੇੜ ਦਿੰਦੀ ਹਾਂ ਕਿ ਦੋਵੇਂ ਚੀਜ਼ਾਂ ਦਾ ਤਿਆਗ ਕਰੋ। ਬਾਬਾ ਜੀ

ਕਹਿਣ ਲੱਗੇ, ਫਿਰ ਤਾਂ ਉਹ ਕਦੀ ਵੀ ਨਹੀਂ ਮੰਨਣ ਲੱਗੇ। ਇਹ ਵੀ ਜੁਗਤੀ ਹੈ। ਬਾਬਾ ਜੀ ਕਹਿੰਦੇ ਬੀਬੀ ਹਰਨਾਮ ਕੌਰ ਨੂੰ ਕਿ ਅਗਰ ਆਪਣੇ ਬੱਚੇ ਤੇ ਪਤੀ ਨੂੰ ਇੱਕ ਔਗੁਣ ਦਾ ਚਾਨਣਾ ਕਰਵਾਉਣਾ ਹੈ ਤੇ ਸ਼ੁੱਭ ਕਰਮਾਂ ਵੱਲ ਪ੍ਰੇਰਨਾ ਦੇਣੀ ਹੈ ਤਾਂ ਪਹਿਲਾਂ ਗੁਰੂ ਨੂੰ ਨਾਲ ਲੈ ਲੈ। ਕਿਆ ਬਾਤ ਹੈ। ਆਹ ਘੁੰਡੀਆਂ ਕਿਤੇ-ਕਿਤੇ ਲੱਭਦੀਆਂ ਹਨ। ਇਸ ਨੂੰ ਹੁਣ ਸਮਝ ਲੈਣਾ। ਕਿਸੇ ਨੂੰ ਕੁਝ ਸਮਝਾਉਣਾ ਹੋਵੇ ਤੇ ਗੁਰੂ ਨੂੰ ਨਾਲ ਲੈ ਲਵੋ ਤੇ ਫਿਰ 101% ਅਸਰ ਹੋ ਜਾਵੇਗਾ। ਜੇ ਆਪਣੇ ਬਲ ਨਾਲ ਸਮਝਾਉਣ ਲੱਗੇ ਹਾਂ ਤੇ ਫਿਰ ਸ਼ਾਇਦ ਗੱਲ ਨਾ ਬਣੇ। ਬਾਤ ਨਾ ਬਣੇ। ਉਹ ਹਰਨਾਮ ਕੌਰ ਕਹਿਣ ਲੱਗੀ, ਬਾਬਾ ਜੀ, ਮਹਾਂਪੁਰਸ਼ੋ, ਗੁਰੂ ਨੂੰ ਨਾਲ ਕਿਵੇਂ ਲਵਾਂ ? ਬਾਬਾ ਹਰਨਾਮ ਸਿੰਘ ਜੀ ਕਹਿਣ ਲੱਗੇ, ਭਾਵੇਂ ਗੱਲ ਛੇੜ ਲਈਂ ਪਰ ਗੱਲ ਛੇੜਨ ਤੋਂ ਪਹਿਲਾਂ ਪੰਜ ਪਾਠ ਜਪੁਜੀ ਸਾਹਿਬ ਜੀ ਦੇ ਕਰ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿੱਚ ਅਰਦਾਸ ਕਰ ਕੇ ਗੱਲ ਕਰੀਂ, ਫਿਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਤੇਰੇ ਨਾਲ ਚੱਲਣਗੇ। ਬਲਿਹਾਰ ਜਾਈਏ ਉਨ੍ਹਾਂ ਮਹਾਂਪੁਰਸ਼ਾਂ ਤੋਂ ਜਿਹੜੇ ਵਿਧੀਆਂ ਵੀ ਦੇ ਦਿੰਦੇ ਹਨ। ਮਨ ਵੀ ਪੁਣ ਦਿੰਦੇ ਹਨ। ਇਹ ਸਭ ਕੁਝ ਸੰਗਤ ਵਿੱਚ ਆ ਕੇ ਮਿਲਦਾ ਹੈ, ਚੰਗੇ ਮੰਦੇ ਦੀ ਪਹਿਚਾਣ ਹੋ ਜਾਂਦੀ ਹੈ। ਇਹ ਅੰਦਰੋਂ ਕਿੰਨੀ ਵੱਡੀ ਗੱਲ ਹੈ। ਭਗਤ ਫ਼ਰੀਦ ਜੀ ਦਾ ਸ਼ਬਦ ਹੈ :-

*ਵਿਧਣ ਖੂਹੀ ਮੁੰਧ ਇਕੇਲੀ॥ ਨਾ ਕੋ ਸਾਥੀ ਨਾ ਕੋ ਬੇਲੀ॥*



(ਅੰਗ ੭੯੪)

ਇਹ ਜਿਹੜਾ ਸੰਸਾਰ ਹੈ, ਹਨ੍ਹੇਰੇ ਵਾਲੀ ਖੂਹੀ ਹੈ। ਨਾ ਕੋਈ ਸਾਥੀ ਹੈ ਤੇ ਨਾ ਕੋਈ ਬੇਲੀ ਹੈ। ਫਿਰ ਹੱਲ ਦੱਸਿਆ ਹੈ, ਅਰਦਾਸ ਕਰ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥* (ਅੰਗ ੭੯੪)

ਸੰਗਤ ਮਿਲ ਗਈ ਤੇ ਅੱਲ੍ਹਾ ਆਪੇ ਹੀ ਮਿਲ ਗਿਆ।

*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

ਕਿੰਨੀ ਵਡਿਆਈ ਸੰਗਤ ਨੂੰ ਦਿੱਤੀ ਹੈ। ਉਨ੍ਹਾਂ ਤੋਂ ਕੁਰਬਾਨ ਜਾਈਏ ਜਿਹੜੇ ਵਿਧੀਆਂ ਵੀ ਦੇ ਦਿੰਦੇ ਹਨ ਤੇ ਮਨ ਵੀ ਪੁਣ ਦਿੰਦੇ ਹਨ। ਕਿਰਪਾ ਹੋ ਜਾਂਦੀ ਹੈ। ਸਾਡੇ ਗੁਰੂ ਸਾਹਿਬ ਵੀ ਵਿਧੀਆਂ ਦਿੰਦੇ ਰਹੇ। ਸ੍ਰੀ ਗੁਰੂ ਅਰਜਨ ਦੇਵ ਜੀ ਕੋਲ ਦੋ ਚੌਧਰੀ ਆਉਂਦੇ ਸਨ ਤੇ ਹਰ ਮੱਸਿਆ 'ਤੇ ਆਉਣਾ, ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕਿਹਾ, ਝੂਠ ਤਾਂ ਨਹੀਂ ਬੋਲਦੇ। ਹੁਣ ਹਾਲੇ ਤੀਸਰੀ ਕਲਾਸ ਚੜ੍ਹੇ ਹੀ ਨਹੀਂ ਸੀ ਪਰ ਸੰਗਤ ਵਿੱਚ ਆਉਂਦੇ ਸੀ, ਉੱਦਮ ਕਰਦੇ ਸੀ। ਦੂਜੀ ਕਲਾਸ ਵਿੱਚ ਸਨ ਦਾਖ਼ਲ ਹੋ ਗਏ ਸਨ। ਮਨ ਪੁਣਿਆ ਗਿਆ ਸੀ। ਗੁਰੂ ਸਾਹਿਬ ਕਹਿਣ ਲੱਗੇ, ਸੁਣਦੇ ਤਾਂ ਹੋ, ਕਥਾ ਵਿੱਚ ਕਿ ਝੂਠ ਨਹੀਂ ਬੋਲਣਾ ਚਾਹੀਦਾ। ਮਹਾਰਾਜ ਕਹਿੰਦੇ, ਫਿਰ ਝੂਠ ਤਾਂ ਨਹੀਂ

ਬੋਲਦੇ। ਅੱਗੋਂ ਕਹਿਣ ਲੱਗੇ, ਮਹਾਰਾਜ ਜੀ, ਅਸੀਂ ਪਿੰਡ ਦੇ ਚੌਧਰੀ ਹਾਂ। ਜੇ ਝੂਠ ਨਾ ਬੋਲੀਏ ਤੇ ਸਾਡਾ ਗੁਜ਼ਾਰਾ ਹੀ ਨਹੀਂ। ਮਹਾਰਾਜ ਕਹਿੰਦੇ :

*ਕੂੜੁ ਬੋਲਿ ਮੁਰਦਾਰੁ ਖਾਇ॥* (ਅੰਗ ੧੩੯)

ਇੱਕ ਝੂਠ ਪਿੱਛੇ ਇੱਕ ਮੁਰਦਾ ਖਾਣਾ ਪੈਂਦਾ ਹੈ।

*ਕੂੜੁ ਬੋਲਿ ਮੁਰਦਾਰੁ ਖਾਇ॥*

ਕੀ ਲੋੜ ਹੈ ? ਇਸ ਦਾ ਤਿਆਗ ਕਰੋ। ਇਹ ਪਤਾ ਹੈ ਝੂਠ ਮਾੜਾ ਹੈ। ਇਹ ਤੀਜੀ ਕਲਾਸ ਹੈ, ਗੁਰੂ ਨਾਨਕ ਦੇ ਸਕੂਲ ਦੀ ਕਿ ਮਾੜੇ ਕੰਮਾਂ ਵੱਲ ਰੁਚੀ ਘਟਣੀ ਤੇ ਚੰਗੇ ਕੰਮਾਂ ਵੱਲ ਰੁਚੀ ਵਧਣੀ। ਅੱਜ ਬਾਬੇ ਦੀ ਮੌਜ ਆ ਗਈ, ਸ੍ਰੀ ਗੁਰੂ ਅਰਜਨ ਦੇਵ ਜੀ ਦੀ ਕਿ ਇਨ੍ਹਾਂ ਨੂੰ ਤੀਜੀ ਕਲਾਸ ਵਿੱਚ ਚੜ੍ਹਾਉਣਾ ਹੀ ਚੜ੍ਹਾਉਣਾ ਹੈ। ਮਹਾਰਾਜ ਜੀ ਕਹਿਣ ਲੱਗੇ, ਝੂਠ ਨਾ ਬੋਲਿਆ ਕਰੋ। ਪਿੰਡ ਦੇ ਚੌਧਰੀ ਪੰਜ ਕੁ ਮਿੰਟ ਸੋਚ ਕੇ ਕਹਿੰਦੇ, ਮਹਾਰਾਜ ਜੀ ਸਾਡੇ ਲਈ ਮੁਸ਼ਕਲ ਹੈ। ਝੂਠ ਛੱਡਿਆ ਨਹੀਂ ਜਾਣਾ। ਇਸ ਦਾ ਤਿਆਗ ਨਹੀਂ ਹੋਣਾ। ਇਹ ਦੇਖੋ ਤੀਜੀ ਕਲਾਸ ਵਿੱਚ ਚੜ੍ਹਾਉਣ ਲੱਗੇ ਹਨ ਪਿਤਾ ਜੀ, ਵਿਧੀ ਦੱਸ ਕੇ। ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ, ਜੇ ਝੂਠ ਦਾ ਤਿਆਗ ਨਹੀਂ ਕਰ ਸਕਦੇ ਤੇ ਇਕ ਕੰਮ ਕਰ ਲਓ। ਜੀ, ਉਹ ਕੀ ? ਕਹਿਣ ਲੱਗੇ, ਇਕ ਕਾਪੀ 'ਤੇ ਰੋਜ਼ ਲਿਖ ਹੀ ਲਿਆ ਕਰੋ। ਅੱਜ ਕਿੰਨੇ ਝੂਠ ਬੋਲੇ ਹਨ। ਅਗਲੀ ਮੌਸਿਆ ਨੂੰ ਆਓਗੇ ਤੇ ਕਾਪੀ ਲੈ ਕੇ ਆਉਣਾ ਕਿ ਰੋਜ਼ ਕਿੰਨੇ ਝੂਠ ਬੋਲੇ ਹਨ। ਨਾਲ ਵਿਧੀ ਦੇ ਦਿੱਤੀ। ਇਹ ਆਪਣੇ ਨਗਰ ਚਲੇ ਗਏ। ਗੁਰੂ ਸਾਹਿਬ ਨੇ ਕਿਹਾ ਸੀ ਕਿ ਰੋਜ਼ ਲਿਖਣਾ ਹੈ ਕਿ ਕਿੰਨੇ ਝੂਠ ਬੋਲੇ ਹਨ ਜਦੋਂ ਸਾਰਾ ਦਿਨ ਬੀਤਿਆ, ਸਾਰਾ ਸੋਚਿਆ, ਕਿੰਨੇ ਝੂਠ ਬੋਲੇ ਹਨ ਤੇ ਲਿਖਿਆ ਕਿ ਅੱਜ ਇਸ ਤਾਰੀਖ਼ ਨੂੰ 17 ਝੂਠ ਬੋਲੇ ਹਨ। ਵਿਧੀ ਦੇ ਦਿੱਤੀ। ਪਹਿਚਾਣ ਤਾਂ ਹੋ ਜਾਵੇ। ਬਾਬੇ ਨੇ ਵਿਧੀ ਦੇ ਕੇ ਚੜ੍ਹਾ ਦਿੱਤਾ, ਤੀਜੀ ਕਲਾਸ ਵਿੱਚ।

ਹੁਣ ਦੋਵੇਂ ਚੌਧਰੀ ਸੋਚਦੇ ਹਨ, ਹੈ ਸਿੱਖ ਸੀ, ਪਿੰਡ ਦੇ ਚੌਧਰੀ ਸੀ ਤੇ ਆਪਣੇ ਮਨ ਨੂੰ ਕਹਿਣ ਲੱਗੇ, ਮਨਾ, ਕੱਲ੍ਹ ਕਿਉਂ ਨਾ ਹੋਵੇ ਕਿ ਇਹ ਝੂਠ 19 ਨਾ ਹੋਣ, 15 ਹੀ ਹੋਣ। ਚੰਗੇ ਕੰਮਾਂ ਵੱਲ ਰੁਝਾਨ ਵਧਣਾ, ਮਾੜੇ ਵੱਲ ਘਟਣਾ। ਅਗਲੇ ਦਿਨ ਧਿਆਨ ਰੱਖਿਆ। 15 ਹੋ ਗਏ। ਇਸ਼ਾਰਾ ਸਮਝਣਾ। ਫਿਰ ਅਗਲੇ ਦਿਨ ਸੋਚਦੇ ਹਨ ਕਿ 15 ਦੇ 16 ਨਾ ਹੋਣ, 13-14 ਹੀ ਹੋਣ। ਧਿਆਨ ਰੱਖਿਆ 13 ਹੋ ਗਏ। ਹੁਣ ਚੰਗੇ ਕੰਮਾਂ ਵੱਲ ਰੁਚੀ ਵਧ ਰਹੀ ਹੈ, ਮਾੜੇ ਕੰਮਾਂ ਵੱਲ ਘੱਟ ਰਹੀ ਹੈ। ਤੀਜੀ ਕਲਾਸ ਵਿੱਚ ਚੜ੍ਹਾ ਦਿੱਤਾ, ਪਿਤਾ ਜੀ ਨੇ।

ਅਗਲੀ ਮੌਸਿਆ ਨੂੰ ਜਦੋਂ ਆਏ, ਸ੍ਰੀ ਗੁਰੂ ਅਰਜਨ ਦੇਵ ਜੀ ਕੋਲ, ਮੱਥਾ ਟੇਕਿਆ ਤੇ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ, ਕਾਪੀ ਲਿਆਏ ਹੋ ਜਿਸ 'ਤੇ ਲਿਖਿਆ ਹੈ। ਕਾਪੀ ਦਿਖਾਈ ਤੇ ਜਦੋਂ ਕਾਪੀ ਪੜ੍ਹੀ ਕਿ ਇੰਨੀ ਤਾਰੀਖ 17, ਇੰਨੀ ਤਾਰੀਖ਼ 15, ਇੰਨੀ ਤਾਰੀਖ਼

13, ਇੰਨੀ ਤਾਰੀਖ਼ 11, ਹੁਣ ਅੱਗੇ ਜਾ ਕੇ ਤਾਰੀਖ਼ ਪਾਈ ਹੈ, ਪਰ ਖ਼ਾਲੀ ਲਕੀਰ। ਅੱਗੇ ਫਿਰ ਖ਼ਾਲੀ ਲਕੀਰ। ਮਹਾਰਾਜ ਜੀ ਕਹਿੰਦੇ, ਕੀ ਗੱਲ ਅੱਗੇ ਲਿਖਿਆ ਨਹੀਂ। ਕਹਿਣ ਲੱਗੇ, ਮਹਾਰਾਜ ਜੀ, ਤੁਸੀਂ ਵਿਧੀ ਦੇ ਦਿੱਤੀ ਹੈ। ਜਿਸ ਦਿਨ 17 ਲਿਖਿਆ ਤੇ ਸ਼ਰਮ ਬੜੀ ਆਈ। ਸੋਚਿਆ ਕਿ ਇਧਰ ਰੁਚੀ ਘਟਾਈਏ ਤੇ ਚੰਗੇ ਕੰਮਾਂ ਵੱਲ ਵਧਾਈਏ। ਸਤਿਗੁਰੂ ਦੀ ਕਿਰਪਾ ਹੋ ਗਈ। ਅਗਲੇ ਦਿਨ ਧਿਆਨ ਰੱਖਿਆ, ਮਾੜੇ ਕੰਮਾਂ ਦੀ ਰੁਚੀ ਘਟਾਉਣ ਦਾ, 15 ਹੋ ਗਏ। ਅਗਲੇ ਦਿਨ ਫਿਰ ਧਿਆਨ ਰੱਖਿਆ ਤੇ ਫਿਰ ਸਤਿਗੁਰੂ ਜੀ, ਤੁਹਾਡੀ ਕਿਰਪਾ ਹੋ ਗਈ ਹੈ। ਚੰਦ ਦਿਨਾਂ ਬਾਅਦ ਜਿੱਥੇ ਲਕੀਰ ਪਈ ਹੈ, ਇੱਕ ਵੀ ਝੂਠ ਨਹੀਂ ਬੋਲਿਆ।

*ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ॥*

(ਅੰਗ ੪੬੮)

ਇਹ ਜੁਗਤੀਆਂ ਮਿਲਦੀਆਂ ਹਨ, ਗੁਰੂ ਦੇ ਚਰਨਾਂ ਵਿੱਚੋਂ, ਸੰਗਤ ਵਿੱਚੋਂ। ਗੁਰੂ ਸਾਹਿਬ ਨੇ ਜੁਗਤੀ ਦੇ ਦਿੱਤੀ। ਇਕ ਬੇਨਤੀ ਹੈ, ਮਹਾਂਪੁਰਸ਼ਾਂ ਦੇ ਇਤਿਹਾਸ ਘਰ ਵਿੱਚ ਰੱਖਿਆ ਕਰੋ। ਗੁਰੂ ਦੀ ਸਿਫ਼ਤ ਪੰਜ ਤਰ੍ਹਾਂ ਦੀ ਹੈ। ਬਾਬਾ ਨੰਦ ਸਿੰਘ ਜੀ ਸੰਗਤ ਵਿੱਚ ਬੈਠੇ ਹੋਏ ਤੇ ਸੰਤ ਸੁਜਾਨ ਸਿੰਘ ਜੀ ਨੇ ਸਾਖੀ ਲਗਾਈ, ਮੱਖਣ ਸ਼ਾਹ ਲੁਬਾਣੇ ਦੀ। ਅਗਲੇ ਦਿਨ ਸੰਧਿਆ ਵੇਲੇ ਫਿਰ ਕੀਰਤਨ ਸੀ ਤੇ ਬਾਬਾ ਜੀ ਨੇ ਫਿਰ ਇਸ਼ਾਰਾ ਕਰ ਦਿੱਤਾ ਕਿ ਮੱਖਣ ਸ਼ਾਹ ਲੁਬਾਣੇ ਦੀ ਸਾਖੀ ਸੁਣਾਓ। ਉਹ ਸੋਚਣ ਲੱਗੇ ਕਿ ਕੱਲ੍ਹ ਤਾਂ ਲਗਾਈ ਹੈ ਪਰ ਚਲੋ ! ਜਿਵੇਂ ਮਹਾਂਪੁਰਸ਼ਾਂ ਦਾ ਹੁਕਮ। ਤੀਜੇ ਦਿਨ ਫਿਰ ਕੀਰਤਨ ਕਰਨ ਲੱਗੇ, ਬਾਬਾ ਜੀ ਨੇ ਫਿਰ ਸੁਨੇਹਾ ਭੇਜਿਆ ਕਿ ਮੱਖਣ ਸ਼ਾਹ ਲੁਬਾਣੇ ਦੀ ਸਾਖੀ ਲਗਾਓ। ਦੋ ਦਿਨ ਹੋ ਗਏ ਹਨ ਤੇ ਅੱਜ ਤੀਜੇ ਦਿਨ ਫਿਰ। ਚੌਥੇ ਦਿਨ ਕੀਰਤਨ ਕਰਨ ਲੱਗੇ, ਬਾਬਾ ਸੁਜਾਨ ਸਿੰਘ ਜੀ, ਬਾਬਾ ਨੰਦ ਸਿੰਘ ਜੀ ਬੈਠੇ। ਬਾਬਾ ਜੀ ਕਹਿੰਦੇ, ਮੱਖਣ ਸ਼ਾਹ ਲੁਬਾਣੇ ਦੀ ਸਾਖੀ ਲਗਾਓ। ਪੰਜਵੇਂ ਦਿਨ ਫਿਰ ਉਹੀ ਸਾਖੀ ਲਗਾਈ । ਸੰਤ ਸੁਜਾਨ ਸਿੰਘ ਜੀ ਕਹਿਣ ਲੱਗੇ, ਬਾਬਾ ਜੀ, ਇਹ ਕੀ ਕਰ ਰਹੇ ਹੋ ? ਅੱਜ ਪੰਜਵਾਂ ਦਿਨ ਹੈ। ਉਹੋ ਹੀ ਸਾਖੀ ਰੋਜ਼। ਜਦੋਂ ਪੰਜਵੇਂ ਦਿਨ ਕਿਹਾ ਤੇ ਬੇਨਤੀ ਕੀਤੀ, ਬਾਬਾ ਜੀ, ਚਾਰ ਦਿਨ ਹੋ ਗਏ ਇੱਕੋ ਸਾਖੀ ਤੇ ਪੰਜਵੇਂ ਦਿਨ ਵੀ ਉਹੋ ਸਾਖੀ। ਵੇਖੋ, ਇਹ ਜੁਗਤੀ ਦੇਣੀ ਸੀ। ਬਾਬਾ ਨੰਦ ਸਿੰਘ ਜੀ ਨੇ ਜੁਗਤੀ ਦਿੱਤੀ, ਕਹਿੰਦੇ, ਸੁਜਾਨ ਸਿੰਘ, ਮੈਂ ਬਾਰ-ਬਾਰ ਮੱਖਣ ਸ਼ਾਹ ਲੁਬਾਣੇ ਦੀ ਸਾਖੀ ਕਿਉਂ ਸੁਣਦਾ ਪਿਆ ਹਾਂ। ਮੈਂ ਵਿੱਚੋਂ ਜੁਗਤੀ ਲੱਭਦਾ ਪਿਆ ਹਾਂ ਕਿ ਮੱਖਣ ਸ਼ਾਹ ਲੁਬਾਣੇ ਕੋਲ ਕਿਹੜੀ ਜੁਗਤੀ ਸੀ, ਅਰਦਾਸ ਕਰਨ ਦੀ। 26 ਸਾਲ ਜਿਹੜਾ ਗੁਰੂ ਭੋਰੇ ਵਿੱਚ ਬੈਠਾ ਰਿਹਾ ਹੈ, ਉਹ ਕਿਹੜੀ ਜੁਗਤੀ ਹੈ, 26 ਸਾਲ ਭੋਰੇ ਵਿੱਚ ਬੈਠਣ ਵਾਲੇ ਨੂੰ ਵੀ ਬਾਹਰ ਕੱਢ ਲਿਆਏ, ਬੇੜਾ ਬੰਨੇ ਲਾਉਣ ਲਈ। ਇਸ ਤਰ੍ਹਾਂ ਮਹਾਂਪੁਰਸ਼ਾਂ ਦੇ ਜੀਵਨ ਪੜ੍ਹਨ ਨਾਲ, ਕਥਾ ਸੁਣਨ ਨਾਲ, ਗੁਰਮਤਿ ਦੀਆਂ ਡੂੰਘਾਈਆਂ ਮਿਲਦੀਆਂ ਹਨ। ਇਨ੍ਹਾਂ ਦੋਵੇਂ ਚੌਧਰੀਆਂ ਦਾ ਝੂਠ ਨਿਕਲ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਜੁਗਤੀ ਦੇ ਕੇ ਤੀਜੀ ਕਲਾਸ ਵਿੱਚ ਚੜ੍ਹਾ ਦਿੱਤਾ ਕਿ

ਚੰਗੇ ਕੰਮ ਵੱਲ ਰੁਝਾਨ ਬਣ ਜਾਵੇ।

ਬਾਬਾ ਹਰਨਾਮ ਸਿੰਘ ਜੀ ਉਸ ਬੀਬੀ ਨੂੰ ਕਹਿਣ ਲੱਗੇ, ਇਸ ਤਰ੍ਹਾਂ ਗੱਲ ਕਰੇਂਗੀ ਤੇ ਗੱਲ ਨਹੀਂ ਬਣਨੀ। ਗੁਰੂ ਨੂੰ ਨਾਲ ਲੈ ਕੇ ਚੱਲ। ਘਰ ਜਾ ਕੇ ਪੰਜ ਪਾਠ ਜਪੁਜੀ ਸਾਹਿਬ ਹਾਜ਼ਰੀ ਲਗਾਈਂ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿੱਚ ਬੇਨਤੀ ਕਰੀਂ, ਮੈਂ ਆਪ ਜੀ ਦੀ ਬੱਚੀ ਗੱਲ ਕਰਨ ਲੱਗੀ ਹਾਂ। ਗੱਲ ਤਾਂ ਤੂੰ ਕਰੇਂਗੀ, ਪਰ ਵਰਤਣਗੇ ਉਹ। ਨਹੀਂ ਤਾਂ ਗੁੱਸਾ ਨਾ ਕਰਿਓ ਕਿ ਸ਼ਰਾਬ ਮੀਟ ਛੱਡਣਾ ਕਿਹੜਾ ਸੌਖਾ ਹੈ। ਉਸ ਬੀਬੀ ਨੇ ਪੰਜ ਪਾਠ ਜਪੁਜੀ ਸਾਹਿਬ ਦੀ ਹਾਜ਼ਰੀ ਲਗਾ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅੱਗੇ ਅਰਦਾਸ ਕਰ ਕੇ ਪਰਵਾਰ ਨਾਲ ਗੱਲ ਛੇੜੀ ਕਿ ਬਾਬਾ ਹਰਨਾਮ ਸਿੰਘ ਜੀ ਨਾਲ ਆਪਣੀ ਘਰ ਦੀ ਪਰੇਸ਼ਾਨੀ ਦਾ ਜ਼ਿਕਰ ਕੀਤਾ ਹੈ ਤੇ ਉਨ੍ਹਾਂ ਨੇ ਬਚਨ ਕੀਤਾ ਹੈ ਕਿ ਤੁਸੀਂ ਸ਼ਰਾਬ ਮੀਟ ਦਾ ਤਿਆਗ ਕਰ ਦਿਓ, ਗੁਰੂ ਨਾਨਕ ਮਹਾਰਾਜ ਤੁਹਾਡੀਆਂ ਪ੍ਰੇਸ਼ਾਨੀਆਂ ਦਾ ਤਿਆਗ ਕਰ ਦੇਣਗੇ। ਆਪਣੇ ਬੱਚਿਆਂ ਨੂੰ ਪੁੱਛਿਆ, ਪਤੀ ਨੂੰ ਪੁੱਛਿਆ ਕਿ ਕਰੋਗੇ ਤਿਆਗ ਤੇ ਹੁਣ ਜਿਹੜੇ ਪੰਜ ਪਾਠ ਜਪੁਜੀ ਸਾਹਿਬ ਦੇ ਕਰ ਕੇ ਕਲਗੀਧਰ ਪਿਤਾ ਜੀ ਨੂੰ ਨਾਲ ਲਿਆ ਸੀ, ਉਹ ਹਿਰਦੇ 'ਤੇ ਬੈਠ ਗਏ। ਕਹਿਣ ਲੱਗੇ, ਜਿਹੜੀਆਂ ਸਾਡੀਆਂ ਨਿੱਤ ਦੀਆਂ ਪ੍ਰੇਸ਼ਾਨੀਆਂ ਸਾਡੇ ਘਰ ਜੇ ਇਹ ਸਾਰੀਆਂ ਖ਼ਤਮ ਹੋ ਜਾਣ, ਇਨ੍ਹਾਂ ਦੋਵੇਂ ਚੀਜ਼ਾਂ ਦਾ ਅਸੀਂ ਤਿਆਗ ਕਰਨ ਨੂੰ ਤਿਆਰ ਹਾਂ। ਅਗਲਾ ਜ਼ਿਕਰ ਬਹੁਤ ਪਿਆਰਾ ਹੈ। ਉਹ ਬੀਬੀ ਆ ਗਈ, ਬਾਬਾ ਜੀ ਕੋਲ ਤੇ ਆ ਕੇ ਕਹਿਣ ਲੱਗੀ ਬਾਬਾ ਜੀ, ਮੇਰੇ ਘਰ ਦੇ ਮੰਨ ਗਏ ਹਨ। ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ ਮਹਾਂਪੁਰਸ਼ਾਂ ਨੇ ਉਸ ਵੇਲੇ ਇਹ ਪੰਕਤੀ ਬੋਲੀ :



*ਪੂਛਤ ਹੈ ਵੈਦ ਹਾਥ ਅਉਖਧੁ ਨ ਸੰਜਮ॥*

ਵੈਦ ਨੂੰ ਪੁੱਛਿਆ, ਦਵਾਈ ਖਾਧੀ, ਪਰ ਪਰਹੇਜ਼ ਨਾ ਰੱਖਿਆ।

*ਕੈਸੇ ਮਿਟਤ ਰੋਗ ਸੁਖ ਸਹਜ ਸਮਾਈਐ॥*

ਤੇਰੇ ਘਰ ਮੁਸ਼ਕਲ ਸੀ। ਬਾਣੀ ਪੜ੍ਹੀ ਜਾ ਰਹੀ ਸੀ, ਪਰ ਪਰਹੇਜ਼ ਨਹੀਂ ਸੀ ਜਿਸ ਕਰਕੇ ਸੁੱਖ ਕਿਵੇਂ ਆਉਣ। ਦਾਸ ਹੈਰਾਨ ਰਹਿ ਗਿਆ। ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲੇ, ਆਪ ਉਸ ਬੀਬੀ ਦੇ ਘਰ ਚੱਲ ਕੇ ਗਏ। ਸਾਰੇ ਪਰਵਾਰ ਨੂੰ ਬਿਠਾਇਆ। ਬਾਬਾ ਜੀ ਕਹਿਣ ਲੱਗੇ ਕਿ ਦੋਵੇਂ ਚੀਜ਼ਾਂ ਦਾ ਤਿਆਗ ਕਰਨ ਲੱਗੇ ਹੋ। ਉਹ ਕਹਿਣ ਲੱਗੇ ਕਿ, ਜੀ, ਮਨ ਬਣਾਇਆ ਹੈ। ਬਾਬਾ ਜੀ ਕਹਿਣ ਲੱਗੇ, ਅਸੀਂ ਆਪਣੇ ਸੇਵਾਦਾਰਾਂ ਦੇ ਸਮੇਤ ਪੰਜ ਬਾਣੀਆਂ ਦਾ ਪਾਠ ਉੱਚੀ ਬੋਲ ਕੇ ਕਰਾਂਗੇ, ਫਿਰ ਅਰਦਾਸ ਕਰਾਂਗੇ, ਗੁਰੂ ਨਾਨਕ ਮਹਾਰਾਜ ਤੁਹਾਡੇ ਅਜਿਹੇ ਕਰਮ ਇਸ ਤਰ੍ਹਾਂ ਦੇ ਬਣਾ ਦੇਣ ਕਿ ਇਹੋ ਜਿਹੀਆਂ ਚੀਜ਼ਾਂ ਤੁਹਾਡੇ ਗੇਟ ਵਿੱਚੋਂ ਕਦੀ ਐਂਟਰ ਹੀ ਨਾ ਹੋਣ। ਕੈਸੀ ਬਾਂਹ ਫੜੀ ਵੇਖੋ। ਮਹਾਂਪੁਰਸ਼ਾਂ ਨੇ ਜਪੁਜੀ ਸਾਹਿਬ, ਜਾਪੁ ਸਾਹਿਬ, ਸਵੱਯੈ ਸਾਹਿਬ, ਚੌਪਈ ਸਾਹਿਬ, ਅਨੰਦੁ ਸਾਹਿਬ ਦਾ

ਪਾਠ ਉੱਚੀ ਬੋਲ ਕੇ ਕੀਤਾ, ਬੜੇ ਰਸ ਨਾਲ ਕੀਤਾ, ਦੇਗ ਬਣਾਈ, ਗੁਰੂ ਸਾਹਿਬ ਅੱਗੇ ਅਰਦਾਸ ਕੀਤੀ ਗਈ। ਸਾਖੀ ਵਿੱਚ ਲਿਖਿਆ ਹੈ ਕਿ ਦੋਵੇਂ ਚੀਜ਼ਾਂ ਦਾ ਘਰ 'ਚੋਂ ਤਿਆਗ ਹੋ ਗਿਆ ਤੇ ਮਾਤਾ ਨੇ ਸ਼ੁਕਰਾਨੇ ਕਰਨੇ। ਪ੍ਰੇਸ਼ਾਨੀਆਂ ਮੁੱਕ ਗਈਆਂ, ਕਰਜ਼ੇ ਮੁੱਕ ਗਏ, ਜੰਜਾਲ ਮੁੱਕ ਗਏ। ਜੋ ਕਿਸੇ ਦੇ ਮਨ ਵਿੱਚ ਈਰਖਾ ਸੀ ਉਹ ਮੁੱਕ ਗਈ ਤੇ ਜਦੋਂ ਸ਼ੁਕਰਾਨੇ ਕੀਤੇ ਕਿ ਮਹਾਂਪੁਰਸ਼ੋ, ਮੈਨੂੰ ਆਸ ਨਹੀਂ ਸੀ ਕਿ ਮੇਰਾ ਨਰਕ ਵਰਗਾ ਵੀ ਘਰ ਵੀ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਤੀਜੀ ਕਲਾਸ ਵਿੱਚ ਚੜ੍ਹ ਜਾਵੇਗਾ। ਸ਼ੁਭ ਕੰਮ ਵੱਲ ਰੁਚੀ ਵਧ ਜਾਵੇਗੀ ਤੇ ਮਾੜੇ ਕੰਮਾਂ ਵੱਲ ਰੁਚੀ ਘਟ ਜਾਵੇਗੀ। ਇਹ ਗੁਰੂ ਨਾਨਕ ਦੇ ਸਕੂਲ ਦੀ ਤੀਜੀ ਕਲਾਸ ਆਪ ਜੀ ਨੇ ਪੜ੍ਹੀ ਹੈ। ਇਹ ਅਰਦਾਸ ਕਰੋ ਕਿ ਸਤਿਗੁਰੂ ਜੀ ਸਾਡੇ ਤੇ ਵੀ ਕਿਰਪਾ ਕਰਨ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੭੯੪)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਚੌਥੀ ਕਲਾਸ

## ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ

ਸਾਧ ਸੰਗਤ ਜੀ ! ਵੀਹ ਕੰਮ ਵੀ ਜ਼ਰੂਰੀ ਹੋਣ, ਪਿੱਛੇ ਪਾ ਦੇਣਾ, ਪਰ ਮਨ ਨੂੰ ਇਸ ਰਸਤੇ 'ਤੇ ਤੋਰਨਾ ਕਿ ਹੇ ਮਨਾ, ਭਾਵ ਸੰਗਤ ਨਾ ਛੱਡ। ਸੰਗਤ ਵਿੱਚ ਬੜੇ ਹੀ ਲਾਭ ਹਨ। ਇਕ ਲਾਭ ਤਾਂ ਇਹ ਹੈ ਕਿ ਸਾਨੂੰ ਅਗਲੀਆਂ ਮੰਜ਼ਿਲਾਂ ਮਿਲਦੀਆਂ ਹਨ। ਦੂਸਰਾ ਲਾਭ ਹੈ ਕਿ ਸੰਗਤ ਵਿੱਚ ਕਈ ਬਖ਼ਸ਼ੇ ਬੈਠੇ ਹੁੰਦੇ ਹਨ, ਉਨ੍ਹਾਂ ਦੀ ਵਾਇਬਰੇਸ਼ਨ ਨਾਲ ਸਾਡਾ ਵੀ ਮਨ ਜੁੜ ਜਾਂਦਾ ਹੈ ਔਰ ਜਿੱਥੇ ਅਸੀਂ ਸੰਗਤ ਕਰਦਿਆਂ ਗੁਰੂ ਸਾਹਿਬ ਦੀ ਹਜ਼ੂਰੀ ਵਿੱਚ ਗੁਰੂ ਸਾਹਿਬ ਦੇ ਦਰਸ਼ਨ ਕਰਦੇ ਹਾਂ, ਉਥੇ ਦੂਜਾ ਲਾਭ ਗੁਰੂ ਸਾਹਿਬ ਦੇ ਨੇਤਰਾਂ ਵਿੱਚ ਅਸੀਂ ਵੀ ਆ ਜਾਂਦੇ ਹਾਂ। ਇਹ ਗੱਲ ਬੜੀ ਡੂੰਘੀ ਹੈ। ਜੇ ਅਸੀਂ ਕਲਗੀਧਰ ਪਿਤਾ ਜੀ ਨੂੰ ਦੇਖ ਰਹੇ ਹਾਂ ਤੇ ਉਹ ਤੁਹਾਨੂੰ ਵੀ ਵੇਖ ਰਹੇ ਹਨ। ਗੁਰੂ ਸਾਹਿਬ ਤੁਹਾਨੂੰ ਸੰਗਤ ਕਰਦਿਆਂ ਵੇਖ ਰਹੇ ਹਨ, ਚੌਂਕੜਾ ਮਾਰਦਿਆਂ ਵੇਖ ਰਹੇ ਹਨ, ਅਭਿਆਸ ਕਰਦਿਆਂ ਵੇਖ ਰਹੇ ਹਨ, ਤੇ ਅਗਲੀ ਬਾਤ ਦੇਖਦਿਆਂ-ਦੇਖਦਿਆਂ ਫਿਰ ਇਹ ਵੀ ਨਹੀਂ ਪਤਾ ਕਿ ਕਿਹੜੇ ਵੇਲੇ ਗੁਰੂ ਸਾਹਿਬ ਨੇ ਕਿਹੜੀ ਨਦਰਿ ਕਰ ਦੇਣੀ ਹੈ ਤੇ ਕੱਚੀ ਵਾਲੇ ਨੂੰ ਵੀ ਸਿੱਧਾ ਐਮ.ਏ. ਵਿੱਚ ਪਹੁੰਚਾ ਦੇਣਾ ਹੈ। ਇਹ ਉਸ ਦੀ ਮੌਜ ਹੈ। ਜਿੱਥੇ ਸੰਗਤ ਵਿੱਚ ਕੁਝ ਸੁਣਨਾ ਹੈ ਉਥੇ ਪਤਾਸੇ ਵਾਲਾ ਸਤਿਸੰਗ ਕਰਨਾ ਹੈ, ਘਰ ਜਾ ਕੇ ਜਾਂ ਰਸਤੇ ਵਿੱਚ ਕੁਝ ਵਿਚਾਰਨਾ ਹੈ ਕਿ ਅੱਜ ਮੈਨੂੰ ਆਪਣੇ ਲਈ ਕੀ ਖੁਰਾਕ ਮਿਲੀ ਹੈ ਜਿਸ ਨਾਲ ਮੈਂ ਆਪਣਾ ਜੀਵਨ ਬਣਾਵਾਂ। ਇਹ ਸਿਰਫ਼ ਇਸ਼ਾਰਾ ਹੀ ਹੈ। ਇਸ ਤੋਂ ਇਲਾਵਾ ਵੀ ਸੰਗਤ ਕਰਨ ਦੇ ਬੇਅੰਤ ਲਾਭ ਹਨ। ਬਖ਼ਸ਼ਿਆਂ ਦੀ ਵਾਇਬਰੇਸ਼ਨ ਵੀ ਮਿਲ ਜਾਂਦੀ ਹੈ ਤੇ ਕਈ ਵਾਰ ਆਪਣੇ ਤੋਂ ਉੱਚੇ ਵਾਲੇ ਦਾ ਸੰਗ ਮਿਲ ਕੇ ਹਉਮੈ ਵੀ ਲੱਥ ਜਾਂਦੀ ਹੈ। ਜਿਵੇਂ ਦੱਸਿਆ ਹੈ, ਸਾਡੇ ਨੇਤਰਾਂ ਵਿੱਚ ਤਾਂ ਗੁਰੂ ਸਾਹਿਬ ਆਉਂਦੇ ਹੀ ਹਨ, ਗੁਰੂ ਸਾਹਿਬ ਦੇ ਨੇਤਰਾਂ ਵਿੱਚ ਤੁਹਾਡੀ ਵੀ ਹਾਜ਼ਰੀ ਲੱਗ ਜਾਂਦੀ ਹੈ। ਸੰਗਤ ਵਿੱਚ ਆ ਕੇ ਸਾਰੇ ਪਾਸਿਓਂ ਲਾਭ ਹੀ ਲਾਭ ਹੈ। ਆਓ ਹੁਣ ਵਿਚਾਰ ਕਰਦੇ ਹਾਂ ਕਿ ਜਿਹੜਾ ਵਿਸ਼ਾ

ਪਿਛਲੇ ਦੀਵਾਨਾ ਵਿੱਚ ਚੱਲ ਰਿਹਾ ਹੈ ਕਿ ਇਕ ਗੁਰੂ ਨਾਨਕ ਮਹਾਰਾਜ ਦਾ ਸਕੂਲ ਹੈ, ਉਸ ਦੀਆਂ ਕਲਾਸਾਂ ਹਨ। ਜਿਵੇਂ ਜਿਵੇਂ ਇਨ੍ਹਾਂ ਕਲਾਸਾਂ ਨੂੰ ਪੜ੍ਹਨਾ ਹੈ ਤਿਵੇਂ ਤਿਵੇਂ ਆਪਣੇ ਮਨ ਨੂੰ ਨਾਲ-ਨਾਲ ਜ਼ਰੂਰ ਤੋਲਣਾ ਹੈ, ਕਿ ਅਸੀਂ ਕਿੱਥੇ ਕੁ ਹਾਂ। ਇਸ ਵਾਰ ਚੋਥੀ ਕਲਾਸ ਦੀ ਵਾਰੀ ਹੈ। ਪਹਿਲੀਆਂ ਤਿੰਨ ਕਲਾਸਾਂ ਬਾਰੇ ਇਸ਼ਾਰਾ ਮਾਤਰ ਬੋਲ ਰਹੇ ਹਾਂ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ— **ਗੁਰਬਾਣੀ ਪੜ੍ਹਨ ਲਈ ਉੱਦਮ ਆਉਣਾ ਸ਼ੁਰੂ ਹੋ ਜਾਂਦਾ ਹੈ।** ਜਿਸ ਦੀ ਜ਼ਿੰਦਗੀ ਵਿੱਚ ਗੁਰਬਾਣੀ ਪੜ੍ਹਨ ਲਈ ਉਦਮ ਆ ਜਾਵੇ, ਉਹ ਸਮਝ ਲਵੇ ਕਿ ਇਸ ਸਕੂਲ ਵਿੱਚ ਮੈਨੂੰ ਵੀ ਦਾਖਲਾ ਮਿਲ ਗਿਆ ਹੈ। ਇਹ ਪਹਿਲੀ ਕਲਾਸ ਹੈ। ਉੱਦਮ ਆਉਣਾ, ਹਾਲੇ ਅਰਥ ਨਹੀਂ ਪਤਾ ਪਰ ਉੱਦਮ ਕਰ ਰਿਹਾ ਹੈ, ਜਪੁਜੀ ਸਾਹਿਬ ਪੜ੍ਹਨ ਦਾ। ਉੱਦਮ ਕਰ ਰਿਹਾ ਹੈ, ਚੌਪਈ ਸਾਹਿਬ ਪੜ੍ਹਨ ਦਾ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਸਰੀ ਕਲਾਸ— **ਮਨ ਪੁਣਿਆ ਜਾਂਦਾ ਹੈ ਤੇ ਚੰਗੇ ਤੇ ਮੰਦੇ ਦੀ ਪਹਿਚਾਣ ਹੋ ਜਾਂਦੀ ਹੈ,** ਮੰਦੇ ਕੰਮ ਹਾਲੇ ਛੱਡੇ ਨਹੀਂ ਪਰ ਉਨ੍ਹਾਂ ਦੀ ਪਹਿਚਾਣ ਹੋ ਗਈ। ਇਹ ਦੂਸਰੀ ਕਲਾਸ ਹੈ, ਮੰਦੇ ਕੰਮਾਂ ਦੀ ਪਹਿਚਾਣ ਹੋ ਜਾਣੀ।

*ਪੇਖਤ ਹੀ ਪੁੰਨੀਤ ਹੋਇ ਭੇਟਤ ਜਪੀਐ ਨਾਉ॥*

(ਅੰਗ ੧੩੭੧)

ਗੁਰੂ ਨਾਨਕ ਦੇ ਸਕੂਲ ਦੀ ਤੀਸਰੀ ਕਲਾਸ, ਚੰਗੇ ਕੰਮਾਂ ਵੱਲ ਰੁਚੀ ਵੱਧਦੀ ਹੈ ਤੇ ਮਾੜੇ ਕੰਮਾਂ ਵੱਲ ਰੁਚੀ ਘਟਣੀ ਸ਼ੁਰੂ ਹੋ ਜਾਂਦੀ ਹੈ। ਹੁਣ ਚੋਥੀ ਕਲਾਸ ਤੇ ਵਿਚਾਰ ਸਾਂਝੇ ਕਰਦੇ ਹਾਂ। ਜੇ ਸੰਗਤ ਵਿੱਚ ਨਹੀਂ ਗਏ ਤੇ ਇਹ ਕਲਾਸਾਂ ਕਿਵੇਂ ਜੀਵਨ ਵਿੱਚ ਆਉਣਗੀਆਂ ? ਇਸ ਲਈ ਆਪਣੇ ਲਈ ਨਾਲ ਨਾਲ ਅਰਦਾਸ ਵੀ ਕਰੀਏ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੭੯੪)

ਇਹ ਪ੍ਰਕਰਨ ਤਾਂ ਲਿਆ ਹੈ ਕਿ ਥੋੜ੍ਹਾ ਜਿਹਾ ਅੰਦਾਜ਼ਾ ਹੀ ਲੱਗ ਜਾਵੇ ਕਿ ਅਸੀਂ ਕਿਹੜੀ ਕਲਾਸ ਵਿੱਚ ਹਾਂ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੋਥੀ ਕਲਾਸ ਹੈ :

## ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਇਹ ਚੋਥੀ ਕਲਾਸ ਹੈ। ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਵੇਗਾ। ਕਿਰਪਾ ਹੋ ਗਈ ਹੈ। ਸਹਿਜ ਸੁਭਾਅ ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਇੰਦਰੀਆਂ 'ਤੇ ਕੰਟਰੋਲ ਕਿਸ ਨੂੰ ਕਹਿੰਦੇ ਹਨ ? ਨੇਤਰਾਂ ਦੀਆਂ ਇੰਦਰੀਆਂ। ਕੰਨਾਂ ਦੀਆਂ ਇੰਦਰੀਆਂ। ਰਸਨਾ ਦੀ ਇੰਦਰੀ। ਸੋਚ ਦੀ ਇੰਦਰੀ। ਸਭ ਤੋਂ ਵੱਡੀ ਮਨ ਦੀ ਇੰਦਰੀ। ਵਾਸ਼ਨਾਵਾਂ ਦੀਆਂ

ਇੰਦਰੀਆਂ। ਸਪਰਸ਼ ਦੀਆਂ ਇੰਦਰੀਆਂ। ਸਾਧ ਸੰਗਤ ਜੀ, ਇੱਕ ਹੁੰਦਾ ਹੈ ਕਿ ਇੰਦਰੀਆਂ ਸਾਨੂੰ ਨਚਾਉਂਦੀਆਂ ਹਨ, ਪਰ ਇੱਕ ਹੈ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਕਲਾਸ ਕਿ ਜਿਹੜਾ ਗੁਰਬਾਣੀ ਪੜ੍ਹਨ ਦਾ ਉੱਦਮ ਹੋਇਆ, ਚੰਗੇ ਕੰਮਾਂ ਦੀ ਪਹਿਚਾਣ ਹੋਈ, ਚੰਗੇ ਕੰਮਾਂ ਵੱਲ ਰੁਚੀ ਵਧੀ, ਹੁਣ ਚੌਥੀ ਕਲਾਸ, ਕਿ, ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਗਿਆ। ਇਹ ਕਲਾਸ ਪੜ੍ਹਦਿਆਂ ਆਪਣੇ ਅੰਦਰ ਜ਼ਰੂਰ ਝਾਤੀ ਪਾਇਓ, ਨੇਤਰਾਂ ਦੀ ਇੰਦਰੀ 'ਤੇ ਕੰਟਰੋਲ ਹੋਇਆ ਹੈ ਜਾਂ ਨਹੀਂ। ਜ਼ਰੂਰ ਧਿਆਨ ਦੇਣਾ। ਬਾਬਾ ਨੰਦ ਸਿੰਘ ਜੀ ਦਾ ਬਚਨ ਹੈ, ਕਹਿੰਦੇ ਸਨ ਕਿ ਦੋ ਪਾਠ ਸੁਖਮਨੀ ਸਾਹਿਬ ਦੀ ਹਾਜ਼ਰੀ ਲਗਾ ਲੈ, ਜੇ ਨੇਤਰਾਂ ਦੀਆਂ ਇੰਦਰੀਆਂ 'ਤੇ ਕੰਟਰੋਲ ਨਹੀਂ ਹੋਇਆ, ਤੂੰ ਦੋ ਘੰਟੇ ਰੰਗ ਤਮਾਸ਼ੇ ਟੀ.ਵੀ. 'ਤੇ ਦੇਖ ਲਏ, ਦੋ ਪਾਠ ਸੁਖਮਨੀ ਸਾਹਿਬ ਨਾਲ ਜਿੰਨੇ ਪੁੰਨ ਬਣੇ ਹੋਣਗੇ, ਇਸ ਇੰਦਰੀ 'ਤੇ ਕੰਟਰੋਲ ਨਹੀਂ, ਤੇ ਜਿੰਨੇ ਪੁੰਨ ਬਣੇ ਹੋਣਗੇ, ਸਾਰੇ ਸੜ ਜਾਣਗੇ। ਇੰਨਾ ਤਕੜਾ ਨੁਕਸਾਨ ਹੈ, ਪਰ ਕਈਆਂ 'ਤੇ ਬਖ਼ਸ਼ਿਸ਼ ਹੁੰਦੀ ਹੈ। ਬਾਬਾ ਜੀ ਨੇ ਚੌਥੀ ਕਲਾਸ ਵਿੱਚ ਦਾਖਲ ਕਰ ਲਿਆ ਹੈ। ਨੇਤਰਾਂ ਦੀ ਇੰਦਰੀ ਕੰਟਰੋਲ ਵਿੱਚ ਹੋ ਗਈ ਹੈ। ਕੰਨਾਂ ਦੀ ਇੰਦਰੀ ਕੰਟਰੋਲ ਵਿੱਚ ਹੋ ਗਈ ਹੈ। ਇਸ ਕਲਾਸ ਤੇ ਵਿਚਾਰ ਕਰਨ ਲਈ ਨੈਗੇਟਿਵ ਸਾਖੀਆਂ ਵੀ ਲਵਾਂਗੇ ਤੇ ਪੋਜ਼ਟਿਵ ਸਾਖੀਆਂ ਵੀ। ਕਈ ਵਾਰ ਘਰਾਂ ਵਿੱਚ ਜਾਣ ਦਾ ਸਮਾਂ ਬਣਦਾ ਹੈ।

ਇੱਕ ਘਰ ਵਿੱਚ ਦਾਸ ਗਿਆ ਸੀ ਤੇ ਉਨ੍ਹਾਂ ਦੇ ਇੱਕ ਕਮਰੇ ਵਿੱਚ ਦੋ ਟੀ.ਵੀ. ਪਏ ਸੀ। ਘਰ ਵਿੱਚ ਕਮਰੇ ਵਿੱਚ ਇਕ ਟੀ.ਵੀ. ਇੱਕ ਤਾਂ ਆਮ ਵੇਖੀਦਾ ਹੈ, ਪਰ ਦਾਸ ਜਿਸ ਘਰ ਵਿੱਚ ਗਿਆ ਉਥੇ ਇੱਕੋ ਕਮਰੇ ਵਿੱਚ ਦੋ ਟੀ.ਵੀ. ਪਏ ਹੋਏ ਸਨ। ਦਾਸ ਨੇ ਫਿਰ ਸਹਿਜ ਸੁਭਾਅ ਉਸ ਪਰਿਵਾਰ ਨੂੰ ਪੁੱਛ ਲਿਆ ਕਿ ਇਕ ਕਮਰੇ ਵਿੱਚ ਦੋ ਟੀ.ਵੀ. ਕਿਉਂ ਲਗਾਏ ਹੋਏ ਹਨ ? ਤੇ ਉਸ ਪਰਵਾਰ ਦਾ ਜਵਾਬ—ਕਹਿੰਦੇ ਜੀ, ਸਾਡੇ ਘਰ 19 ਘੰਟੇ ਟੀ.ਵੀ. ਚਲਦਾ ਹੈ। ਦੂਜੇ ਕਮਰੇ ਵਿੱਚ ਕੋਈ ਸਟੋਰ ਹੈ। ਹੋਰ ਤਰ੍ਹਾਂ ਘਰ ਦਾ ਸਾਧਨ ਸਮਾਨ ਪਿਆ ਹੈ ਤੇ ਮੇਨ ਚਲੰਤ ਕਮਰਾ ਸਾਡਾ ਇਹ ਹੀ ਹੈ। ਸਾਡੇ ਘਰ ਵਿੱਚ 19 ਘੰਟੇ ਟੀ.ਵੀ. ਚਲਦਾ ਹੈ ਤੇ ਦੋ ਟੀ. ਵੀ . ਤਾਂ ਲਗਾਏ ਹੋਏ ਹਨ, ਇੱਕੋ ਨੂੰ 19 ਘੰਟੇ ਚਲਾਈਏ ਤੇ ਉਹ ਗਰਮ ਹੋ ਜਾਂਦਾ ਹੈ। ਦੋ ਟੀ. ਵੀ. ਤਾਂ ਲਗਾਏ ਹਨ ਕਿ ਇਕ ਪਹਿਲਾਂ ਲਗਾਇਆ ਹੈ ਤੇ ਜੇ ਉਹ ਗਰਮ ਹੋ ਗਿਆ ਹੈ, ਚਾਰ-ਪੰਜ ਘੰਟੇ ਬਾਅਦ ਫਿਰ ਦੂਜਾ ਲਗਾ ਦੇਈਏ। ਇਹ NEGATIVE ਗੱਲ ਹੈ। ਹੱਦ ਹੋ ਗਈ। ਨੇਤਰਾਂ ਦੀ ਇੰਦਰੀ 'ਤੇ ਕੰਟਰੋਲ ਨਹੀਂ ਹੋਇਆ, 19 ਘੰਟੇ ਕਮਰੇ ਵਿੱਚ ਗ਼ਲਤ ਪ੍ਰੋਗਰਾਮ ਚੱਲ ਰਹੇ ਹਨ। ਕੋਈ ਫੀਲ ਨਾ ਕਰੇ। ਕਲਜੁਗ ਕਹਿੰਦਾ ਸੀ ਕਿ ਮੈਂ ਘਰ ਘਰ ਨਾਚ ਦਾ ਕੋਠਾ ਬਣਾ ਦਿਆਂਗਾ। ਜਦੋਂ ਨੱਚਣ ਵਾਲਾ ਕੰਮ ਇਤਨਾ ਘਰ ਵਿੱਚ ਹੋ ਗਿਆ, 19-19 ਘੰਟੇ ਧਾਰਮਿਕ ਚੀਜ਼ਾਂ ਲਗਾਉਣੀਆਂ ਹੀ ਨਹੀਂ ਤੇ ਦੂਜੀਆਂ ਚੀਜ਼ਾਂ ਲਗਾਉਣੀਆਂ ਹਨ। ਕੋਠਾ ਹੀ ਬਣ ਗਿਆ ਹੈ ਨਹੀਂ ਇੰਦਰੀਆਂ ਕੰਟਰੋਲ ਵਿੱਚ ਆਈਆਂ ਤੇ ਵੇਖ ਲਓ ਗੁਰਬਾਣੀ ਨੇ ਕਿਹਾ ਹੈ :

*ਨੈਣ ਨ ਦੇਖਹਿ ਸਾਧ ਸਿ ਨੈਣ ਬਿਹਾਲਿਆ॥*
*ਕਰਨ ਨ ਸੁਨਹੀ ਨਾਦੁ ਕਰਨ ਮੁੰਦਿ ਘਾਲਿਆ॥*

(ਅੰਗ ੧੩੬੨)

ਹੁਣ ਦਾਸ ਉਨ੍ਹਾਂ ਦੀ ਗੱਲ ਲਿਖ ਰਿਹਾ ਹੈ ਜਿਹੜੇ ਚੌਥੀ ਕਲਾਸ ਵਿੱਚ ਆ ਜਾਂਦੇ ਹਨ। ਟੀ.ਵੀ. ਲਗਾਈ ਰੱਖੋ। ਟੀ.ਵੀ. ਮਾੜਾ ਨਹੀਂ। ਬਾਬਾ ਨੰਦ ਸਿੰਘ ਜੀ ਦਾ ਬਚਨ ਹੈ, ਗਿਲਾਸ ਦਾ ਕਸੂਰ ਨਹੀਂ। ਗਿਲਾਸ ਵਿੱਚ ਅੰਮ੍ਰਿਤ ਪੀਣਾ ਹੈ ਕਿ ਜ਼ਹਿਰ ਪੀਣਾ ਹੈ। ਇਹ ਪੀਣ ਵਾਲੇ ਨੇ ਵੇਖਣਾ ਹੈ। ਟੀ.ਵੀ. ਵਿੱਚ ਅੰਮ੍ਰਿਤ ਵੀ ਆ ਰਿਹਾ ਹੈ। ਉਹ ਰੱਜ ਕੇ ਵੇਖੀਏ। ਘੜੀਆਂ ਵੀ ਸਫਲ ਹੋ ਜਾਂਦੀਆਂ ਹਨ। ਟੀ.ਵੀ. 'ਤੇ ਸ੍ਰੀ ਹਜ਼ੂਰ ਸਾਹਿਬ ਦਾ ਪ੍ਰੋਗਰਾਮ ਆਉਂਦਾ ਹੈ ਤੇ ਭਾਵੇਂ ਦਾਸ ਦੋ ਮਿੰਟ ਲਗਾਵੇ ਤੇ ਦਾਸ ਦੀ ਭਾਵਨਾ ਹੁੰਦੀ ਹੈ। ਜਦੋਂ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਸਰੂਪ ਦੇ ਕੈਮਰੇ ਰਾਹੀਂ ਦਰਸ਼ਨ ਕਰਵਾਉਂਦੇ ਹਨ ਤੇ ਫਿਰ ਪ੍ਰਕਾਸ਼ ਤੇ ਦਾਸ ਦੇ ਅੰਦਰ ਇੱਥੇ ਬੈਠਿਆਂ ਲੱਖਾਂ ਸ਼ੁਕਰਾਨੇ ਨਿਕਲਦੇ ਹਨ ਕਿ ਹੇ ਕਲਗੀਧਰ ਪਾਤਸ਼ਾਹ ! ਜਿਹੜੇ ਅਸਥਾਨ ਲਈ ਤੁਸੀਂ ਬਚਨ ਕੀਤਾ ਹੈ, ਮੇਰਾ ਸਿੱਖ ਜਿੱਥੇ ਵੀ ਹੋਵੇ, ਮੌਤ ਤੋਂ ਪਹਿਲਾਂ-ਪਹਿਲਾਂ ਇੱਥੇ ਇੱਕ ਵਾਰ ਦਰਸ਼ਨ ਕਰਨ ਜ਼ਰੂਰ ਆਵੇ। ਜ਼ਿਆਦਾ ਵਾਰੀ ਆਵੀਂ ਤਾਂ ਹੋਰ ਵੀ ਕਿਰਪਾ ਹੈ। ਲਾਡ ਹੈ, ਪਿਤਾ ਜੀ ਦਾ। ਸਾਡੇ ਮਾਲਕ ਹਨ। ਇਸ ਲਈ ਦੋ ਮਿੰਟ ਟੀ. ਵੀ.ਲਗਾ ਕੇ ਦਰਸ਼ਨ ਕਰਕੇ ਹਾਜ਼ਰੀ ਲਗਾਈਦੀ ਹੈ। ਕਿਉਂ ? ਉਥੋਂ ਹੀ ਸਭ ਕੁਝ ਆਉਂਦਾ ਹੈ। ਉਥੋਂ ਹੀ ਸਭ ਬਖ਼ਸ਼ਿਸ਼ ਵਰਤਦੀਆਂ ਹਨ। ਉਹੋ ਟੀ.ਵੀ. ਹੈ, ਪਰ ਵੇਖ ਲਉ ਸਾਡੇ ਪਿਤਾ ਦਾ ਅਸਥਾਨ, ਉਸ ਦੇ ਦਰਸ਼ਨ ਘਰ ਬੈਠੇ ਲਾਈਵ ਪ੍ਰੋਗਰਾਮ ਵਿੱਚ ਕਰਵਾ ਦਿੰਦਾ ਹੈ। ਉਹੋ ਟੀ.ਵੀ. ਹੈ, ਇੰਨਾ ਵੱਡਾ ਅਸਥਾਨ, ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਦਾ ਘਰ, ਘਰ ਬੈਠਿਆਂ ਸਾਨੂੰ ਉਸ ਦੇ ਦਰਸ਼ਨ ਕਰਵਾ ਦਿੰਦਾ ਹੈ ਤੇ ਉਹੋ ਹੀ ਟੀ.ਵੀ. ਹੈ ਜਿੱਥੇ ਕਿਤੇ ਕਿਤੇ ਜ਼ਹਿਰ ਆ ਰਿਹਾ ਹੈ, ਉਹ ਸਾਡੇ ਪੁੰਨਾਂ ਨੂੰ ਵੀ ਨਾਸ ਕਰ ਦਿੰਦਾ ਹੈ। ਹੁਣ ਦਾਸ ਇਹ ਵੀ ਜ਼ਿਕਰ ਕਰਦਾ ਹੈ ਜਿਹੜਾ ਚੌਥੀ ਕਲਾਸ ਵਿੱਚ ਚੜ੍ਹ ਗਿਆ ਉਸ ਦੀਆਂ ਫਿਰ ਇੰਦਰੀਆਂ ਕੰਟਰੋਲ ਵਿੱਚ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ।

ਇਹ ਤਕਰੀਬਨ 9-10 ਸਾਲ ਪਹਿਲਾਂ ਦਾ ਬਚਨ ਹੈ। ਤੁਹਾਡੇ ਵੀ ਪਿਆਰੇ, ਮੇਰੇ ਵੀ ਪਿਆਰੇ ਬਾਬਾ ਦੀਪ ਸਿੰਘ ਜੀ। ਦਾਸ ਉਨ੍ਹਾਂ ਦੇ ਦਰ 'ਤੇ ਬੈਠਾ ਸੀ, ਗੁਰਦੁਆਰਾ ਸ਼ਹੀਦਾਂ ਸਾਹਿਬ। ਬਾਬਾ ਜੀ ਦੇ ਦਰ 'ਤੇ। ਸੰਗਤ ਵਿਚੋਂ ਕਿਸੇ ਦਾ ਨੇਮ ਦਰਬਾਰ ਸਾਹਿਬ ਦਾ ਹੋਵੇ, ਕਿਸੇ ਦਾ ਸ਼ਹੀਦਾਂ ਸਾਹਿਬ ਦਾ, ਸ੍ਰੀ ਅੰਮ੍ਰਿਤਸਰ ਵਿੱਚ ਰਹਿੰਦਿਆਂ, ਇਹ ਕੋਸ਼ਿਸ਼ ਕਰੋ, ਜਦੋਂ ਵੀ ਜਾਂਦੇ ਹੋ, ਭਾਵੇਂ ਇਕ ਘੰਟਾ, ਭਾਵੇਂ ਪੌਣੇ ਘੰਟਾ, ਭਾਵੇਂ ਵੀਹ ਮਿੰਟ ਅਭਿਆਸ ਵਿੱਚ ਜ਼ਰੂਰ ਬੈਠੋ। ਕੰਨਾਂ ਨਾਲ ਕੀਰਤਨ ਸੁਣੋ ਤੇ ਆਪ ਅਭਿਆਸ ਵਿੱਚ ਬੈਠੋ, ਮਣਾਂ ਮੂੰਹੀਂ ਮਹਾਤਮ ਤੁਹਾਡੀ ਝੋਲੀ ਵਿੱਚ ਪਵੇਗਾ। ਇਹੋ ਜਿਹਾ ਅਭਿਆਸ ਵਿੱਚ ਬੈਠਿਆ ਕਰੋ। ਮੰਨ ਲਓ ਸ਼ਹੀਦਾਂ ਸਾਹਿਬ ਬੈਠੇ ਹੋ, ਉਧਰੋਂ ਕੋਈ ਸ਼ਬਦ ਲੱਗਾ ਹੋਇਆ ਹੈ :

*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥*

(ਅੰਗ ੬੯੪)

ਰਾਗੀ ਸਿੰਘਾਂ ਨੇ ਕੋਈ ਸ਼ਬਦ ਲਗਾਇਆ ਹੋਇਆ ਹੈ। ਕੋਸ਼ਿਸ਼ ਕਰੋ, ਕੰਨਾਂ ਨਾਲ ਸ਼ਬਦ ਸੁਣੋ ਤੇ ਬੈਠਨ ਵੇਲੇ ਅਸਥਾਨ ਨੂੰ ਵਡਿਆਈ ਦੇਣੀ ਹੁੰਦੀ ਹੈ। ਹੁਣ ਦਾਸ ਜਿੱਥੇ ਵੀ ਧਿਆਨ ਰੱਖੇ, ਭਾਵੇਂ ਕਲਗੀਧਰ ਜੀ ਦੇ ਚਰਨਾਂ ਵਿਚ, ਭਾਵੇਂ ਸ੍ਰੀ ਗੁਰੂ ਰਾਮਦਾਸ ਜੀ ਦੇ ਚਰਨਾਂ ਵਿਚ, ਦਸਾਂ ਪਾਤਸ਼ਾਹੀਆਂ ਵਿੱਚ ਇਕੋ ਹੀ ਜੋਤ ਹੈ। ਜਿੱਥੇ ਮਰਜ਼ੀ ਧਿਆਨ ਰੱਖ ਲਓ, ਪਰ ਸ਼ਹੀਦਾਂ ਸਾਹਿਬ ਬੈਠਣਾ ਹੈ ਤੇ ਕਲਗੀਧਰ ਪਿਤਾ ਜੀ ਕਹਿੰਦੇ ਹਨ, ਹੁਣ ਮੇਰੇ ਪਿਆਰੇ ਦੇ ਚਰਨਾਂ ਵਿੱਚ ਧਿਆਨ ਲੈ ਜਾ। ਅਸਥਾਨ ਨੂੰ ਵਡਿਆਈ ਦੇਣੀ ਹੁੰਦੀ ਹੈ। ਕੋਈ ਹਰਜ ਨਹੀਂ। ਇਹ ਸਰਗੁਣ ਭਗਤੀ ਹੈ। ਹੁਣ ਦਾਸ ਬਾਬਾ ਬੁੱਢਾ ਸਾਹਿਬ ਦੀ ਬੀੜ ਜਾਵੇ ਉਥੇ ਬਾਬਾ ਬੁੱਢਾ ਸਾਹਿਬ ਜੀ ਦੇ ਚਰਨਾਂ ਦਾ ਧਿਆਨ ਧਰੀਦਾ ਹੈ। ਬਾਬਾ ਜੀ ਸਾਡੇ ਲਈ ਬ੍ਰਹਮ ਗਿਆਨੀ ਹਨ। ਸਾਡੇ ਮਾਲਕ ਹਨ। ਇੰਨੇ ਵੱਡੇ ਮਾਲਕ ਹਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਕਹਿੰਦੇ, ਪ੍ਰਿਥੀ ਚੰਦ ਦਾ ਬਚਨ ਮੈਂ ਨਹੀਂ ਕੱਟ ਸਕਦਾ, ਬਾਬਾ ਬੁੱਢਾ ਸਾਹਿਬ ਜੀ ਕਿਰਪਾ ਕਰ ਸਕਦੇ ਹਨ। ਉਸ ਅਸਥਾਨ ਨੂੰ ਵਡਿਆਈ ਦੇਣੀ ਹੁੰਦੀ ਹੈ, ਉਨ੍ਹਾਂ ਦੇ ਚਰਨਾਂ ਦਾ ਧਿਆਨ। ਤੁਸੀਂ ਸ਼ਹੀਦਾਂ ਸਾਹਿਬ ਗਏ ਹੋ। ਹੁਣ ਉੱਥੇ ਮੰਨ ਲਓ ਸ਼ਬਦ ਲੱਗਾ ਹੈ :



*ਕਹਿ ਰਵਿਦਾਸ ਆਸ ਲਗਿ ਜੀਵਉ ਚਿਰ ਭਇਓ ਦਰਸਨੁ ਦੇਖੇ॥*

(ਅੰਗ ੬੯੪)

ਹੁਣ ਮੰਨ ਲਓ ਬੈਠਣ ਵੇਲੇ 30 ਸਕਿੰਟ ਵਿੱਚ ਜਾਂ ਇਕ ਮਿੰਟ ਅਰਦਾਸ ਕਰਕੇ ਸੁਰਤੀ ਪ੍ਰਪੱਕ ਕਰ ਲਈ, ਬ੍ਰਹਮ ਗਿਆਨੀ ਦੇ ਚਰਨਾਂ ਵਿੱਚ ਤੇ ਤੁਹਾਨੂੰ ਮਹਿਸੂਸ ਹੋਵੇਗਾ ਕਿ ਇਸ ਦਾ ਸੁਆਦ ਹੀ ਵੱਖਰਾ ਹੋਵੇਗਾ। ਹੁਣ ਸ਼ਬਦ ਲੱਗਾ ਹੈ ਤੇ ਤੁਸੀਂ ਬੋਲ ਨਹੀਂ ਰਹੇ, ਕੰਨਾਂ ਨਾਲ ਸ਼ਬਦ ਸੁਣ ਰਹੇ ਹੋ ਤੇ ਇਹੋ ਜਿਹੇ ਅਭਿਆਸ ਵਿੱਚ ਬੈਠੋ ਕਿ ਤੁਹਾਡੇ ਪੈਰ ਦੇ ਅੰਗੂਠੇ ਤੋਂ ਲੈ ਕੇ ਸਿਰ ਤੱਕ ਮਹਿਸੂਸ ਹੋਵੇ, ਹਰ ਰੋਮ ਵਾਹਿਗੁਰੂ ਵਾਹਿਗੁਰੂ ਜਪਦਿਆਂ ਬਾਬਾ ਦੀਪ ਸਿੰਘ ਜੀ ਨੂੰ ਯਾਦ ਕਰ ਰਿਹਾ ਹਾਂ। ਹਰ ਰੋਮ ਵਿੱਚੋਂ ਵਾਹਿਗੁਰੂ ਨਿਕਲ ਰਿਹਾ ਹੈ। ਆਪਣੇ ਰੋਮ-ਰੋਮ ਦੇ ਜਾਪ ਤੋਂ ਬਾਅਦ ਸਿੱਧਾ ਅਭਿਆਸ ਲੈ ਜਾਓ, ਜਿੰਨੀ ਸੰਗਤ ਉੱਥੇ ਮੱਥਾ ਟੇਕਣ ਜਾ ਰਹੀ ਹੈ, ਪਿੱਛੇ ਬੈਠੀ ਹੈ, ਇਹ ਸਾਰੀ ਸੰਗਤ ਦਾ ਵੀ ਇਕ-ਇਕ ਰੋਮ ਵਾਹਿਗੁਰੂ ਦੇ ਅਭਿਆਸ ਰਾਹੀਂ ਉਨ੍ਹਾਂ ਨੂੰ ਯਾਦ ਕਰਦਾ ਪਿਆ ਹੈ। ਤੀਸਰੀ ਬਿਰਤੀ ਲੈ ਜਾਓ ਬਾਹਰ। ਬਾਹਰ ਜਿੱਥੇ ਦੇਗ ਦਾ ਪ੍ਰਸ਼ਾਦ ਹੈ, ਜੋੜਾ ਘਰ ਹੈ, ਟੈਂਟ ਲੱਗਾ ਹੈ, ਜਿੱਥੇ ਸੰਗਤ ਬੈਠਦੀ ਹੈ, ਫਿਰ ਪਿਛਲਾ ਜੋੜਾ ਘਰ ਹੈ। ਤੀਸਰੀ ਬਿਰਤੀ ਲੈ ਜਾਓ ਕਿ ਉਧਰ ਦੀ ਸੰਗਤ ਵੀ ਸਾਰੀ ਇੱਕ ਇੱਕ ਰੋਮ ਰਾਹੀਂ ਵਾਹਿਗੁਰੂ ਜਪਦਿਆਂ ਬਾਬਾ ਦੀਪ ਸਿੰਘ ਜੀ ਨੂੰ ਯਾਦ ਕਰ ਰਹੀ ਹੈ। ਇਹ ਅਵਸਥਾ ਲਿਖੀ ਹੈ।

*ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ॥*

(ਅੰਗ ੧੨੬੫)

ਸਾਰੀ ਸ੍ਰਿਸ਼ਟੀ ਉਨ੍ਹਾਂ ਨੂੰ ਗਾ ਰਹੀ ਹੈ। ਹੁਣ ਇਹ ਉਹ ਅਵਸਥਾ ਹੈ :

*ਹਰਿ ਮਨਿ ਤਨਿ ਵਸਿਆ ਸੋਈ॥*

*ਜੈ ਜੈ ਕਾਰੁ ਕਰੇ ਸਭੁ ਕੋਈ॥* (ਅੰਗ ੬੨੯)

ਦਾਸ ਗੁਰੂ ਸਾਹਿਬ ਨੂੰ ਹਾਜ਼ਰ-ਨਾਜ਼ਰ ਸਮਝ ਕੇ ਲਿਖ ਰਿਹਾ ਹੈ ਕਿ ਇਸ ਤਰ੍ਹਾਂ ਪੰਦਰਾਂ-ਵੀਹ ਮਿੰਟ ਕੀਰਤਨ ਸੁਣੋ ਤੇ ਆਪਣੇ ਆਪ ਨੂੰ ਇਸ ਤਰ੍ਹਾਂ ਅਭਿਆਸ ਵਿੱਚ ਲੈ ਜਾਓ ਜਿਸ ਨੂੰ ਤੁਸੀਂ ਸੁਣਦੇ ਹੋ, ਸ੍ਰਿਸ਼ਟੀ ਜਾਪ। ਸਾਰੀ ਸ੍ਰਿਸ਼ਟੀ ਗਾ ਰਹੀ ਹੈ। ਤੁਸੀਂ ਪੰਦਰਾਂ ਮਿੰਟ ਵੀ ਇਸ ਤਰ੍ਹਾਂ ਬੈਠ ਗਏ ਤੇ ਤੁਹਾਨੂੰ ਇਸ ਤਰ੍ਹਾਂ ਮਹਿਸੂਸ ਹੋਵੇਗਾ ਕਿ ਮਣਾਂ ਮੂੰਹੀਂ ਮਹਾਤਮ ਤੁਹਾਡੀ ਝੋਲੀ ਵਿੱਚ ਭਰ ਗਿਆ ਹੈ। ਕੱਲ੍ਹ ਹੀ ਇਕ ਨੌਜਵਾਨ ਨੂੰ ਦਾਸ ਨੇ ਬੇਨਤੀ ਕੀਤੀ ਹੈ, ਦਾਸ ਨੇ ਕਿਹਾ ਕਿ ਤੂੰ ਬਾਬਾ ਜੀ ਦੇ ਦਰ 'ਤੇ ਜਾਂਦਾ ਹੈਂ। ਚਲੋ ਜਿਹੜਾ ਜਾਵੇ, ਸ਼ੁਕਰ ਹੈ। ਪਰ ਦਾਸ ਨੇ ਕਿਹਾ ਕਿ ਇਸ ਤਰ੍ਹਾਂ ਨਾ ਜਾਈਏ, ਹੱਥ ਲਗਾ ਆਉਣਾ ਹੈ। ਕੋਈ ਮਜਬੂਰੀ ਹੈ, ਕੋਈ ਟਰੇਨ ਪਕੜਨੀ ਹੈ, ਕੋਈ ਜਹਾਜ਼ ਪਕੜਨਾ ਹੈ, ਫਿਰ ਵੱਖਰੀ ਬਾਤ ਹੈ। ਆਮ ਹਾਲਤ ਵਿੱਚ ਕੁਝ ਸਮਾਂ ਅਭਿਆਸ ਵਿੱਚ ਬੈਠਿਆ ਕਰੋ। ਕੋਸ਼ਿਸ਼ ਕਰੋ ਕਿ ਅਭਿਆਸ ਸ੍ਰਿਸ਼ਟੀ ਜਾਪ ਵਾਲਾ ਚੱਲ ਪਵੇ।



*ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥* (ਅੰਗ ੯੪੧)

*ਗੁਰਮੁਖਿ ਸਗਲੀ ਗਣਤ ਮਿਟਾਵੈ॥* (ਅੰਗ ੯੪੨)

ਇਹ ਕਾਫੀ ਸਾਲ ਦੀ ਪਹਿਲਾਂ ਦੀ ਗੱਲ ਹੈ। ਦਾਸ ਬਾਬਾ ਦੀਪ ਸਿੰਘ ਜੀ ਦੇ ਦਰ 'ਤੇ ਬੈਠਾ ਸੀ। ਇਹ ਹੁਣ ਪੋਜ਼ਟਿਵ ਬਚਨ ਸਾਂਝਾ ਕਰ ਰਹੇ ਹਾਂ ਕਿ ਇੰਦਰੀਆਂ ਕੰਟਰੋਲ ਵਿੱਚ ਹੋਣੀਆਂ ਸ਼ੁਰੂ ਹੋ ਜਾਂਦੀਆਂ ਹਨ। ਜਿਹੜਾ 19 ਘੰਟੇ ਵਾਲਾ ਸੁਣਿਆ ਹੈ, ਉਹ Negative ਸੀ। 19 ਘੰਟੇ ਟੀ.ਵੀ. 'ਤੇ ਗ਼ਲਤ ਪ੍ਰੋਗਰਾਮ। ਦੋ ਟੀ.ਵੀ. ਲਗਾਏ ਗਏ ਹਨ ਕਿਉਂਕਿ ਇੱਕ ਟੀ. ਵੀ. ਗਰਮ ਹੋ ਜਾਂਦਾ ਹੈ।

ਇੱਕ ਦਿਨ ਦਾਸ ਨਾਲ ਕੀ ਬੀਤੀ ਸੀ ਕਿ ਦਾਸ ਬਾਬਾ ਦੀਪ ਸਿੰਘ ਜੀ ਦੇ ਦਰ 'ਤੇ ਬੈਠਾ ਹੋਇਆ ਸੀ। ਕੀਰਤਨ ਸੁਣ ਰਿਹਾ ਸੀ। ਕੋਈ ਬੀਬੀ ਆਈ ਤੇ 100 ਦਾ ਨੋਟ ਤੇ ਰੁੱਕਾ ਦਾਸ ਦੀ ਝੋਲੀ ਵਿੱਚ ਰੱਖ ਕੇ ਮੱਥਾ ਟੇਕਣ ਵਾਸਤੇ ਚਲੀ ਗਈ। ਜਦੋਂ ਦਾਸ ਨੇ 100 ਦਾ ਨੋਟ ਵੇਖਿਆ। ਕਈ ਭਲਾਈ ਕੇਂਦਰ ਲਈ ਸੇਵਾ ਫੜਾ ਜਾਂਦੇ ਹਨ ਜਾਂ ਸਰ੍ਹਾਵਾਂ ਲਈ ਜਾਂ ਹਸਪਤਾਲ ਲਈ ਤੇ ਹੋ ਸਕਦਾ ਹੈ ਕਿ ਕੋਈ ਮਨ ਦੀ ਭਾਵਨਾ ਹੋਵੇ ਕਿ ਭਲਾਈ ਕੇਂਦਰ ਸੇਵਾ ਦੇਣੀ ਹੈ ਤਾਂ ਇਹ ਬੀਬੀ ਸੇਵਾ ਰੱਖ ਗਈ ਹੈ। ਜਦੋਂ ਦਾਸ 20-25 ਮਿੰਟ ਬਾਅਦ ਉਠਣ ਲੱਗਾ ਤੇ 100 ਦਾ ਨੋਟ ਫੜਿਆ ਤੇ ਰੁੱਕਾ ਖੋਲ੍ਹਿਆ। ਰੁੱਕੇ 'ਤੇ ਕੁਝ ਲਿਖਿਆ ਸੀ ਤੇ

ਦਾਸ ਨੇ ਸੋਚਿਆ ਕਿ ਪੜ੍ਹ ਲਵਾਂ। ਉਸ ਰੁੱਕੇ 'ਤੇ ਪਹਿਲੀ ਲਾਈਨ ਲਿਖੀ ਸੀ, ਵੀਰ ਜੀ, ਅਸੀਂ ਰੰਗਦਾਰ ਟੀ.ਵੀ. ਲਿਆ ਹੈ, ਸਾਡੀ ਅਰਦਾਸ ਕਰ ਦਿਓ। ਦਾਸ ਨੂੰ ਪੜ੍ਹ ਕੇ ਪਹਿਲਾਂ ਤਾਂ ਹੈਰਾਨੀ ਹੋਈ। ਲਾਈਨ ਪਹਿਲੀ ਪੜ੍ਹਦਿਆਂ ਹੀ ਮਾੜਾ ਜਿਹਾ ਗ਼ੁੱਸਾ ਜਿਵੇਂ ਆ ਜਾਂਦਾ ਹੈ ਕਿ ਦਾਸ ਅਰਦਾਸ ਕਰੇ ਕਿ ਰੰਗਦਾਰ ਟੀ.ਵੀ. ਲਿਆ ਹੈ ਤੇ ਸਾਰੇ ਪ੍ਰੋਗਰਾਮ ਚੱਲਣ। ਤੁਸੀਂ ਅੱਖਾਂ ਨਾਲ ਦੇਖੋ। ਪਹਿਲੀ ਲਾਈਨ ਪੜ੍ਹੀ ਤੇ ਗ਼ੁੱਸਾ ਚੜ੍ਹ ਗਿਆ ਤੇ ਜਦੋਂ ਦੂਜੀ ਲਾਈਨ ਪੜ੍ਹੀ ਤੇ ਮੇਰਾ ਦਿਲ ਕਰੇ ਕਿ ਉਸ ਬੀਬੀ ਨੂੰ ਲੱਭਾਂ ਤੇ ਉਸ ਦੇ ਚਰਨ ਧੋ ਕੇ ਪੀ ਲਵਾਂ। ਪਹਿਲੀ ਲਾਈਨ ਲਿਖੀ ਕਿ ਰੰਗਦਾਰ ਟੀ.ਵੀ. ਲਿਆ ਹੈ ਤੇ ਸਾਡੀ ਅਰਦਾਸ ਕਰ ਦਿਓ। ਦਾਸ ਨੂੰ ਗ਼ੁੱਸਾ ਚੜ੍ਹਿਆ ਕਿ ਟੀ.ਵੀ. ਦੀ ਅਰਦਾਸ ਕਰਾਂ ਕਿ ਦੂਜੇ ਪੁੱਠੇ ਪ੍ਰੋਗਰਾਮ ਰੱਜ ਕੇ ਵੇਖੋ। ਲੇਕਿਨ ਦੂਜੀ ਲਾਈਨ ਪੜ੍ਹੀ ਤੇ ਦਾਸ ਦਾ ਸਿਰ ਝੁੱਕ ਗਿਆ। ਦੂਜੀ ਲਾਈਨ ਵਿੱਚ ਕੀ ਲਿਖਿਆ ਸੀ ਕਿ ਅਸੀਂ ਸਾਰੇ ਪਰਵਾਰ ਨੇ 1100 ਪਾਠ ਜਪੁਜੀ ਸਾਹਿਬ ਦੇ, ਟੀ.ਵੀ. ਲੈਣ ਦੀ ਖ਼ੁਸ਼ੀ ਵਿੱਚ ਹਾਜ਼ਰੀ ਲਗਾਈ ਹੈ। ਤੁਸੀਂ ਸਾਡੀ ਇਹ ਅਰਦਾਸ ਕਰ ਦੇਣੀ ਕਿ ਜਿਹੜਾ ਸਾਡੇ ਘਰ ਟੀ.ਵੀ. ਆਇਆ ਹੈ, 1100 ਪਾਠ ਇਸ ਵਾਸਤੇ ਕੀਤੇ ਹਨ, ਮੈਂ ਤੇ ਮੇਰਾ ਪਰਵਾਰ ਇਸ ਟੀ.ਵੀ. ਰਾਹੀਂ ਅੰਮ੍ਰਿਤਮਈ ਪ੍ਰੋਗਰਾਮ ਹੀ ਦੇਖੇ, ਕੋਈ ਗ਼ਲਤ ਚੈਨਲ ਸਾਡਾ ਪਰਵਾਰ ਨਾ ਦੇਖੇ। 1100 ਪਾਠ ਜਪੁਜੀ ਸਾਹਿਬ ਕੋਈ ਛੋਟੀ ਗੱਲ ਹੈ। ਇਹ ਸੰਨ 2002 ਦੀ ਤਕਰੀਬਨ ਗੱਲ ਹੈ ਜਦੋਂ ਟੀ.ਵੀ. ਸੱਤ-ਅੱਠ ਹਜ਼ਾਰ ਦਾ ਸੀ ਤੇ ਦੇਖੋ ਉਦੋਂ ਸੱਤ-ਅੱਠ ਹਜ਼ਾਰ ਦੀ ਚੀਜ਼ ਲਿਆਉਣ ਵਾਸਤੇ 1100 ਪਾਠ ਹਾਜ਼ਰੀ ਲਗਾਈ, ਸਿਰਫ ਕਿਸ ਵਾਸਤੇ? ਮੇਰੇ ਪਰਵਾਰ 'ਤੇ ਇਹ ਕਿਰਪਾ ਕਰਨੀ, ਇਸ ਟੀ.ਵੀ. ਵਿੱਚੋਂ ਸਾਡੇ ਘਰ ਅੰਮ੍ਰਿਤਮਈ ਪ੍ਰੋਗਰਾਮ ਹੀ ਲੱਗਣ। ਸਾਡਾ ਬੱਚਾ ਕੋਈ ਦੂਸਰਾ ਸਵਿੱਚ ਨਾ ਨੱਪ ਦੇਵੇ। ਦੂਜਾ ਚੈਨਲ ਨਾ ਲਗਾ ਲਵੇ। ਦਾਸ ਨੇ ਸੋਚਿਆ ਕਿ ਉਹ ਪਰਵਾਰ ਜਿਹੜਾ ਇਕ ਟੀ.ਵੀ. ਲਗਾਉਣ ਤੋਂ ਪਹਿਲਾਂ 1100 ਪਾਠ ਜਪੁਜੀ ਸਾਹਿਬ ਦੇ ਕਰ ਰਿਹਾ ਹੈ ਤੇ ਕੀ ਗੁਰੂ ਸਾਹਿਬ ਉਸ ਦੀ ਬੇਨਤੀ ਨਹੀਂ ਸੁਣਨਗੇ? ਨਹੀਂ ਮੰਨਣਗੇ? ਹੋਰ ਸਾਡੇ ਕੋਲ ਕੀ ਰਾਹ ਹੈ। ਇਹੀ ਰਾਹ ਹੈ, ਬਾਣੀ ਦਾ ਨੇਮ ਵਧਾ ਕੇ ਅਰਦਾਸ ਕਰਨੀ ਕਿ ਸੱਚੇ ਪਾਤਸ਼ਾਹ, ਇਸ ਵਿੱਚੋਂ ਬਾਣੀ ਦਾ ਅੰਮ੍ਰਿਤ ਦੇਣਾ, ਹੋਰ ਚੀਜ਼ਾਂ ਨਾ ਦੇਖੀਏ। ਹੁਣ ਜਦੋਂ ਵੀ ਦਾਸ ਉਹ ਸਮਾਂ ਯਾਦ ਕਰਦਾ ਹੈ ਤੇ ਸੋਚਦਾ ਹੈ ਕਿ ਇਸ ਨੂੰ ਕੀ ਕਹਾਂਗੇ, ਉਸ ਪਰਵਾਰ ਦੇ ਕੁਝ ਮੈਂਬਰ ਗੁਰੂ ਨਾਨਕ ਦੇ ਸਕੂਲ ਦੀ ਚੌਥੀ ਕਲਾਸ ਵਿੱਚ ਦਾਖਲ ਹੋ ਚੁੱਕੇ ਹਨ ਕਿ ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਗਿਆ ਹੈ। ਇਹ ਚੌਥੀ ਕਲਾਸ ਹੈ। ਜਿਨ੍ਹਾਂ ਦਾ ਦਾਖਲਾ ਚੌਥੀ ਕਲਾਸ ਵਿੱਚ ਹੋ ਜਾਵੇ, ਗੁਰੂ ਨਾਨਕ ਦੇ ਸਕੂਲ ਚੌਥੀ ਕਲਾਸ ਕਿ ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਵੇਗਾ? ਪਰ ਜੇ ਨਹੀਂ ਹੋਇਆ ਸਮਝ ਲਓ, ਅਜੇ ਚੌਥੀ ਵਿੱਚ ਦਾਖਲਾ ਨਹੀਂ ਲਿਆ।

*ਸਾਧਸੰਗਤਿ ਸਚਖੰਡ ਹੈ।* (ਵਾਰ ੬-੧)

ਇਸ ਕਲਾਸ ਤੇ ਵਿਚਾਰ ਪੜ੍ਹਦਿਆਂ ਆਪਣੀ ਵੀ ਤੇ ਦਾਸ ਦੀ ਵੀ ਅਰਦਾਸ ਕਰਨਾ

ਕਿ ਚੌਥੀ ਕਲਾਸ ਵਿੱਚ ਸਾਡਾ ਵੀ ਦਾਖਲਾ ਹੋ ਜਾਵੇ ਤੇ ਇੰਦਰੀਆਂ 'ਤੇ ਕੰਟਰੋਲ ਹੋਣਾ ਸਾਡੀ ਜ਼ਿੰਦਗੀ ਵਿੱਚ ਵੀ ਆ ਜਾਵੇ। ਇੰਦਰੀਆਂ 'ਤੇ ਕੰਟਰੋਲ ਹੋਵੇ ਇਸ ਲਈ ਬਾਣੀ ਵਿੱਚੋਂ ਪੰਗਤੀਆਂ ਹਨ। ਇਸ ਨੂੰ ਮਹਾਰਾਜ ਦਾ ਉਪਦੇਸ਼ ਸਮਝ ਕੇ ਅੰਦਰ ਵਸਾਉਣਾ ਕਰੋ।
ਅਰਦਾਸ :

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥* (ਅੰਗ ੮੨੦)

ਇਹ ਸਾਡੀ ਅਰਦਾਸ ਹੈ :

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥*

ਇਹ ਦਾਸ ਦੇ ਦਿਲ ਦੀ ਗੱਲ ਹੈ ਕਿ ਜਦੋਂ ਮੋਹਨ ਲਫ਼ਜ਼ ਆਵੇ ਤੇ ਤੁਹਾਨੂੰ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਦੇ ਦਰਸ਼ਨ ਹੋਣ। ਸਾਡਾ ਮੋਹਨ ਉਹ ਹੀ ਹੈ। ਸਾਡਾ ਬੀਠੁਲ ਉਹ ਹੀ ਹੈ।

*ਨਾਨਕ ਸੋਧੇ ਸਿੰਮ੍ਰਿਤਿ ਬੇਦ॥ ਪਾਰਬ੍ਰਹਮ ਗੁਰ ਨਾਹੀ ਭੇਦ॥*

(ਅੰਗ ੧੧੪੨)

ਇਸ ਤਰ੍ਹਾਂ ਪੁਕਾਰ ਕਰਿਓ :

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥*
*ਸਾਕਤ ਗੀਤ ਨਾਦ ਧੁਨਿ ਗਾਵਤ ਬੋਲਤ ਬੋਲ ਅਜਾਏ॥*



(ਅੰਗ ੮੨੦)

ਸਾਨੂੰ ਬਚਾਅ ਸਕਦੀ ਹੈ, ਇਹ ਅਰਦਾਸ। ਨਹੀਂ ਤਾਂ ਕਲਜੁਗ ਨੇ ਪੂਰਾ ਜ਼ੋਰ ਫੜਿਆ ਹੋਇਆ ਹੈ।

*ਮੇਰੇ ਮੋਹਨ ਸ੍ਰਵਨੀ ਇਹ ਨ ਸੁਨਾਏ॥*

ਬਾਬਾ ਜੀ ਕਿਰਪਾ ਕਰਨੀ ਕਿ ਕਿਤੇ ਆਪਾਂ ਸਾਰੇ ਕੱਚੀ ਵਿੱਚ ਨਾ ਰਹਿ ਜਾਈਏ। ਆਪ ਜੀ ਦੀ ਮਿਹਰ ਹੋਵੇ। ਦਾਸ ਨੂੰ ਵਿਸ਼ਵਾਸ ਹੈ ਕਿ ਜੇ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਦਰਿ ਦੇ ਘਰ ਵਿੱਚ ਆ ਜਾਣ ਤੇ ਪਿੰਗਲੇ ਨੂੰ ਵੀ ਪਰਬਤ 'ਤੇ ਚੜ੍ਹਾ ਸਕਦੇ ਹਨ।

*ਪਿੰਗੁਲ ਪਰਬਤ ਪਾਰਿ ਪਰੇ ਖਲ ਚਤੁਰ ਬਕੀਤਾ॥* (ਅੰਗ ੮੦੯)

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ, ਤੁਹਾਨੂੰ ਆਪਣੇ ਅੰਦਰ ਨਿਸ਼ਾਨੀਆਂ ਆਉਣੀਆਂ ਸ਼ੁਰੂ ਹੋ ਜਾਣਗੀਆਂ, ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਵੇਗਾ। ਭਾਵੇਂ ਇਹ ਨੇਤਰਾਂ ਦੀਆਂ ਇੰਦਰੀਆਂ ਹਨ, ਭਾਵੇਂ ਕੰਨਾਂ ਦੀਆਂ ਇੰਦਰੀਆਂ ਹਨ, ਭਾਵੇਂ ਰਸਨਾ ਦੀ ਇੰਦਰੀ ਹੈ।

ਇਕ ਛੋਟਾ ਜਿਹਾ ਜ਼ਿਕਰ, ਇਕ ਇਲਾਕਾ ਹੈ ਗੜ੍ਹਦੀਵਾਲਾ, ਉਥੇ ਕੋਈ ਮਹਾਂਪੁਰਸ਼ ਹੋਏ ਹਨ। ਗਿਆਨ ਸਿੰਘ ਨਾਂ ਆਇਆ ਹੈ, ਇਤਿਹਾਸ ਵਿਚ। ਉਸ ਨੇ ਕਿਸੇ ਸਾਥੀ ਨੂੰ ਆਖਿਆ ਕਿ ਮੇਰੀ ਸ਼ਰਾਬ ਖਹਿੜਾ ਨਹੀਂ ਛੱਡਦੀ। ਰਸਨਾ ਦੀ ਇੰਦਰੀ ਹੈ, ਕੰਟਰੋਲ ਨਹੀਂ ਹੁੰਦਾ। ਬਦੋ-ਬਦੀ ਫਿਰ ਪੀਤੀ ਜਾਂਦੀ ਹੈ। ਉਸ ਨੇ ਕਿਹਾ ਹੈ, ਗੜ੍ਹਦੀਵਾਲ ਵਿਖੇ ਮਹਾਂਪੁਰਸ਼ ਹਨ, ਉਥੇ ਜਾ ਕੇ ਬੇਨਤੀ ਕਰ। ਕਿਤਾਬ ਵਿੱਚ ਲਿਖਿਆ ਹੈ, ਜਾਣ ਲੱਗਾ ਤੇ ਸੋਚਿਆ ਕਿ ਗੱਦੀ ਲਗਾ ਕੇ ਬੈਠੇ ਹੋਣਗੇ, ਦੋ-ਚਾਰ ਚੇਲੇ ਹੋਣਗੇ ਪਰ ਉਥੇ ਜਾ ਕੇ ਜਦੋਂ ਵੇਖਿਆ ਤੇ ਉਨ੍ਹਾਂ ਦੀ ਗਰੀਬੀ ਵੇਖ ਕੇ ਮਨ ਠਹਿਰ ਗਿਆ ਮਹਾਂਪੁਰਸ਼ ਹੱਥੀਂ ਸੇਵਾ ਵੀ ਆਪ ਕਰਦੇ ਸਨ। ਇਸ ਨੂੰ ਜਦੋਂ ਸਮਾਂ ਮਿਲਿਆ ਤੇ ਕਹਿਣ ਲੱਗਾ, ਮਹਾਂਪੁਰਸ਼ੋ, ਮੈਂ ਇਕ ਬੇਨਤੀ ਕਰਨ ਆਇਆ ਹਾਂ। ਬਾਕੀ ਸਭ ਠੀਕ ਹੈ। ਇਹ ਜਿਹੜੀ ਰਸਨਾ ਦੀ ਇੰਦਰੀ ਹੈ, ਇਸ 'ਤੇ ਸ਼ਰਾਬ ਦਾ ਕੰਟਰੋਲ ਨਹੀਂ ਹੁੰਦਾ ਤੇ ਮਹਾਂਪੁਰਸ਼ ਕਹਿੰਦੇ, ਚਲੋ, ਸ਼ੁਕਰ ਹੈ, ਦੂਜੀ ਕਲਾਸ ਵਿੱਚ ਚੜ੍ਹ ਗਿਆ ਹੈਂ, ਚੰਗੇ-ਮੰਦੇ ਦੀ ਪਹਿਚਾਣ ਹੋ ਗਈ ਹੈ। ਕਿੰਨੀ ਦੁਨੀਆਂ ਹੈ, ਜਿਸ ਵਿੱਚ ਕਈਆਂ ਨੂੰ ਚੰਗੇ-ਮੰਦੇ ਦੀ ਪਹਿਚਾਣ ਹੀ ਨਹੀਂ ਹੋਈ। ਮਹਾਂਪੁਰਸ਼ ਕਹਿੰਦੇ, ਘੱਟੋ-ਘੱਟ ਪਹਿਚਾਣ ਤਾਂ ਹੋਈ ਹੈ। ਪਹਿਚਾਣ ਤੋਂ ਬਾਅਦ ਹੀ ਚੰਗੇ ਕੰਮਾਂ ਵੱਲ ਰੁਚੀ ਵਧਦੀ ਹੈ ਤੇ ਮੰਦੇ ਕੰਮਾਂ ਵੱਲ ਘੱਟਦੀ ਹੈ। ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ, ਇਹ ਚੌਥੀ ਕਲਾਸ ਹੈ। ਕਹਿਣ ਲੱਗਾ, ਰਸਨਾ ਨੂੰ ਇਹ ਜਿਹੜੀ ਚੀਜ਼ ਹੈ, ਇਸ ਦਾ ਖਹਿੜਾ ਹੀ ਨਹੀਂ ਛੁਟਦਾ। ਬਦੋ-ਬਦੀ ਮਨ ਕਰ ਆਉਂਦਾ ਹੈ। ਜਿਹੜੇ ਬਚਨ ਉਨ੍ਹਾਂ ਨੇ ਕੀਤੇ, ਦਾਸ ਨੂੰ ਬੜੇ ਚੰਗੇ ਲੱਗੇ। ਬੜੇ ਪਿਆਰ ਵਾਲੇ ਬਚਨ ਹਨ। ਮਹਾਂਪੁਰਸ਼ਾਂ ਨੇ ਆਖਿਆ, ਗੁਰੂ ਦੀ ਸ਼ਰਨ ਗ੍ਰਹਿਣ ਕਰ ਲੈ। ਗੁਰੂ ਦੀ ਸ਼ਰਨ ਗ੍ਰਹਿਣ ਕਰ ਲੈ। ਅਸੀਂ ਆਪ ਅਰਦਾਸ ਕਰਾਂਗੇ ਕਿ ਤੇਰੀ ਰਸਨਾ ਦੀ ਇੰਦਰੀ ਕੰਟਰੋਲ ਵਿੱਚ ਹੋ ਜਾਵੇ। ਹੁਣ ਉਹ ਭੋਲਾ-ਭਾਲਾ ਸੀ। ਕਹਿਣ ਲੱਗਾ, ਮੈਂ ਰੋਜ਼ ਗੁਰਦੁਆਰੇ ਜਾਂਦਾ ਹਾਂ। ਮੈਂ ਰੋਜ਼ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਦਾ ਹਾਂ। ਮੈਂ ਸ਼ਰਨ ਵਿੱਚ ਜਾਂਦਾ ਹਾਂ। ਮਹਾਂਪੁਰਸ਼ ਕਹਿੰਦੇ, ਚੰਗੀ ਗੱਲ ਹੈ। ਇਹ ਗੜ੍ਹਦੀਵਾਲਾ ਇਲਾਕਾ ਹੈ, ਹੁਸ਼ਿਆਰਪੁਰ ਜ਼ਿਲ੍ਹੇ ਵਿੱਚ ਤੇ ਇਹ ਉਥੋਂ ਦਾ ਜ਼ਿਕਰ ਹੈ। ਮਹਾਂਪੁਰਸ਼ ਕਹਿਣ ਲੱਗੇ, ਜਿਹੜਾ ਤੈਨੂੰ ਬਚਨ ਕੀਤਾ ਹੈ ਕਿ ਗੁਰੂ ਦੀ ਸ਼ਰਨ ਗ੍ਰਹਿਣ ਕਰ ਲੈ, ਅਸੀਂ ਆਪ ਅਰਦਾਸ ਕਰਾਂਗੇ। ਜਿਹੜਾ ਰੋਜ਼ ਦਰਸ਼ਨ ਕਰਦਾ ਹੈਂ, ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ, ਇਹ ਚੰਗੀ ਗੱਲ ਹੈ। ਜਿਹੜਾ ਕਹਿੰਦਾ ਹੈਂ, ਰੋਜ਼ ਗੁਰਦੁਆਰਾ ਸਾਹਿਬ ਜਾਂਦਾ ਚੰਗੀ ਗੱਲ ਹੈ, ਪਰ ਜਿਹੜੀ ਤੈਨੂੰ ਇਹ ਗੱਲ ਕਹੀ ਹੈ ਕਿ ਗੁਰੂ ਦੀ ਸ਼ਰਨ ਗ੍ਰਹਿਣ ਕਰ ਲੈ। ਇਸ ਦਾ ਕੀ ਮਕਸਦ ਹੈ ? ਗੁਰੂ ਦੀ ਸ਼ਰਨ ਗ੍ਰਹਿਣ ਕਰ ਲੈ, ਭਾਵ ਨਿਗੁਰਾ ਨਾ ਰਹਿ, ਗੁਰੂ ਵਾਲਾ ਬਣ ਜਾ। ਮਹਾਂਪੁਰਖ ਕਹਿਣ ਲੱਗੇ ਕਿ ਜਿਹੜਾ ਗੁਰੂ ਵਾਲਾ ਬਣ ਜਾਵੇ, ਸਮਝ ਲਓ, ਉਸ ਨੇ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਸ਼ਰਨ ਗ੍ਰਹਿਣ ਕਰ ਲਈ ਹੈ।

ਵੈਸੇ ਕਿਸੇ ਨੇ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਦੀ ਸ਼ਰਨ ਗ੍ਰਹਿਣ ਨਹੀਂ ਕੀਤੀ ਤੇ ਉਹ ਜ਼ਰੂਰ ਗ੍ਰਹਿਣ ਕਰਨ। ਦਾਸ ਇਥੇ ਇਹ ਵੀ ਬੇਨਤੀ ਕਰਦਾ ਹੈ ਕਿ ਸਾਡੇ ਪਿਆਰੇ

ਮਹਾਂਪੁਰਸ਼ ਬਾਬਾ ਈਸ਼ਰ ਸਿੰਘ ਜੀ ਨਾਨਕਸਰ ਕਲੇਰਾਂ ਵਾਲੇ ਜਿਨ੍ਹਾਂ ਨੇ ਆਪਣੇ ਜੀਵਨ ਵਿੱਚ ਪੌਣੇ ਅੱਠ ਲੱਖ ਪ੍ਰਾਣੀਆਂ ਨੂੰ ਅੰਮ੍ਰਿਤ ਛਕਾਇਆ। ਉਨ੍ਹਾਂ ਦੀ ਪਿਛਲੇ ਸਮੇਂ ਵਿੱਚ 100 ਸਾਲਾ ਜਨਮ ਸ਼ਤਾਬਦੀ ਸੰਗਤਾਂ ਨੇ ਬੜੇ ਹੀ ਪ੍ਰੇਮ ਸ਼ਰਧਾ ਨਾਲ 2013 ਵਿੱਚ ਮਨਾਈ ਹੈ। ਇਸ ਲਈ ਜਿਨ੍ਹਾਂ ਨੇ ਅਜੇ ਤਕ ਅੰਮ੍ਰਿਤ ਨਹੀਂ ਛਕਿਆ, ਉਹ ਜ਼ਰੂਰ ਗੁਰੂ ਵਾਲੇ ਬਣਨ।

ਮਹਾਂਪੁਰਸ਼ ਕਹਿੰਦੇ, ਗੁਰੂ ਸਾਹਿਬ ਦੀ ਸ਼ਰਨ ਗ੍ਰਹਿਣ ਕਰ ਲੈ। ਉਸ ਨੇ ਬਚਨ ਮੰਨਿਆ। ਚੰਦ ਹਫਤਿਆਂ ਵਿੱਚ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਰਨ ਗ੍ਰਹਿਣ ਕੀਤੀ ਤੇ ਫਿਰ ਦੁਬਾਰਾ ਮਹਾਂਪੁਰਸ਼ਾਂ ਕੋਲ ਆਇਆ। ਇਹ ਮਹਾਂਪੁਰਸ਼ਾਂ ਦੀ ਸੋਚ ਹੈ, ਜੁਗਤੀਆਂ ਹਨ। ਮਹਾਂਪੁਰਸ਼ ਉਸ ਸਰੀਰ ਨੂੰ ਕਹਿਣ ਲੱਗੇ, ਹੁਣ ਅੰਦਰੋਂ ਚਾਹੁੰਦਾ ਹੈ ਕਿ, ਇੰਦਰੀ ਕੰਟਰੋਲ ਵਿੱਚ ਹੋ ਜਾਵੇ। ਮਹਾਂਪੁਰਸ਼ ਕਹਿੰਦੇ, ਅਰਦਾਸ ਅਸੀਂ ਕਰਾਂਗੇ, ਪਰ ਇੱਥੋਂ ਸਿੱਧਾ ਸ੍ਰੀ ਅੰਮ੍ਰਿਤਸਰ ਸਾਹਿਬ ਜਾ। ਉਥੇ ਗੁਰਦੁਆਰਾ ਹੈ, ਗੁਰਦੁਆਰਾ ਬਿਬੇਕਸਰ ਸਾਹਿਬ। ਉੱਥੇ ਛੇਵੇਂ ਪਾਤਸ਼ਾਹ ਧੰਨ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਬਚਨ ਹੈ, ਜਿਸ ਦੀਆਂ ਇੰਦਰੀਆਂ ਕੰਟਰੋਲ ਵਿੱਚ ਨਹੀਂ ਹੋਣਗੀਆਂ, ਜਦੋਂ ਇੱਥੋਂ ਦੇ ਅੰਮ੍ਰਿਤ ਨੂੰ ਜਪੁਜੀ ਸਾਹਿਬ ਪੜ੍ਹ ਕੇ ਛਕੇਗਾ ਤੇ ਗ਼ਲਤ ਬੁੱਧੀ ਵੀ ਬਿਬੇਕ ਬੁੱਧੀ ਬਣ ਜਾਵੇਗੀ। ਮੰਦੀ ਬੁੱਧੀ ਵੀ ਬਿਬੇਕ ਬੁੱਧੀ ਬਣ ਜਾਵੇਗੀ। ਮਹਾਂਪੁਰਸ਼ ਕਹਿੰਦੇ, ਪੰਜ ਪਾਠ ਜਪੁਜੀ ਸਾਹਿਬ ਜੀ ਦੇ ਕਰ, ਬਿਬੇਕਸਰ ਤੋਂ ਅੰਮ੍ਰਿਤ ਲਿਆ ਤੇ ਛੇਵੇਂ ਪਾਤਸ਼ਾਹ ਜੀ ਦਾ ਬਚਨ ਸੰਭਾਲ। ਅਰਦਾਸ ਕਰ ਕਿ ਮਹਾਰਾਜ, ਮੇਰੀ ਰਸਨਾ ਦੀ ਇੰਦਰੀ ਜਿਹੜੀ ਹੈ, ਇਹ ਮੰਦੀ ਹੈ, ਮੈਂ ਸ਼ਰਨ ਗ੍ਰਹਿਣ ਕਰ ਲਈ ਹੈ, ਪਰ ਕਿਤੇ ਮੈਂ ਡੋਲ ਨਾ ਜਾਵਾਂ। ਹੁਣ ਪਾਤਸ਼ਾਹ ਜੀ, ਤੁਸੀਂ ਕਿਰਪਾ ਕਰਿਓ। ਇਹ ਅਗਾਂਹ ਬਚਨ ਲਿਖਿਆ ਹੈ। 20 ਸਾਲ ਬੀਤ ਗਏ, ਸਾਧ ਸੰਗਤ ਜੀ, ਧੰਨ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਐਸੀ ਬਿਬੇਕ ਬੁੱਧੀ ਕੀਤੀ ਕਿ 20 ਸਾਲ ਸ਼ਰਾਬ ਨੂੰ ਹੱਥ ਨਹੀਂ ਲਗਾਇਆ। ਔਰ ਅਗਾਂਹ ਫਿਰ ਲਫਜ਼ ਲਿਖੇ ਹਨ, ਕਿ ਇਕ ਦਿਨ ਮਾੜਾ ਸੰਗ ਹੋ ਗਿਆ ਤੇ ਉਹ ਸਰੀਰ ਡੋਲ੍ਹਣ ਲੱਗਾ। ਜਦੋਂ ਡੋਲ੍ਹਣ ਲੱਗਾ ਤੇ ਫਿਰ ਚਲਾ ਗਿਆ ਉਥੇ ਗੜ੍ਹਦੀਵਾਲੇ ਮਹਾਂਪੁਰਸ਼ਾਂ ਕੋਲ। ਬਾਬਾ ਜੀ ਮੇਰੇ 'ਤੇ 20 ਸਾਲ ਕਿਰਪਾ ਰਹੀ ਹੈ, ਪਰ ਹੁਣ ਮੈਨੂੰ ਗਲਤ ਸੰਗਤ ਮਿਲਣ ਕਰਕੇ ਮੇਰਾ ਮਨ ਫਿਰ ਡੋਲ ਰਿਹਾ ਹੈ, ਤੁਸੀਂ ਕਿਰਪਾ ਕਰੋ।

ਸਾਧ ਸੰਗਤ ਜੀ ! ਮਾੜਾ ਸੰਗ ਕਿੰਨਾ ਭੈੜਾ ਹੈ। ਉਹ ਬੇਨਤੀ ਕਰਨ ਲੱਗਾ, ਮਹਾਂਪੁਰਸ਼ੋ, ਸੰਗ ਮਾੜਾ ਹੋਣ ਲੱਗਾ ਸੀ, ਕਿਰਪਾ ਹੋ ਗਈ ਹੈ, ਬਚ ਗਿਆ ਹਾਂ। ਦਾਸ ਨੂੰ ਬਚਨ ਬੜਾ ਚੰਗਾ ਲੱਗਾ ਤੇ ਦਿਲ ਕਰਦਾ ਹੈ ਕਿ ਇਹ ਬਚਨ ਤੁਹਾਡੇ ਅੱਗੇ ਖੋਲ੍ਹਾਂ। ਗੜ੍ਹਦੀਵਾਲੇ ਮਹਾਂਪੁਰਸ਼ਾਂ ਨੇ ਉਸ ਦੀ ਬੈਟਰੀ ਚਾਰਜ ਕਿਵੇਂ ਕੀਤੀ ? ਕਹਿੰਦੇ ਜਿੱਥੇ ਸੰਗਤ ਕਰਨੀ ਹੈ ਉਥੇ ਗਲਤ ਸੰਗਤ ਤੋਂ ਪੂਰਾ ਬਚ ਕੇ ਰਹਿਣਾ ਹੈ।

***ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ॥***

(ਅੰਗ ੧੩੭੧)

ਬਚਨ ਬੜਾ ਅਪੀਲ ਕੀਤਾ ਹੈ। ਕਹਿਣ ਲੱਗੇ, ਸੰਗਤ ਨਹੀਂ ਛੱਡਣੀ। ਗ਼ਲਤ ਸੰਗ ਤੋਂ ਬਚ ਕੇ ਰਹਿਣਾ ਹੈ ਤੇ ਗੜ੍ਹਦੀਵਾਲੇ ਮਹਾਂਪੁਰਸ਼ਾਂ ਨੇ ਬੈਟਰੀ ਕਿਵੇਂ ਚਾਰਜ ਕੀਤੀ। ਕਹਿਣ ਲੱਗੇ, ਗ਼ਲਤ ਸੰਗ ਇੰਨਾ ਭੈੜਾ ਹੈ ਕਿ ਕਿਸੇ ਬੰਦੇ ਦਾ ਇਕ ਪੈਰ ਸੱਚਖੰਡ ਵਿੱਚ ਹੋਵੇ, ਦੂਜਾ ਰੱਖਣ ਲੱਗਾ ਹੈ, ਸੱਚਖੰਡ ਚਲਿਆ ਹੈ। ਮਾੜਾ ਸੰਗ ਇੰਨਾ ਭੈੜਾ ਹੈ ਕਿਤੇ ਸੱਚਖੰਡ ਵਿੱਚ ਇੱਕ ਪੈਰ ਰੱਖਿਆ ਹੋਵੇ ਤੇ ਦੂਜਾ ਰੱਖਣ ਵਾਲਾ ਹੋਵੇ ਤੇ ਮਾੜਾ ਸੰਗ ਹੋ ਜਾਵੇ ਤੇ ਸੱਚਖੰਡ ਵਿੱਚ ਗਿਆ ਹੋਇਆ ਇੱਕ ਪੈਰ ਵੀ ਖਿੱਚ ਕੇ ਵਾਪਸ ਲੈ ਆਉਂਦਾ ਹੈ। ਇੰਨਾ ਬਚ ਕੇ ਰਹਿਣਾ ਚਾਹੀਦਾ ਹੈ। ਮਾੜਾ ਸੰਗ ਇੰਨਾ ਭੈੜਾ ਹੈ। ਇਸ ਬਚਨ ਨੇ ਇਤਨਾ ਅਸਰ ਕੀਤਾ ਕਿ ਇਸ ਗਿਆਨ ਸਿੰਘ ਦੇ ਮਾੜੇ ਸੰਗ ਦੇ ਫੁਰਨੇ ਵੀ ਖ਼ਤਮ ਕਰ ਦਿੱਤੇ। ਇਹ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀਆਂ ਕਲਾਸਾਂ ਹਨ। ਅੱਗੋਂ ਪੰਜਵੀਂ, ਛੇਵੀਂ, ਇਹ ਸਾਰੀਆਂ ਕਲਾਸਾਂ ਆਉਣਗੀਆਂ। ਇਹ ਕੁਝ ਮਹਾਂਪੁਰਸ਼ਾਂ, ਵਿਦਵਾਨਾਂ ਦੀ ਖੋਜ ਹੈ ਜੋ ਡੂੰਘਾਈ ਵਿੱਚ ਗਏ ਹਨ ਤੇ ਜਿਨ੍ਹਾਂ ਨੇ ਪ੍ਰਾਪਤੀ ਕੀਤੀ ਹੈ ਤਾਂ ਕਿ ਸਾਨੂੰ ਇਹ ਅੰਦਾਜ਼ਾ ਲੱਗ ਜਾਵੇ ਕਿ ਅਸੀਂ ਕਿਹੜੀ ਕਲਾਸ ਵਿੱਚ ਹਾਂ ਤੇ ਨਾਲ ਨਾਲ ਅਗਲੀ ਕਲਾਸ ਵਾਸਤੇ ਬੇਨਤੀਆਂ ਕਰਨੀਆਂ ਹਨ। ਹੁਣ ਜਿਹੜਾ ਟੀ.ਵੀ. 'ਤੇ ਗ਼ਲਤ ਚੀਜ਼ਾਂ ਨਹੀਂ ਲਗਾਉਂਦਾ, ਸਮਝ ਲਓ ਗੁਰੂ ਸਾਹਿਬ ਨੇ ਉਸ ਨੂੰ ਚੌਥੀ ਕਲਾਸ ਵਿੱਚ ਕਰ ਦਿੱਤਾ ਹੈ। ਤੁਹਾਡੇ ਵਿੱਚੋਂ ਜਿਸ 'ਤੇ ਵੀ ਕਿਰਪਾ ਹੈ, ਰਸਨਾ ਕੰਟਰੋਲ ਵਿੱਚ ਹੋ ਗਈ ਹੈ ਤੇ ਦੂਜੇ ਪਾਸੇ ਨਹੀਂ ਜਾਂਦੀ ਹੈ ਤੇ ਸਮਝ ਲੈਣਾ ਗੁਰੂ ਨਾਨਕ ਸਾਹਿਬ ਚੌਥੀ ਕਲਾਸ ਵਿੱਚ ਲੈ ਗਏ ਹਨ। ਜਿਸ 'ਤੇ ਵੀ ਕਿਰਪਾ ਹੈ, ਕੰਨਾਂ ਦੀ ਇੰਦਰੀ ਕੰਟਰੋਲ ਵਿੱਚ ਹੈ, ਕੀ ਸੁਣਨਾ ਹੈ, ਕੀ ਨਹੀਂ ਸੁਣਨਾ। ਸਮਝ ਲਓ, ਬਾਬਾ ਜੀ ਇੱਥੇ ਲੈ ਗਏ ਹਨ।



ਆਓ, ਨਾਲ ਨਾਲ ਅਰਦਾਸ ਬੇਨਤੀ ਕਰੀਏ ਕਿ ਹੇ ਸਤਿਗੁਰੂ ਜੀ, ਸਾਨੂੰ ਸੰਗਤ ਦਾ ਮੇਲ ਕਰਵਾ ਦਿਓ ਜਿੱਥੋਂ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀਆਂ ਕਲਾਸਾਂ ਮਿਲਦੀਆਂ ਹਨ:

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੧੯੪)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਪੰਜਵੀਂ ਕਲਾਸ

# ਕੁਝ ਪੁੰਨ ਦਾਨ ਕਰਨ ਵੱਲ ਰੁਚੀ ਵਧਣੀ ਸ਼ੁਰੂ ਹੋ ਜਾਂਦੀ ਹੈ

ਇੱਕ ਪ੍ਰਕਰਨ ਦੀ ਮਹਾਰਾਜ ਜੀ ਕੀਰਤਨ ਦੇ ਦੀਵਾਨਾ ਵਿੱਚ ਸੇਵਾ ਲੈ ਰਹੇ ਹਨ। ਜਿਵੇਂ ਦੁਨਿਆਵੀ ਸਕੂਲ ਹਨ, ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਵੀ ਸਕੂਲ ਹੈ। ਉਸ ਦੀਆਂ ਵੀ ਕਲਾਸਾਂ ਹਨ। ਇਹ ਸਤਿਪੁਰਸ਼ਾਂ ਦੀ, ਉਸ ਦੇ ਪਿਆਰਿਆਂ ਦੀ ਨਿਮਾਣੀ ਜਿਹੀ ਖੋਜ ਹੈ, ਅੱਗਾ-ਪਿੱਛਾ ਵੀ ਹੋ ਸਕਦਾ ਹੈ। ਨਾਰਮਲ ਜਿਹੀ ਖੋਜ ਹੈ ਕਿ ਇੱਕ ਚਾਨਣਾ ਹੋ ਜਾਵੇ। 12 ਸਾਲ ਹੋ ਗਏ ਹਨ, ਸੰਗਤ ਕਰਦਿਆਂ, ਤੀਜੀ ਕਲਾਸ ਵਿੱਚ ਆਏ ਹਾਂ ਜਾਂ ਨਹੀਂ। ਚੌਥੀ ਵਿੱਚ ਪਹੁੰਚੇ ਹਾਂ ਜਾਂ ਨਹੀਂ। ਯਤਨ ਹੋਵੇ ਕਿ ਆਪਾਂ ਡਬਲ ਐਮ.ਏ. ਤੱਕ ਪਹੁੰਚੀਏ। ਹੁਣ ਪੰਜਵੀਂ ਕਲਾਸ ਤੇ ਵਿਚਾਰ ਸਾਂਝੇ ਕਰਦੇ ਹਨ। ਮਹਾਰਾਜ ਜੀ ਸੇਵਾ ਲੈਣ। ਕੁਝ ਨਵੇਂ ਸਰੀਰ ਆਏ ਹੁੰਦੇ ਹਨ ਪਹਿਲੀਆਂ ਚਾਰ ਕਲਾਸਾਂ ਬੋਲ ਕੇ ਲੰਘਦੇ ਹਾਂ। ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਅਜੇ ਪਤਾ ਨਹੀਂ :

*ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਵਾਰੁ॥*

ਇਸ ਪੰਗਤੀ ਦੇ ਅਰਥ ਕੀ ਹਨ ? ਸਿਰਫ਼ ਪੜ੍ਹਨ ਤੱਕ ਹੈ। ਇਹ ਪਹਿਲੀ ਕਲਾਸ ਹੈ, ਸ਼ੁਕਰ ਹੈ, ਗੁਟਕਾ ਸਾਹਿਬ ਫੜਿਆ ਹੈ। ਧੰਨ ਧੰਨ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਇਸ ਬਾਰੇ ਬਚਨ ਕੀਤਾ ਸੀ। ਕਹਿੰਦੇ, ਕਿਸੇ ਭਾਂਡੇ ਵਿੱਚ ਘਿਓ ਪਿਆ ਹੋਵੇ ਤੇ ਹੁਣ ਜੇ ਘਿਓ ਨਹੀਂ ਵੀ ਹੈ ਤੇ ਜਦੋਂ ਉਹ ਭਾਂਡਾ ਟੁੱਟੇਗਾ ਤੇ ਉਸ ਦੀਆਂ ਠੀਕਰੀਆਂ ਵੀ ਲਿਸ਼ਕਣਗੀਆਂ ਤੇ ਥਿੰਦੀਆਂ ਹੋਣਗੀਆਂ ਉਹ ਦੱਸਣਗੀਆਂ ਕਿ ਕਿਸੇ ਵੇਲੇ ਇਸ ਵਿੱਚ ਘਿਓ ਪਿਆ ਹੋਇਆ ਸੀ। ਅਜੇ ਗੁਰਬਾਣੀ ਦੇ ਅਰਥ ਨਹੀਂ ਵੀ ਪਤਾ, ਰਸ ਤੱਕ ਨਹੀਂ ਵੀ ਪਹੁੰਚਿਆ, ਪੜ੍ਹਨ ਦਾ ਹੀ ਉੱਦਮ ਕੀਤਾ ਹੈ ਤੇ ਤਾਂ ਵੀ ਭਾਂਡਾ ਥਿੰਦਾ ਹੋ ਜਾਂਦਾ ਹੈ। ਤੁਸੀਂ ਸੌ ਦੇ ਨੋਟ

ਨੂੰ ਪਾਣੀ ਵਿੱਚ ਪਾ ਦਿਓ, ਕੁਝ ਚਿਰ ਬਾਅਦ ਉਹ ਗਲ ਜਾਵੇਗਾ। ਉਹੋ ਸੌ ਦੇ ਨੋਟ ਨੂੰ ਘਿਓ ਨਾਲ ਲਬੇੜ ਕੇ ਪਾਣੀ ਵਿੱਚ ਪਾ ਦਿਓ ਤੇ ਕਈ ਦਿਨ ਗਲ੍ਹਣ ਲਈ ਲੱਗ ਜਾਣਗੇ। ਕਿਉਂ ? ਘਿਓ ਲੱਗਿਆ ਹੋਇਆ ਹੈ। ਇਹ ਪਹਿਲੀ ਕਲਾਸ ਹੈ। ਜੇ ਨਹੀਂ ਵੀ ਮਨ ਜੁੜਿਆ ਤੇ ਤਾਂ ਵੀ ਭਾਂਡਾ ਥਿੰਦਾ ਹੋ ਗਿਆ ਹੈ। ਰਸ ਨਹੀਂ ਵੀ ਆਇਆ, ਅਰਥ ਨਹੀਂ ਵੀ ਪਤਾ, ਪਰ ਭਾਂਡਾ ਥਿੰਦਾ ਹੋ ਗਿਆ ਹੈ, ਕੁਝ ਦੇ ਜਾਂਦਾ ਹੈ। ਗੁਰੂ ਨਾਨਕ ਦੇ ਘਰ ਦੀ ਦੂਜੀ ਕਲਾਸ, ਸੰਗਤ ਕਰਦਿਆਂ-ਕਰਦਿਆਂ ਕਈ ਦੂਜੀ ਕਲਾਸ ਵਿੱਚ ਦਾਖਲ ਹੁੰਦੇ ਹਨ।

ਦੂਜੀ ਕਲਾਸ ਕਿਹੜੀ ਹੈ ? ਮਨ ਪੁਣਿਆ ਜਾਂਦਾ ਹੈ ਤੇ ਚੰਗੇ ਤੇ ਮੰਦੇ ਦੀ ਪਹਿਚਾਨ ਹੋ ਜਾਂਦੀ ਹੈ। ਅਜੇ ਮੰਦੇ ਕੰਮ ਛੱਡੇ ਨਹੀਂ, ਪਰ ਉਨ੍ਹਾਂ ਦੀ ਪਹਿਚਾਨ ਹੋ ਗਈ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਸਰੀ ਕਲਾਸ, ਚੰਗੇ ਕੰਮਾਂ ਵੱਲ ਰੁਚੀ ਵੱਧਦੀ ਹੈ ਤੇ ਮਾੜੇ ਕੰਮਾਂ ਵੱਲ ਰੁਚੀ ਘੱਟਣੀ ਸ਼ੁਰੂ ਹੋ ਜਾਂਦੀ ਹੈ। ਜਦੋਂ ਚੰਗੇ ਕੰਮਾਂ ਵੱਲ ਰੁਚੀ ਵਧੀ, ਸਮਝ ਲਓ, ਕਿਰਪਾ ਹੈ, ਮਿਹਰ ਹੈ। ਹੁਣ ਮੰਨ ਲਓ ਕਿਸੇ ਗੁਰੂ ਸਾਹਿਬ ਜਾਂ ਕਿਸੇ ਮਹਾਂਪੁਰਸ਼ ਜਾਂ ਸ਼ਹੀਦ ਸਿੰਘਾਂ ਦਾ ਕੋਈ ਦਿਹਾੜਾ ਹੈ ਤੇ ਤੁਸੀਂ ਤੀਸਰੀ ਕਲਾਸ ਵਿੱਚ ਚੜ੍ਹ ਗਏ ਹੋ, ਤੁਹਾਡੀ ਚੰਗੇ ਕੰਮਾਂ ਵੱਲ ਰੁਚੀ ਵੱਧ ਗਈ ਹੈ। ਹੁਣ ਤੁਹਾਡੇ ਮਨ ਵਿੱਚ ਕੀ ਹੈ ? ਅੱਜ ਮੈਂ ਪੰਜ ਪਾਠ ਜਪੁਜੀ ਸਾਹਿਬ ਜੀ ਦੇ ਨਿਤਨੇਮ ਤੋਂ ਇਲਾਵਾ ਵੱਧ ਕਰਨੇ ਹਨ, ਇਹ ਕਿਰਪਾ ਦੀ ਨਿਸ਼ਾਨੀ ਹੁੰਦੀ ਹੈ, ਬਖ਼ਸ਼ਿਸ਼ ਦੀ ਨਿਸ਼ਾਨੀ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਸਰੀ ਕਲਾਸ, ਚੰਗੇ ਕੰਮਾਂ ਵੱਲ ਰੁਚੀ ਵਧਦੀ ਹੈ ਤੇ ਮਾੜੇ ਕੰਮਾਂ ਵੱਲ ਘੱਟਦੀ ਹੈ।



ਗੁਰੂ ਨਾਨਕ ਦੇ ਘਰ ਦੀ ਚੌਥੀ ਕਲਾਸ, ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਅੱਖਾਂ ਦੀਆਂ ਇੰਦਰੀਆਂ, ਰਸਨਾ ਦੀ ਇੰਦਰੀ, ਕੰਨਾਂ ਦੀਆਂ ਇੰਦਰੀਆਂ 'ਤੇ ਕੰਟਰੋਲ ਹੋ ਗਿਆ ਹੈ, ਕਿਰਪਾ ਹੋ ਗਈ ਹੈ। ਨਾਟਕ-ਚੇਟਕ ਦੇਖਣੇ ਘੱਟ ਗਏ ਹਨ। ਕਿਰਪਾ ਹੋ ਗਈ ਹੈ।

ਹੁਣ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਪੰਜਵੀਂ ਕਲਾਸ, ਤੇ ਵਿਚਾਰ ਕਰਦੇ ਹਾਂ। ਇਹ ਕਲਾਸਾਂ ਕਿੱਥੋਂ ਮਿਲਦੀਆਂ ਹਨ, ਉਸ ਵਾਸਤੇ ਪਹਿਲਾਂ ਅਰਦਾਸ ਕਰੀਏ :

*ਕਰਿ ਕਿਰਪਾ ਪ੍ਰਭ ਸਾਧਸੰਗਿ ਮੇਲੀ॥*

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ। ਇਹ ਨਾਰਮਲ ਜਿਹੀ ਖੋਜ ਹੈ, ਇਸ਼ਾਰੇ ਜਿਹੇ ਹਨ। ਸਿਰਫ਼ ਥੋੜ੍ਹਾ ਜਿਹਾ ਚਾਨਣਾ ਹੋ ਜਾਵੇ ਕਿ ਅਸੀਂ ਕਿੱਥੇ ਕਰਕੇ ਹਾਂ। ਗੁਰੂ ਨਾਨਕ ਦੇ ਸਕੂਲ ਦੀ ਪੰਜਵੀਂ ਕਲਾਸ :

## ਕੁਝ ਪੁੰਨ ਦਾਨ ਕਰਨ ਵੱਲ ਰੁਚੀ ਵਧਣੀ ਸ਼ੁਰੂ ਹੋ ਜਾਂਦੀ ਹੈ।

ਬਹੁਤ ਧਿਆਨ ਦੇਣਾ। ਮਨ ਮਰਨਾ ਸ਼ੁਰੂ ਹੋ ਗਿਆ ਹੈ। ਹੁਣ ਰੁਚੀ ਪੁੰਨ-ਦਾਨ ਕਰਨ ਵੱਲ ਬਣ ਗਈ ਹੈ। ਇਹ ਪੰਜਵੀਂ ਕਲਾਸ ਹੈ। ਅੱਜ ਮੇਰੇ ਬੱਚੇ ਦਾ ਜਨਮ ਦਿਨ ਹੈ, ਮੈਂ ਗਿਆਰਾਂ ਵਿਧਵਾ ਬੀਬੀਆਂ ਨੂੰ ਸੂਟ ਵੰਡਣੇ ਹਨ। ਪਾਓ ਝਾਤੀ। ਰੁਚੀ ਵੱਧ ਗਈ ਹੈ ਕਿ ਹੁਣ ਕਿਸੇ ਦੀ ਮਦਦ ਕਰਕੇ ਜਾਂ ਕਿਸੇ ਨੂੰ ਕੁਝ ਦੇ ਕੇ ਖ਼ੁਸ਼ੀ ਹੁੰਦੀ ਹੈ। ਇਹ ਪੰਜਵੀਂ ਕਲਾਸ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ, ਕੁਝ ਪੁੰਨ-ਦਾਨ ਕਰਨ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਂਦੀ ਹੈ।

ਦਾਸ ਨੂੰ ਅਮਰੀਕਾ ਤੋਂ ਫ਼ੋਨ ਆਇਆ, ਸਾਡੇ ਲੜਕੇ ਦਾ ਅਗਲੇ ਮਹੀਨੇ 13 ਤਾਰੀਖ਼ ਨੂੰ ਜਨਮ ਦਿਨ ਹੈ। ਉਹ ਕਹਿਣ ਲੱਗੇ, ਬੱਚੇ ਦੇ ਜਨਮ ਦਿਨ ਤੇ ਗੁਰੂ ਸਾਹਿਬ ਦੀ ਅਸੀਸ ਮਿਲ ਜਾਵੇ। ਇਸ ਲਈ ਉਨ੍ਹਾਂ ਨੇ ਕਿਹਾ ਕਿ ਉਹ ਲੋੜਵੰਦ ਪਰਿਵਾਰ ਜਿਨ੍ਹਾਂ ਦੇ ਘਰ ਪਾਣੀ ਦਾ ਸਾਧਨ ਵੀ ਨਹੀਂ ਹੈ, ਉਨ੍ਹਾਂ 11 ਲੋੜਵੰਦ ਪਰਿਵਾਰਾਂ ਦੇ ਘਰ, ਸਾਡੇ ਬੱਚੇ ਦੇ ਜਨਮ ਦਿਨ ਦੀ ਖ਼ੁਸ਼ੀ ਵਿੱਚ ਹੈਂਡ ਪੰਪ ਲਗਵਾ ਦਿਉ। ਇਹ ਕੀ ਹੈ ? ਬੱਚੇ ਦਾ ਜਨਮ ਦਿਨ ਹੈ, ਪਰ ਰੁਚੀ ਹੈ ਪੁੰਨ-ਦਾਨ ਵੱਲ। ਇਸ ਲਈ ਉਨ੍ਹਾਂ ਪਿੰਡਾਂ ਦੇ ਪਰਿਵਾਰ ਜਿਨ੍ਹਾਂ ਦੇ ਗ੍ਰਿਹ ਪਾਣੀ ਦਾ ਸਾਧਨ ਨਹੀਂ, ਪਾਣੀ ਵੀ ਪਿੰਡ ਦੀ ਸਾਂਝੀ ਟੂਟੀ 'ਤੇ ਲਾਈਨ 'ਚ ਲੱਗ ਕੇ ਲੈਣਾ ਪੈਂਦਾ ਹੈ, ਉਨ੍ਹਾਂ 11 ਪਰਿਵਾਰਾਂ ਦੇ ਘਰ ਹੈਂਡ ਪੰਪ ਲਗਵਾ ਦਿਉ।



ਹੁਣ ਸਿੰਘ ਭੇਜਾਂਗੇ, ਜਿੱਥੇ ਜਿੱਥੇ ਲੋੜ ਹੋਵੇ, ਉਥੇ ਲਗਵਾਵਾਂਗੇ। ਦਾਸ ਨੇ ਉਨ੍ਹਾਂ ਵੱਲੋਂ ਆਈ ਮਾਇਆ ਵੱਖਰੀ ਰੱਖੀ ਹੈ। ਜਿਹੜੇ ਕੰਮ ਲਈ ਮਾਇਆ ਦਿੱਤੀ ਹੋਵੇ, ਉਥੇ ਹੀ ਪਹੁੰਚਣੀ ਗੁਰਮਤਿ ਹੈ। ਗੁਰੂ ਸਾਹਿਬ ਦੀ ਖ਼ੁਸ਼ੀ ਮਿਲਦੀ ਹੈ। ਇਹ ਬੜਾ ਧਿਆਨ ਰੱਖਣਾ ਪੈਂਦਾ ਹੈ। ਇਹ ਗੁਣ ਦਾਸ ਨੂੰ ਬਾਬਾ ਖੜਕ ਸਿੰਘ ਜੀ ਦੇ ਜੀਵਨ ਵਿਚੋਂ ਮਿਲਿਆ। ਬਾਬਾ ਖੜਕ ਸਿੰਘ ਜੀ ਨੇ ਆਪਣੀ ਕੁੜਤੀ ਨੂੰ ਚਾਰ-ਪੰਜ ਜੇਬੇ ਲਗਾਏ ਹੁੰਦੇ ਸੀ। ਕਿਸੇ ਨੇ ਕਹਿਣਾ ਬਾਬਾ ਜੀ ਸੀਮਿੰਟ ਦੀ ਸੇਵਾ, ਸੀਮਿੰਟ ਵਾਲਾ ਜੇਬਾ ਅਲੱਗ ਹੁੰਦਾ ਸੀ। ਬਾਬਾ ਜੀ ਸਰੀਏ ਦੀ ਸੇਵਾ, ਸਰੀਏ ਦਾ ਜੇਬਾ ਅਲੱਗ। ਹੁਣ ਆਪਾਂ ਇੰਨੇ ਜੇਬੇ ਤਾਂ ਲਗਾ ਨਹੀਂ ਸਕਦੇ, ਪਰ ਫਿਰ ਵੀ ਜਿਹੜੇ ਫੁਰਨੇ ਨਾਲ ਕੋਈ ਸਰੀਰ ਹਾਜ਼ਰੀ ਲਗਾਉਂਦਾ ਹੈ, ਯਤਨ ਹੁੰਦਾ ਹੈ ਕਿ ਉਥੇ ਹੀ ਕਾਰਵਾਈ ਪੈ ਜਾਵੇ। ਉਸ ਦਾ ਫੁਰਨਾ ਪੂਰਾ ਹੋ ਜਾਵੇ। ਕਈ ਬੀਬੀਆਂ ਦਾ ਸੁਭਾਅ ਹੁੰਦਾ ਹੈ ਕਿ ਪੁਰਾਣੇ ਕੱਪੜੇ ਦੇ ਕੇ ਭਾਂਡੇ ਲੈ ਲੈਂਦੀਆਂ ਹਨ ਪਰ ਹੁਣ ਪੰਜਵੀਂ ਕਲਾਸ ਵਿੱਚ ਜਿਹੜੀਆਂ ਬੀਬੀਆਂ ਚੜ੍ਹ ਗਈਆਂ ਹਨ, ਉਨ੍ਹਾਂ ਦੀ ਰੁਚੀ ਬਦਲ ਗਈ ਹੈ। ਹੁਣ ਕੀ ਰੁਚੀ ਹੈ ਕਿ ਹੇ ਵਾਹਿਗੁਰੂ ! ਜੇ ਨਵੇਂ ਬਸਤਰ ਦਾਨ ਨਹੀਂ ਕਰ ਸਕਦੀ ਤੇ ਇਹ ਪੁਰਾਣੇ ਵੀ ਉਨ੍ਹਾਂ ਤੱਕ ਭੇਜ ਦੇਵਾਂ ਜਿਨ੍ਹਾਂ ਲਈ ਇਹ ਵੀ ਬਣਾਉਣੇ ਔਖੇ ਹਨ।

ਕਦੀ ਅੰਮ੍ਰਿਤਸਰ ਸਾਹਿਬ ਵਿਖੇ ਭਲਾਈ ਕੇਂਦਰ ਆਉਣਾ। ਇੱਕ ਤੋਂ 25 ਤਾਰੀਖ਼

ਤੱਕ ਵਿਧਵਾ ਬੀਬੀਆਂ ਨੂੰ ਫ੍ਰੀ ਰਾਸ਼ਨ ਦਿੱਤਾ ਜਾਂਦਾ ਹੈ। 1970 ਵਿਧਵਾ ਬੀਬੀਆਂ ਹੋ ਗਈਆਂ ਹਨ। ਹੁਣ ਜਿਹੜੇ ਸਾਨੂੰ ਕੋਈ ਪੁਰਾਣੇ ਬਸਤਰ ਦੇ ਜਾਂਦੇ ਹਨ, ਉਹ ਉਥੇ ਰੱਖ ਦਿੰਦੇ ਹਾਂ ਤੇ ਕੋਈ ਬੀਬੀ ਇਕ ਸੈੱਟ ਲਿਜਾ ਰਹੀ ਹੈ, ਕੋਈ ਦੋ। ਜਿਹੜੇ ਸੂਟ ਰਲਦੇ ਵੀ ਨਹੀਂ, ਉਸ ਵਾਸਤੇ ਵੱਖਰੀ ਪੇਟੀ ਲਗਾ ਦੇਈਦੀ ਹੈ। ਕਈ ਉਸ ਵਿਚੋਂ ਵੀ ਛਾਣ ਕੇ ਲਿਜਾ ਰਹੀਆਂ ਹੁੰਦੀਆਂ ਹਨ। ਉਦੋਂ ਅੱਖਾਂ ਵਿੱਚੋਂ ਅੱਥਰੂ ਆਉਂਦੇ ਹਨ, ਕਈਆਂ ਲਈ ਪੁਰਾਣੀਆਂ ਚੀਜ਼ਾਂ ਦਾ ਵੀ ਮੁੱਲ ਨਹੀਂ, ਪਰ ਕਈ ਸਾਧ ਸੰਗਤ ਜੀ, ਇਨ੍ਹਾਂ ਲਈ ਵੀ ਤਰਸ ਰਹੇ ਹਨ। ਸੰਸਾਰ ਹੈ। ਦੁਨੀਆਂ ਹੈ। ਤਾਂ ਹੀ ਸਾਡੇ ਬਾਬੇ ਨਾਨਕ ਨੇ ਕਿਹਾ ਹੈ, ਜਿਸ ਦੀ ਕਿਰਪਾ ਨਾਲ ਘਰ ਦਾ ਗੁਜ਼ਾਰਾ ਚੱਲ ਰਿਹਾ ਹੈ, ਉਸ ਦਾ ਸ਼ੁਕਰਾਨਾ ਕਰਿਆ ਕਰੋ। ਉਹ ਵੀ ਹਨ, ਜਿਨ੍ਹਾਂ ਕੋਲ ਨਵੇਂ ਬਸਤਰ ਵੀ ਨਹੀਂ। ਇਹ ਰੋਜ਼ ਆ ਕੇ ਦੇਖ ਸਕਦੇ ਹੋ। ਰਾਸ਼ਨ ਤਾਂ ਉਨ੍ਹਾਂ ਨੂੰ ਦੇਣਾ ਹੀ ਹੈ, ਪਰ ਪੁਰਾਣੇ ਬਸਤਰ ਲੋਕ ਦੇ ਜਾਂਦੇ ਹਨ ਤੇ ਅਸੀਂ ਉਥੇ ਰੱਖ ਦਿੰਦੇ ਹਾਂ ਤੇ ਜਿਸ ਨੂੰ ਜੋ ਚੀਜ਼ ਮੇਚ ਵਿੱਚ ਆ ਜਾਂਦੀ ਹੈ, ਉਹ ਲੈ ਜਾਂਦੀ ਹੈ। ਇਸ ਕਰਕੇ ਹੁਣ ਬੁੱਧੀ ਦੀ ਕਾਇਆ ਪਲਟ ਗਈ। ਪਹਿਲੇ ਸੀ, ਪੁਰਾਣੇ ਬਸਤਰਾਂ ਤੋਂ ਘਰ ਦਾ ਕੁਝ ਬਣਾ ਲਵਾਂ, ਪਰ ਹੁਣ ਕੀ ਆ ਗਿਆ, ਇਹ ਵੀ ਕਿਸੇ ਦੇ ਕੰਮ ਆ ਜਾਣ।

ਹੁਣ ਪੁੰਨ-ਦਾਨ ਕਰਨ ਵੱਲ ਰੁਚੀ ਵੱਧ ਗਈ ਹੈ। ਗੁਰੂ ਅਰਜਨ ਦੇਵ ਜੀ ਨੇ ਆਪਣੇ ਪਿਆਰੇ ਸਿੱਖ ਭਾਈ ਬਹੋੜੂ ਜੀ ਨੂੰ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ ਬਾਰੇ ਬਚਨ ਕੀਤੇ ਹਨ। ਹੋ ਸਕੇ ਤੇ ਦਿਲ ਦੀ ਡਾਇਰੀ 'ਤੇ ਲਿਖ ਲੈਣਾ। ਇਹ ਭਾਈ ਬੋਹੜੂ ਜੀ ਨੂੰ ਗੁਰੂ ਅਰਜਨ ਦੇਵ ਜੀ ਨੇ ਇੱਕ ਬਚਨ ਕੀਤਾ ਸੀ ਜਿਸ ਵਿੱਚੋਂ ਪੰਜਵੀਂ ਕਲਾਸ ਦੀ ਖੁਸ਼ਬੂ ਆਉਂਦੀ ਹੈ। ਭਾਈ ਬਹੋੜੂ ਜੀ ਕਹਿੰਦੇ, ਸਤਿਗੁਰੂ ਜੀ, ਕੋਈ ਉਪਦੇਸ਼ ਦਿਓ। ਅੱਗੋਂ ਗੁਰੂ ਅਰਜਨ ਦੇਵ ਜੀ ਨੇ ਬਚਨ ਕੀਤਾ। ਜਿਹੜਾ ਸਿੱਖ ਦਸਾਂ ਨਹੁੰਆਂ ਦੀ ਕਿਰਤ ਕਰਦਾ ਹੈ। ਸਾਡੇ ਦਸ ਨਹੁੰ ਹਨ। ਇਨ੍ਹਾਂ ਦਾ ਵੀ ਜ਼ਿਕਰ ਹੈ। ਦਾਸ ਮਹਾਰਾਜ ਜੀ ਦੇ ਹੂ-ਬ-ਹੂ ਲਫ਼ਜ਼ ਜੋ ਸੂਰਜ ਪ੍ਰਕਾਸ਼ ਵਿੱਚ ਦਰਜ ਹਨ, ਆਪ ਜੀ ਤੱਕ ਰੱਖ ਰਿਹਾ ਹੈ। ਇਹ ਬਹੁਤ ਜ਼ਰੂਰੀ ਹੈ। ਗੁਰੂ ਅਰਜਨ ਦੇਵ ਜੀ ਦਾ ਭਾਈ ਬਹੋੜੂ ਜੀ ਨੂੰ ਬਚਨ, ਜਿਹੜਾ ਸਿੱਖ ਦਸਾਂ ਨਹੁੰਆਂ ਦੀ ਕਿਰਤ ਕਰਕੇ ਪ੍ਰਭੂ ਨਮਿਤ ਕੁਝ ਦਾਨ-ਪੁੰਨ ਕਰਦਾ ਹੈ, ਉਸ ਦਾ ਮਨ ਨਿਰਮਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਇਸੇ ਤਰ੍ਹਾਂ ਹੀ ਇਕ ਬਚਨ ਗੁਰੂ ਹਰਿਰਾਇ ਸਾਹਿਬ ਜੀ ਦਾ, ਪੰਜਵੀਂ ਕਲਾਸ ਦਾ, ਇਤਿਹਾਸ ਵਿੱਚੋਂ ਮਿਲਿਆ ਹੈ। ਗੁਰੂ ਹਰਿਰਾਇ ਸਾਹਿਬ ਜੀ ਨੇ ਇੱਕ ਸਿੱਖ ਨੂੰ ਬਚਨ ਕੀਤਾ ਸੀ, ਗੁਰੂ ਦਾ ਸਿੱਖ ਧਰਮ ਦੀ ਕਮਾਈ ਕਰਕੇ ਪਰਵਾਰ ਦੀ ਪਾਲਣਾ ਕਰੇ। ਗੁਰੂ ਨਮਿਤ ਲੰਗਰ ਕਰੇ। ਅਗਲੀ ਗੱਲ ਤੇ ਗੌਰ ਕਰਨਾ। ਅੱਜ ਤੋਂ ਬਾਅਦ ਇਹ ਚੀਜ਼ ਦਾਸ ਵੀ ਆਪਣੇ ਜੀਵਨ ਵਿਚੋਂ ਲੱਭੇ ਤੇ ਤੁਸੀਂ ਵੀ ਲੱਭਣਾ। ਪਹਿਲੀ ਗੱਲ ਧਿਆਨ ਨਾਲ ਸੁਣ ਲਓ। ਗੁਰੂ ਦਾ ਸਿੱਖ ਧਰਮ ਦੀ ਕਮਾਈ ਕਰਕੇ ਪਰਵਾਰ ਦੀ ਪਾਲਣਾ ਕਰੇ। ਗੁਰੂ ਨਮਿਤ ਲੰਗਰ ਕਰੇ

ਤੇ ਅਗਲੀ ਗੱਲ ਕਹੀ ਗੁਰੂ ਹਰਿਰਾਇ ਸਾਹਿਬ ਜੀ ਨੇ, ਕਹਿੰਦੇ, ਲੋੜਵੰਦ ਗੁਰਸਿੱਖ ਦੀ ਅੰਨ ਤੇ ਬਸਤਰਾਂ ਨਾਲ ਸੇਵਾ ਕਰੇ ਤੇ ਗੁਰੂ ਦੀਆਂ ਖ਼ੁਸ਼ੀਆਂ ਉਸ ਦੇ ਘਰ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਇੱਥੇ ਸ਼ਬਦ ਲਿਖਿਆ ਹੈ, ਲੋੜਵੰਦ ਗੁਰਸਿੱਖ। ਜਦੋਂ ਦਾਸ ਬਚਨ ਪੜ੍ਹ ਰਿਹਾ ਸੀ ਤੇ ਅੰਦਰ ਮਨ ਉਛਾਲੇ ਖਾ ਰਿਹਾ ਸੀ ਕਿ ਕੋਈ ਨੇਮੀ ਸਿੰਘ ਹੋਣ, ਬੰਦਗੀ ਵਾਲੇ ਹੋਣ, ਪਰ ਆਰਥਿਕ ਤੌਰ 'ਤੇ ਮਾਇਆ ਵਲੋਂ ਕਿਤੇ ਕਮਜ਼ੋਰ ਹੋਣ, ਉਨ੍ਹਾਂ ਦੀ ਅੰਨ ਤੇ ਬਸਤਰਾਂ ਨਾਲ ਹਾਜ਼ਰੀ ਲੱਗ ਜਾਵੇ ਕਿਉਂਕਿ ਗੁਰੂ ਹਰਿਰਾਇ ਸਾਹਿਬ ਜੀ ਦਾ ਬਚਨ ਹੈ ਕਿ ਗੁਰੂ ਦੀਆਂ ਖ਼ੁਸ਼ੀਆਂ ਉਨ੍ਹਾਂ ਦੇ ਘਰ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ। ਇੱਕ ਕਲਗੀਧਰ ਜੀ ਦਾ ਬਚਨ, ਪੰਜਵੀਂ ਕਲਾਸ ਬਾਰੇ ਹੈ। ਉਹ ਬਚਨ ਸ਼ੁਰੂ ਕਰਨ ਤੋਂ ਪਹਿਲਾਂ ਦਾਸ ਦਾ ਦਿਲ ਕਰਦਾ ਹੈ, ਸੱਚੀ ਸਰਕਾਰ ਦੀ ਮੋਹਰ ਲਗਾ ਲਈਏ ਕਿਉਂਕਿ ਕੋਈ ਇਹ ਕਹਿ ਦੇਵੇ ਕਿ ਇਹ ਕਿਸੇ ਬੰਦੇ ਦੀ ਸੋਚ ਹੈ ਕਿ ਕੁਝ ਦਾਨ-ਪੁੰਨ ਕਰਨ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਂਦੀ ਹੈ। ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਸ ਬਾਰੇ ਮੋਹਰ ਲਗਾ ਲਓ। ਗੁਰੂ ਸਾਹਿਬ ਵੀ ਆਗਿਆ ਦਿੰਦੇ ਹਨ, ਇਹ ਕੰਮ ਕਰਨ ਦੀ :

*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*

ਸਿੱਖ ਹੁੰਦੀ ਹੈ, ਸਿੱਖਿਆ। ਸਿੱਖਿਆ ਸੱਚੀ ਲੈ।



*ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥*
*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*

(ਅੰਗ ੪੬੮)

*ਕਿਰਤ ਵਿਰਤ ਕਰ ਧਰਮ ਦੀ ਹਥਹੁ ਦੇ ਕੇ ਭਲਾ ਮਨਾਏ॥*

(ਭਾਈ ਗੁਰਦਾਸ ਜੀ ਦੀ ਵਾਰ)

*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥*

ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਬਚਨ ਹੈ। ਇਹ ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ ਕਿ ਇੱਕ ਸਿੱਖ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੇਲੇ ਚੜ੍ਹਾਈ ਕਰ ਗਿਆ ਤੇ ਕਲਗੀਧਰ ਪਿਤਾ ਜੀ ਘੋੜੇ 'ਤੇ ਚੜ੍ਹ ਕੇ ਆਪ ਉਸ ਦੇ ਘਰ ਗਏ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪ ਜਿਹੜਾ ਸਿੱਖ ਚਲਾਣਾ ਕਰ ਗਿਆ ਸੀ, ਉਸ ਦੇ ਘਰ ਗਏ ਅਤੇ ਮਹਾਰਾਜ ਜੀ ਦੇ ਨਾਲ ਤਕਰੀਬਨ 22 ਸਿੱਖ ਵੀ ਸਨ। ਸਿੱਖ ਦਾ ਸਰੀਰ ਪਿਆ ਹੈ। ਦਾਸ ਨੂੰ ਬੜੀ ਗੱਲ ਅਪੀਲ ਕੀਤੀ ਤੇ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਪਣਾ ਸੱਜਾ ਹੱਥ ਉਪਰ ਚੁੱਕ ਕੇ ਕਹਿਣ ਲੱਗੇ, ਲਫ਼ਜ਼ ਲਿਖੇ ਹਨ :

ਜਾਓ ਸਪੂਤ ਅਕਾਲ ਪੁਰਖ ਦੇ ਚਰਨਾਂ 'ਚ ਨਿਵਾਸ ਪਾਓ।

ਮਹਾਰਾਜ ਜੀ ਨੇ ਉਸ ਸਿੱਖ ਨੂੰ ਲਫ਼ਜ਼ ਕਹੇ ਜਿਹੜਾ ਚਲਾਣਾ ਕਰ ਗਿਆ। ਗੁਰੂ ਗੋਬਿੰਦ ਸਿੰਘ ਜੀ ਸੱਜਾ ਹੱਥ ਉੱਪਰ ਕਰ ਕੇ ਕਹਿੰਦੇ :

ਜਾਓ ਸਪੂਤ ਅਕਾਲ ਪੁਰਖ ਦੇ ਚਰਨਾਂ 'ਚ ਨਿਵਾਸ ਪਾਓ।

ਤੇ ਦੂਜਾ ਲਫ਼ਜ਼ ਲਿਖਿਆ ਹੈ :

ਸਿੱਖਾ ਤੂੰ ਵੀ ਧੰਨ ਤੈਨੂੰ ਜਨਮ ਦੇਣ ਵਾਲੀ ਮਾਂ ਵੀ ਧੰਨ।

ਇਹ ਦੋ ਲਫ਼ਜ਼ ਕਹੇ ਹਨ।

ਜਿਹੜੇ 22 ਸਿੱਖ ਨਾਲ ਸੀ, ਉਨ੍ਹਾਂ ਵਿੱਚੋਂ ਦੋ ਕੁ ਬੋਲ ਪਏ, ਕਿਉਂਕਿ ਕਲਗੀਧਰ ਪਿਤਾ ਜੀ ਇੰਨੀ ਗੱਲ ਕਹਿ ਦੇਣ ਤੇ ਬਹੁਤ ਵੱਡੀ ਬਾਤ ਹੈ। ਦੋ ਕੁ ਸਿੱਖ ਬੋਲ ਪਏ, ਕਹਿਣ ਲੱਗੇ, ਸਤਿਗੁਰੂ ਜੀ ਕੀ ਕਾਰਨ ਹੈ, ਇਸ ਸਿੱਖ ਨੂੰ ਆਪ ਜੀ ਨੇ ਬੜਾ ਮਾਣ ਬਖ਼ਸ਼ਿਆ ਹੈ ? ਸਿੱਖ ਕਹਿਣ ਲੱਗੇ, ਕੀ ਕਾਰਨ ਹੈ, ਇਸ ਸਿੱਖ ਨੂੰ ਬੜਾ ਮਾਣ ਬਖ਼ਸ਼ ਰਹੇ ਹੋ ? ਸੂਰਜ ਪ੍ਰਕਾਸ਼ ਵਿੱਚ ਚਾਰ ਬਚਨ ਲਿਖੇ ਹਨ। ਇੱਕ ਇੱਕ ਬਚਨ ਤੇ ਬੜੀ ਡੂੰਘੀ ਵਿਚਾਰ ਦੀ ਲੋੜ ਹੈ। ਦੋ ਸਿੱਖਾਂ ਨੇ ਕਹਿ ਦਿੱਤਾ, ਮਹਾਰਾਜ, ਬੜਾ ਮਾਣ ਦਿੱਤਾ ਹੈ, ਇਸ ਸਿੱਖ ਨੂੰ। ਹੋਰ ਵੀ ਸਿੱਖ ਚਲਾਣਾ ਕਰਦੇ ਹਨ, ਪਰ ਇਸ ਨੂੰ ਬੜਾ ਮਾਣ ਦੇ ਰਹੇ ਹੋ :

ਜਾਓ ਸਪੂਤ ਅਕਾਲ ਪੁਰਖ ਦੇ ਚਰਨਾਂ 'ਚ ਨਿਵਾਸ ਪਾਓ।

ਸਿੱਖਾ ਤੂੰ ਵੀ ਧੰਨ ਤੈਨੂੰ ਜਨਮ ਦੇਣ ਵਾਲੀ ਮਾਂ ਵੀ ਧੰਨ।



ਮਹਾਰਾਜ ਜੀ ਨੇ ਆਪਣਾ ਸੱਜਾ ਹੱਥ ਉੱਪਰ ਕਰ ਕੇ ਚਾਰ ਬਚਨ ਕੀਤੇ। ਬੜੇ ਧਿਆਨ ਨਾਲ ਬਚਨ ਸੁਣਨਾ। ਮਹਾਰਾਜ ਜੀ ਕਹਿਣ ਲੱਗੇ, ਇਸ ਸਿੱਖ ਨੇ ਜਨਮ ਲੈ ਕੇ ਚਾਰ ਵੱਡੀਆਂ ਡਿਊਟੀਆਂ ਨਿਭਾਈਆਂ ਹਨ। ਸਿੱਖ ਕਹਿਣ ਲੱਗੇ, ਮਹਾਰਾਜ ਜੀ, ਉਹ ਕੀ ? ਮਹਾਰਾਜ ਜੀ ਕਹਿੰਦੇ, ਇਹ ਸਿੱਖ ਜਿਹੜਾ ਚਲਾਣਾ ਕਰ ਗਿਆ ਹੈ, ਇਸ ਦਾ ਪਹਿਲਾ ਗੁਣ ਸੀ, ਧਰਮ ਦੀ ਕਿਰਤ ਕਰਕੇ, ਪਰਸ਼ਾਦਾ ਛਕਦਾ ਸੀ। ਮਹਾਰਾਜ ਜੀ ਕਹਿੰਦੇ, ਇਸ ਸਿੱਖ ਦਾ ਦੂਜਾ ਗੁਣ, ਆਪਣੀ ਕਿਰਤ ਵਿੱਚੋਂ ਗੁੰਜਾਇਸ਼ ਕੱਢ ਕੇ ਗ਼ਰੀਬਾਂ ਨੂੰ ਅੰਨ ਬਸਤਰ ਦਿੰਦਾ ਸੀ। ਅੱਗੋਂ ਤੀਜਾ ਬਚਨ ਬੜਾ ਅਪੀਲ ਕੀਤਾ ਹੈ। ਮਹਾਰਾਜ ਜੀ ਕਹਿੰਦੇ, ਇਸ ਸਿੱਖ ਦਾ ਤੀਜਾ ਗੁਣ ਸੀ ਜੜ੍ਹੀ-ਬੂਟੀ ਦਾ ਗਿਆਨ ਸੀ ਤੇ ਜੜ੍ਹੀ-ਬੂਟੀ ਨਾਲ ਤਿਆਰ ਕੀਤੀਆਂ ਦਵਾਈਆਂ ਨੂੰ ਵਪਾਰ ਨਹੀਂ ਸੀ ਬਣਾਇਆ। ਦੁਖੀਆਂ ਬੀਮਾਰਾਂ ਨੂੰ ਜੜ੍ਹੀ-ਬੂਟੀ ਦੁਆਰਾ ਤਿਆਰ ਕੀਤੀਆਂ ਦਵਾਈਆਂ ਨਿਸ਼ਕਾਮ ਰੂਪ ਵਿਚ ਸੇਵਾ ਕਰਦਾ ਸੀ। ਦਾਸ ਨੇ ਜਦੋਂ ਪੜ੍ਹਿਆ ਤੇ ਇਕ ਮਾਣ ਵਿੱਚ, ਗੁਰੂ ਦੇ ਪਿਆਰ ਵਿੱਚ ਦਾਸ ਦਾ ਵੀ ਸੀਸ ਝੁਕ ਗਿਆ। ਦਾਸ ਨੇ ਫਿਰ ਅਰਦਾਸ ਕੀਤੀ ਕਿ ਕਲਗੀਧਰ ਪਿਤਾ ਜੀ, ਸਿਰ 'ਤੇ ਹੱਥ ਰੱਖਣਾ। ਇਹ ਜੋ ਕੀਰਤਨ ਦੌਰਾਨ ਸੰਗਤ ਵਾਜੇ 'ਤੇ ਮਾਇਆ ਰੱਖਦੀ ਹੈ ਤੇ ਉਸ ਵਿੱਚੋਂ ਦੋ ਹਸਪਤਾਲ ਆਪ ਜੀ ਨੇ ਖੋਲ੍ਹ ਕੇ ਦਿੱਤੇ ਹਨ। ਤਕਰੀਬਨ 1200 ਮਰੀਜ਼ ਰੋਜ਼ ਲਾਭ ਲੈ

ਰਹੇ ਹਨ ਤੇ ਸਿਰਫ਼ 10 ਰੁਪਏ ਦੀ ਪਰਚੀ ਤੋਂ ਦੋ ਦਿਨ ਦੀ ਦਵਾਈ ਦਿੱਤੀ ਜਾਂਦੀ ਹੈ ਤੇ ਹੋਰ ਟੈਸਟ ਵੀ ਸਿਰਫ਼ ਲਾਗਤ ਮਾਤਰ ਤੇ ਕੀਤੇ ਜਾਂਦੇ ਹਨ। ਡਾਕਟਰਾਂ ਨੂੰ ਵੀ ਚੰਗੀਆਂ ਤਨਖਾਹਾਂ ਦਿੱਤੀਆਂ ਜਾਂਦੀਆਂ ਹਨ। ਸ਼ੁਕਰ ਹੈ, ਲੋੜਵੰਦਾਂ ਦੀ ਦਵਾ-ਦਾਰੂ ਦੀ ਸੇਵਾ ਸੰਗਤ ਕੋਲੋਂ ਆਪ ਗੁਰੂ ਸਾਹਿਬ ਤਰਸ ਕਰਕੇ ਲੈ ਰਹੇ ਹਨ। ਮਹਾਰਾਜ ਜੀ ਨੇ ਚੌਥਾ ਬਚਨ ਕੀਤਾ, ਇਸ ਸਿੱਖ ਨੂੰ ਮੈਂ ਤਾਂ ਧੰਨ ਕਿਹਾ ਹੈ, ਇਸ ਵਿੱਚ ਚੌਥਾ ਗੁਣ ਸੀ, ਆਪਣੇ ਇਲਾਕੇ ਦੇ ਬੱਚਿਆਂ ਨੂੰ ਰਾਗ ਵਿਦਿਆ ਤੇ ਗੁਰਬਾਣੀ ਦੇ ਅਰਥ ਵੀ ਸਿਖਾਉਂਦਾ ਸੀ। ਬੜਾ ਜ਼ਰੂਰੀ ਵਿਸ਼ਾ ਹੋ ਗਿਆ ਹੈ। ਹੁਣ ਤੱਕ ਚੱਲ ਰਿਹਾ ਹੈ, ਪੁੰਨ-ਦਾਨ ਵੱਲ ਰੁਚੀ ਵਧਦੀ ਹੈ। ਪੁੰਨ-ਦਾਨ ਵੇਲੇ ਮਾਇਆ ਹੀ ਅੱਗੇ ਆਉਂਦੀ ਹੈ। ਅੰਨ, ਬਸਤਰ ਆਦਿਕ। ਹੁਣ ਇੱਥੇ ਆ ਕੇ ਇਸ ਕਲਾਸ ਦਾ ਮਤਲਬ ਇਹ ਵੀ ਹੋ ਗਿਆ ਕਿ ਜੇ ਤੁਹਾਡੇ ਵਿੱਚੋਂ ਕਿਸੇ ਬੀਬੀ ਜਾਂ ਵੀਰ ਕੋਲ ਗੁਰਬਾਣੀ ਦੀ ਸ਼ੁੱਧਤਾ ਹੈ, ਕਿਸੇ ਕੋਲ ਕੀਰਤਨ ਦੀ ਕਿਰਪਾ ਹੈ, ਉਹ ਵੀ ਹਫਤੇ ਵਿੱਚੋਂ ਦੋ ਜਾਂ ਤਿੰਨ ਦਿਨ ਇਹੋ ਜਿਹੇ ਸਰੀਰਾਂ ਨੂੰ ਗੁਰਬਾਣੀ ਦੀ ਸੁਧਾਈ ਕਰਵਾ ਰਹੀ ਹੈ ਤੇ ਪੰਜਵੀਂ ਕਲਾਸ ਵਿੱਚ ਉਹ ਵੀ ਦਾਖਲ ਹੋ ਗਈ ਹੈ। ਜਦੋਂ ਦਾਸ ਨੇ ਕਲਗੀਧਰ ਪਿਤਾ ਜੀ ਦੇ ਚਰਨਾਂ ਵਿੱਚ ਅਰਦਾਸ ਕੀਤੀ ਕਿ ਜੇ ਸੰਗਤ ਵਿੱਚ ਇਹ ਸੁਣਾ ਦਿੱਤਾ ਜਾਂ ਲਿਖ ਦਿੱਤਾ ਕਿ ਰਾਗ ਵਿਦਿਆ ਤੇ ਗੁਰਬਾਣੀ ਅਰਥ ਕਿਸੇ ਨੂੰ ਸਿਖਾਉਣੇ ਵੀ ਪੁੰਨ-ਦਾਨ ਹੈ ਤੇ ਜੇ ਕਿਸੇ ਨੇ ਸਵਾਲ ਕਰ ਦਿੱਤਾ ਤੇ ਸਤਿਗੁਰੂ ਜੀ, ਫਿਰ ਗੁਰਬਾਣੀ ਵਿਚੋਂ ਕੀ ਇਸ਼ਾਰਾ ਹੈ ਤੇ ਗੁਰੂ ਸਾਹਿਬ ਦੀ ਫਿਰ ਇਹ ਪੰਕਤੀ ਸਾਹਮਣੇ ਲੈ ਆਉਂਦੀ :



*ਜੈਸੇ ਸਾਤ ਮੰਦਰ ਕੰਚਨ ਕੇ ਉਸਾਰ ਦੀਨੇ*
*ਤੈਸਾ ਪੁੰਨ ਸਿੱਖ ਕੋ ਇਕ ਸ਼ਬਦ ਸਿਖਾਇ ਕਾ।*

ਵੇਖੋ, ਪੁੰਨ ਲਫ਼ਜ਼ ਆ ਗਿਆ ਹੈ, ਜਿਹੜਾ ਪ੍ਰਕਰਨ ਚੱਲ ਰਿਹਾ ਹੈ। ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਸੱਤ ਮੰਦਰ ਵੀ ਕੋਈ ਸੋਨੇ ਦੇ ਬਣਾ ਕੇ ਦੇ ਦੇਵੇ ਤੇ ਫਿਰ ਉਹ ਕਿਸ ਦੇ ਬਰਾਬਰ ਹੈ :

*ਜੈਸੇ ਸਾਤ ਮੰਦਰ ਕੰਚਨ ਕੇ ਉਸਾਰ ਦੀਨੇ*
*ਤੈਸਾ ਪੁੰਨ ਸਿੱਖ ਕੋ ਇਕ ਸ਼ਬਦ ਸਿਖਾਇ ਕਾ।*

(ਵਾਰ ਭਾਈ ਗੁਰਦਾਸ ਜੀ)

ਭਾਈ ਪੈੜਾ ਜੀ ਤੇ ਭਾਈ ਮੋਖਾ ਜੀ। ਇਹ ਦੋ ਸਿੱਖ ਆਏ ਗੁਰੂ ਅਰਜਨ ਦੇਵ ਜੀ ਕੋਲ। ਹੁਣ ਇਹ ਬਚਨ ਤੁਹਾਡੇ ਨਾਲ, ਮੇਰੇ ਨਾਲ ਬੜਾ ਮੇਲ ਖਾਂਦਾ ਹੈ। ਆਪਣਾ ਵੀ ਇਹੀ ਹਾਲ ਹੈ। ਇਹ ਭਾਈ ਪੈੜਾ ਜੀ ਤੇ ਭਾਈ ਮੋਖਾ ਜੀ ਗੁਰੂ ਅਰਜਨ ਦੇਵ ਜੀ ਕੋਲ ਆਏ ਤੇ ਕਹਿਣ ਲੱਗੇ, ਬਾਬਾ ਜੀ, ਦੁਖੀ ਰਹਿੰਦੇ ਹਾਂ ਤੇ ਸੁੱਖ ਕਿਵੇਂ ਮਿਲੇ ? ਆਪਣਾ ਵੀ ਇਹੀ ਹਾਲ ਹੈ, ਸੰਸਾਰ ਹੈ। ਇਹ ਕੰਮ ਆਉਣ ਵਾਲੇ ਬਚਨ ਹਨ। ਭਾਈ ਪੈੜਾ ਜੀ ਤੇ ਭਾਈ ਮੋਖਾ ਜੀ ਗੁਰੂ ਅਰਜਨ ਦੇਵ ਜੀ ਨੂੰ ਕਹਿਣ ਲੱਗੇ, ਦੁਖੀ ਰਹਿੰਦੇ ਹਾਂ ਤੇ ਸੁੱਖ ਕਿਵੇਂ ਮਿਲੇ ? ਗੁਰੂ

ਅਰਜਨ ਦੇਵ ਜੀ ਨੇ ਕੀ ਆਖਿਆ, ਜਿਨ੍ਹਾਂ ਨੇ ਪਿਛਲੇ ਜਨਮ ਵਿੱਚ ਪੁੰਨ-ਦਾਨ ਕੀਤੇ ਹਨ, ਉਨ੍ਹਾਂ ਨੂੰ ਇਸ ਧਰਤੀ 'ਤੇ ਤਿੰਨ ਚੀਜ਼ਾਂ ਪ੍ਰਾਪਤ ਹੁੰਦੀਆਂ ਹਨ। ਜਿਨ੍ਹਾਂ ਨੇ ਪਿਛਲੇ ਜਨਮ ਵਿੱਚ ਪੁੰਨ-ਦਾਨ ਕੀਤੇ ਹਨ, ਇਸ ਜਨਮ ਵਿੱਚ ਉਨ੍ਹਾਂ ਨੂੰ ਤਿੰਨ ਚੀਜ਼ਾਂ ਪ੍ਰਾਪਤ ਹੁੰਦੀਆਂ ਹਨ। ਪਹਿਲੀ ਚੀਜ਼ ਪ੍ਰਾਪਤ ਹੁੰਦੀ ਹੈ, ਦੇਹ ਅਰੋਗਤਾ। ਦੂਜਾ ਬਚਨ ਗੁਰੂ ਅਰਜਨ ਦੇਵ ਜੀ ਨੇ ਕੀਤਾ ਕਿ ਜਿਨ੍ਹਾਂ ਨੇ ਪਿਛਲੇ ਜਨਮ ਵਿੱਚ ਪੁੰਨ-ਦਾਨ ਕੀਤੇ ਹਨ, ਉਨ੍ਹਾਂ ਨੂੰ ਦੂਜੀ ਚੀਜ਼ ਪ੍ਰਾਪਤ ਹੁੰਦੀ ਹੈ, ਆਗਿਆਕਾਰੀ ਔਲਾਦ। ਮਹਾਰਾਜ ਜੀ ਨੇ ਤੀਜਾ ਬਚਨ ਕੀਤਾ, ਜਿਨ੍ਹਾਂ ਨੇ ਪਿਛਲੇ ਜਨਮ ਵਿੱਚ ਪੁੰਨ-ਦਾਨ ਕੀਤਾ ਹੋਵੇ ਤੇ ਉਨ੍ਹਾਂ ਨੂੰ ਤੀਜੀ ਚੀਜ਼ ਪ੍ਰਾਪਤ ਹੁੰਦੀ ਹੈ, ਧਨ-ਦੌਲਤ ਦੀ ਪ੍ਰਾਪਤੀ। ਕੀ ਕਹਿੰਦੇ ਹੋ ? ਕਹਿਣ ਲੱਗੇ, ਮਨ ਦੁਖੀ ਰਹਿੰਦਾ ਹੈ, ਸੁੱਖ ਕਿਵੇਂ ਮਿਲੇ ? ਗੁਰੂ ਅਰਜਨ ਦੇਵ ਜੀ ਨੇ ਇਸ਼ਾਰਾ ਕਰਕੇ ਉਨ੍ਹਾਂ ਨੂੰ ਤਿੰਨ ਬਚਨ ਦਿੱਤੇ। ਉਹ ਤਿੰਨ ਬਚਨ ਹਨ—ਨੇਕ ਕਮਾਈ ਕਰੋ, ਪੁੰਨ ਦਾਨ ਕਰੋ ਤੇ ਤੀਜਾ ਬਚਨ ਗੁਰੂ ਅਰਜਨ ਦੇਵ ਜੀ ਨੇ ਕਿਹਾ ਕਿ ਸਤਸੰਗ ਕਰੋ ਤਾਂ ਕਿ ਅਗਲਾ ਵੀ ਸੰਵਰ ਜਾਵੇ। ਜਿੰਨੇ ਵੀ ਸੁਖੀ ਹੋਣਾ ਚਾਹੁੰਦੇ ਹਨ, ਉਹ ਧਿਆਨ ਦੇਣ : ਨੇਕ ਕਮਾਈ ਕਰੋ, ਪੁੰਨ ਦਾਨ ਕਰੋ, ਸਤਸੰਗ ਨਾ ਛੱਡੋ, ਸੁਖੀ ਹੋ ਜਾਵੋਗੇ। ਇਕ ਬਚਨ ਹੋਰ ਸਾਂਝਾ ਕਰਨਾ ਹੈ, ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਪੰਜਵੀਂ ਕਲਾਸ ਬਾਰੇ।

*ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ॥* (ਅੰਗ ੪੬੮)

ਅੱਜ ਤੁਸੀਂ ਪੱਕੇ ਹੋ ਜਾਓ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ, ਕੁਝ ਪੁੰਨ ਦਾਨ ਕਰਨ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਂਦੀ ਹੈ। ਇਸ ਕਲਾਸ ਨੂੰ ਚੰਗੀ ਤਰ੍ਹਾਂ ਸਮਝ ਲਓ। ਬਚਿੱਤਰ ਨਾਟਕ ਵਿੱਚ ਸਤਿਗੁਰੂ ਜੀ ਦਾ ਬਚਨ ਹੈ :

*ਜੋ ਬਾਬੇ ਕੇ ਨਾਮ ਨ ਦੇਹ ਹੈਂ॥*

ਜਿਹੜੇ ਪੁੰਨ-ਦਾਨ ਨਹੀਂ ਕਰਦੇ।

*ਜੋ ਬਾਬੇ ਕੇ ਨਾਮ ਨ ਦੇਹ ਹੈਂ ਤਿਨ ਤੇ ਗ੍ਰਿਹ ਬਾਬਰ ਕੇ ਲੇ ਹੈਂ॥*

ਭਾਈ ਨੰਦ ਲਾਲ ਜੀ ਕਹਿੰਦੇ ਹਨ :

*ਗੋਲਕ ਰਾਖੇ ਨਾਹਿ ਜੋ*

ਗੋਲਕ ਦਸਵੰਧ ਨੂੰ ਕਿਹਾ ਹੈ। ਥੈਲੀ ਭਾਵੇਂ ਘਰ ਲਗਾ ਲਓ। ਕੁਝ ਵੀ ਲਗਾ ਲਓ।

*ਗੋਲਕ ਰਾਖੇ ਨਾਹਿ ਜੋ ਛਲ ਕਾ ਕਰੈ ਵਾਪਾਰੁ॥*
*ਕਹੈ ਗੋਬਿੰਦ ਸਿੰਘ ਲਾਲ ਜੀ ਭੋਗਹਿ ਨਰਕ ਹਜਾਰ॥*

ਰਹਿਤਨਾਮਾ ਭਾਈ ਦੇਸਾ ਸਿੰਘ ਜੀ :

*ਦਸ ਨਖ ਕਰ ਜੋ ਕਾਰ ਕਮਾਵੈ ਤਾ ਕਰ ਜੋ ਧਨ ਘਰ ਮਹਿ ਆਵੈ॥*
*ਤਿਸ ਤੇ ਗੁਰ ਦਸਵੰਧ ਜੋ ਦੇਹੀ ਸਿੰਘ ਸੁਜਸੁ ਬਹੁ ਜਗ ਮਹਿ ਲਹੀ॥*

ਇੱਕ ਅਖੰਡ ਕੀਰਤਨੀ ਜਥੇ ਦੀ ਬੜੀ ਬਖ਼ਸ਼ੀ ਰੂਹ ਹੋਏ ਹਨ, ਭਾਈ ਰਾਮਾ ਸਿੰਘ ਜੀ। ਤੁਸੀਂ ਉਨ੍ਹਾਂ ਦੀ ਕਿਤਾਬ ਸ਼ਾਇਦ ਪੜ੍ਹੀ ਹੋਵੇ : ਸਿੱਕਾ ਸੋਨੇ ਦਾ, ਰਾਜ ਖ਼ਾਲਸੇ ਦਾ, ਰੂਪ ਗੋਬਿੰਦ ਦਾ। ਇਹ ਕਿਤਾਬ ਦਾ ਨਾਂ ਹੈ। ਉਨ੍ਹਾਂ ਦਾ ਬਚਨ ਦਾਸ ਨੂੰ ਬੜਾ ਅਪੀਲ ਕੀਤਾ। ਗੁਰੂ ਸਾਹਿਬ ਸੇਵਾ ਲੈਣ। ਭਾਈ ਰਾਮਾ ਸਿੰਘ ਜੀ ਰਸ ਵਿੱਚ ਆ ਗਏ ਸੀ। ਕਿਰਪਾ ਹੋ ਗਈ ਸੀ। ਉਤਲੀ ਅਵਸਥਾ ਵਿੱਚ ਪਹੁੰਚ ਗਏ ਸੀ, ਭਾਈ ਰਾਮਾ ਸਿੰਘ ਜੀ, ਕਮਾਈ ਬੰਦਗੀ ਨਾਲ। ਜਦੋਂ ਬੰਦਾ ਪਕੜ ਤੋਂ ਉੱਪਰ ਆ ਜਾਵੇ ਤੇ ਅਨੇਕਾਂ ਸਰੀਰ ਫਿਰ ਉਨ੍ਹਾਂ ਕੋਲੋਂ ਰਸਤਾ ਵੀ ਲੈਂਦੇ ਹਨ। ਸੋਝੀ ਲੈਂਦੇ ਹਨ। ਜਦੋਂ ਗੁਰੂ ਨਾਨਕ ਮਹਾਰਾਜ ਮਾਣ ਦੇ ਦੇਣ। ਇਹ ਉਨ੍ਹਾਂ ਦੀ ਕਿਤਾਬ ਵਿੱਚ ਜ਼ਿਕਰ ਹੈ। ਇੱਕ ਬਹੁਤ ਹੀ ਅਮੀਰ ਆਦਮੀ ਭਾਈ ਰਾਮਾ ਸਿੰਘ ਜੀ ਕੋਲ ਆਇਆ। ਇਨ੍ਹਾਂ 'ਤੇ ਕਿਰਪਾ ਸੀ, ਬੰਦਗੀ ਸੀ। ਬੰਦਗੀ ਦਾ ਕੀ ਸਵਾਦ ਦਾਸ ਦੱਸੇ। ਇਸ ਫੁਲਵਾੜੀ ਤੇ ਦਿਲ ਕਰਦਾ ਹੈ ਦੋਵੇਂ ਮੁੱਠਾਂ ਖੋਲ੍ਹ ਕੇ ਗੁਰੂ ਗੋਬਿੰਦ ਸਿੰਘ ਜੀ ਝੋਲੀਆਂ ਭਰ ਦੇਣ। ਬੰਦਗੀ ਦਾ ਕੀ ਰਸ ਹੈ, ਜੇ ਤੁਸੀਂ ਕਿਸੇ ਦਾ ਫ਼ੋਨ ਵੀ ਸੁਣ ਰਹੇ ਹੋ, ਉਹ ਵੀ ਨਾਮ ਹੈ, ਸਿਮਰਨ ਚੱਲ ਰਿਹਾ ਹੈ। ਰੋਟੀ ਲੈ ਲਵਾਂ, ਘਰਵਾਲੀ ਕਹੇ ਤੇ ਰੋਟੀ ਦੀ ਗਰਾਹੀ ਵੀ ਤੋੜ ਰਹੇ ਹੋ ਤੇ ਦੂਜੇ ਰਸ ਵਿੱਚ ਪਹੁੰਚ ਜਾਂਦੇ ਹੋ, ਹੇ ਗੁਰੂ ਨਾਨਕ ਮਹਾਰਾਜ, ਤੇਰਾ ਦਿੱਤਾ ਹੀ ਖਾ ਰਹੇ ਹਾਂ। ਹਰ ਗਰਾਹੀ ਵਿੱਚ ਵਾਹਿਗੁਰੂ ਜਾ ਰਿਹਾ ਹੈ। ਇੱਧਰੋਂ ਫ਼ੋਨ ਸੁਣ ਰਹੇ ਹਾਂ, ਉਧਰੋਂ ਸਿਮਰਨ ਚੱਲ ਰਿਹਾ ਹੈ। ਇਸ ਸਵਾਦ ਨੂੰ ਦਾਸ ਕਿਵੇਂ ਦੱਸੇ, ਹਰ ਕੰਮ ਤੁਹਾਡਾ ਨਾਮ ਬਣ ਜਾਵੇਗਾ।



*ਮਾਈ ਖਾਟਿ ਆਇਓ ਘਰਿ ਪੂਤਾ॥*
*ਹਰਿ ਧਨੁ ਚਲਤੇ ਹਰਿ ਧਨੁ ਬੈਸੇ ਹਰਿ ਧਨੁ ਜਾਗਤ ਸੂਤਾ॥ ੧॥ ਰਹਾਉ॥*

(ਅੰਗ ੪੯੫)

ਚਲਦਿਆਂ ਵੀ ਹਰੀ, ਬਹਿੰਦਿਆਂ ਵੀ ਹਰੀ, ਸੌਂਦਿਆਂ ਵੀ ਹਰੀ। ਇਹ ਅਵਸਥਾ ਬੜੀ ਪਿਆਰੀ ਹੈ। ਪਰਸ਼ਾਦਾ ਪਕਾਉਣਾ ਵੀ ਨਾਮ। ਪੇੜਾ ਵੇਲਦਿਆਂ ਵੀ ਨਾਮ। ਉਦੋਂ ਦੁਨਿਆਵੀ ਕੰਮ ਵੀ ਨਾਮੀ ਹੋ ਜਾਂਦੇ ਹਨ, ਬੰਦਗੀ ਹੋ ਜਾਂਦੀ ਹੈ। ਇਹ ਉਹ ਸਮਝ ਸਕਦਾ ਹੈ ਜਿਸ ਨੂੰ ਗੁਰੂ ਨਾਨਕ ਮਹਾਰਾਜ ਥੋੜ੍ਹਾ ਬਹੁਤਾ ਇਸ ਰਸ ਵਿੱਚ ਖੜ੍ਹਦੇ ਹਨ। ਭਾਈ ਰਾਮਾ ਸਿੰਘ ਜੀ ਇਸ ਰਸ ਵਿੱਚ ਪਹੁੰਚੇ ਹੋਏ ਸੀ ਤੇ ਇਕ ਅਮੀਰ ਆਦਮੀ ਨੇ ਸਮਾਂ ਲਿਆ। ਜ਼ਰੂਰੀ ਗੱਲ ਕਰਨੀ ਹੈ। ਮੈਂ ਦੁੱਖ ਦੱਸਣਾ ਹੈ। ਭਾਈ ਰਾਮਾ ਸਿੰਘ ਜੀ ਬੈਠੇ ਤੇ ਉਧਰ ਅਮੀਰ ਆਦਮੀ। ਕਹਿਣ ਲੱਗਾ, ਮੈਂ ਦੁਖੀ ਹਾਂ। ਅਮੀਰ ਹੈ, ਤਾਂ ਵੀ ਦੁਖੀ। ਕੀ ਦੁੱਖ ਹੈ, ਭਾਈ ਸਾਹਿਬ ਜੀ ਨੇ ਪੁੱਛਿਆ? ਉਸ ਨੇ ਕੀ ਦੁੱਖ ਦੱਸਿਆ, ਕਹਿਣ ਲੱਗੇ, ਮੈਨੂੰ ਕਈ ਮਹੀਨਿਆਂ ਤੋਂ ਇਹ ਸੁਪਨਾ ਆਉਂਦਾ ਹੈ ਕਿ ਸੁਪਨੇ ਵਿੱਚ ਮੇਰੀ ਛਾਤੀ 'ਤੇ ਸੱਪ ਬੈਠਾ ਹੁੰਦਾ ਹੈ। ਸੁਪਨੇ ਵਿੱਚ। ਜਦੋਂ ਸੁਪਨਾ ਆਵੇ ਵੀ ਛਾਤੀ 'ਤੇ ਸੱਪ ਬੈਠਾ ਹੁੰਦਾ ਹੈ। ਬੰਦਾ ਡਰਦਾ ਹੈ, ਘਬਰਾਉਂਦਾ ਹੈ। ਦਿਨੇ ਸੋਚਦਾ ਹੈ ਇਸ ਦਾ ਹੱਲ ਨਿਕਲ ਆਵੇ। ਅਮੀਰ ਆਦਮੀ ਨੇ ਕੀ

ਕਿਹਾ, ਮੈਨੂੰ ਕਈ ਮਹੀਨਿਆਂ ਤੋਂ ਸੁਪਨੇ ਆਉਂਦੇ ਹਨ ਤੇ ਸੁਪਨੇ ਵਿੱਚ ਕੀ ਦੇਖਦਾ ਹਾਂ, ਮੇਰੀ ਛਾਤੀ 'ਤੇ ਸੱਪ ਬੈਠਾ ਹੈ। ਉਦੋਂ ਵੀ ਡਰ ਜਾਂਦਾ ਹਾਂ ਤੇ ਦਿਨੇ ਵੀ ਡਰਦਾ ਰਹਿੰਦਾ ਹਾਂ ਤੇ ਸੌਣ ਲੱਗਿਆਂ ਫਿਰ ਯਾਦ ਆਉਂਦੀ ਹੈ ਕਿ ਸੁਪਨਾ ਆਵੇਗਾ। ਉਸ ਕਿਤਾਬ ਵਿੱਚ ਲਫ਼ਜ਼ ਲਿਖੇ ਹਨ ਕਿ ਅਮੀਰ ਆਦਮੀ ਕਹਿੰਦਾ ਹੈ—ਕੋਈ ਇਹੋ ਜਿਹਾ ਉਪਾਅ ਦੱਸੋ ਜਿਸ ਨਾਲ ਇਸ ਦਾ ਛੁਟਕਾਰਾ ਹੋ ਜਾਵੇ।

ਭਾਈ ਰਾਮਾ ਸਿੰਘ ਜੀ ਕਹਿੰਦੇ, ਤੁਸੀਂ ਬਹੁਤ ਅਮੀਰ ਹੋ। ਕਦੀ ਤੁਸੀਂ ਵਾਹਿਗੁਰੂ ਦੇ ਦਿੱਤੇ ਵਿੱਚੋਂ ਪੁੰਨ-ਦਾਨ ਕੀਤਾ ਹੈ। ਉਸ ਦੇ ਦਿੱਤੇ ਵਿੱਚੋਂ ਕਦੀ ਪੁੰਨ-ਦਾਨ ਕੀਤਾ ਹੈ। ਦਾਸ ਹੂ-ਬਹੂ ਲਫ਼ਜ਼ ਬੋਲ ਰਿਹਾ ਹੈ। ਇਹ ਲਫਜ ਕੰਮ ਆਉਣ ਵਾਲੇ ਹੁੰਦੇ ਹਨ। ਕਦੀ ਨਿਰੰਕਾਰ ਦੇ ਦਿੱਤੇ ਵਿੱਚੋਂ ਪੁੰਨ-ਦਾਨ ਕੀਤਾ ਹੈ। ਉਸ ਨੇ ਕੀ ਜਵਾਬ ਦਿੱਤਾ, ਕਹਿਣ ਲੱਗਾ, ਮੈਨੂੰ ਪੈਸੇ ਜੋੜਨ ਦੀ ਆਦਤ ਹੈ, ਖਰਚਣ ਦੀ ਆਦਤ ਨਹੀਂ। ਇਹ ਉਨ੍ਹਾਂ ਦੀ ਆਪਸੀ ਵਾਰਤਾ ਦਾਸ ਨੂੰ ਬੜੀ ਚੰਗੀ ਲੱਗੀ। ਇਸ ਲਈ ਆਪ ਜੀ ਦੇ ਚਰਨਾਂ ਵਿੱਚ ਹੂ-ਬ-ਹੂ ਰੱਖ ਰਿਹਾ ਹਾਂ। ਲਾਈਨਾਂ ਲੱਗੀਆਂ ਹਨ, ਇਹੋ ਜਿਹਿਆਂ ਦੀਆਂ। ਇਸ ਬਾਰੇ ਜ਼ਰੂਰ ਸੋਚਣਾ ਕਿ ਕਿਤੇ ਮੈਂ ਵੀ ਇਸ ਲਾਈਨ ਵਿੱਚ ਤਾਂ ਨਹੀਂ ਹਾਂ। ਦਾਸ ਨੂੰ ਉਨ੍ਹਾਂ ਦੀ ਆਪਸੀ ਵਾਰਤਾ ਬੜੀ ਚੰਗੀ ਲੱਗੀ। ਅਮੀਰ ਆਦਮੀ ਕੀ ਜਵਾਬ ਦਿੰਦਾ ਹੈ। ਕਹਿਣ ਲੱਗਾ, ਮੈਨੂੰ ਪੈਸੇ ਜੋੜਨ ਦੀ ਆਦਤ ਹੈ, ਖਰਚਣ ਦੀ ਆਦਤ ਨਹੀਂ। ਭਾਈ ਰਾਮਾ ਸਿੰਘ ਜੀ ਦੋਵੇਂ ਹੱਥ ਉਪਰ ਕਰਕੇ ਕਹਿੰਦੇ, ਲੱਭ ਪਈ ਹੈ, ਬੀਮਾਰੀ। ਸੁਪਨੇ ਵਿੱਚ ਛਾਤੀ 'ਤੇ ਸੱਪ ਬੈਠਦਾ ਹੈ। ਇਹ ਕਿਉਂ ਬੈਠਦਾ ਹੈ ? ਕਹਿਣ ਲੱਗਾ, ਜੇ ਭਾਈ ਸਾਹਿਬ ਜੀ ਤੁਹਾਨੂੰ ਲੱਭ ਪਈ ਹੈ, ਬੀਮਾਰੀ ਤੇ ਜਲਦੀ ਦੱਸੋ। ਭਾਈ ਰਾਮਾ ਸਿੰਘ ਜੀ ਕਹਿੰਦੇ ਜੀ, ਕਦੀ ਤੁਸੀਂ ਸਹਿਜ ਪਾਠ ਨਹੀਂ ਕੀਤਾ। ਕਹਿਣ ਲੱਗਾ, ਨਹੀਂ। ਭਾਈ ਰਾਮਾ ਸਿੰਘ ਜੀ ਕਹਿਣ ਲੱਗੇ ਕਿ ਕੀ ਕਦੀ ਕਿਸੇ ਕੋਲੋਂ ਸ਼ਬਦ ਨਹੀਂ ਸੁਣਿਆ ? ਕਹਿਣ ਲੱਗਾ, ਨਹੀਂ ਜੀ। ਕਹਿੰਦੇ, ਹੁਣ ਸੁਣ ਲਓ, ਬਾਣੀ ਨੇ ਮੰਨਿਆ ਹੈ :

*ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥*
*ਸਰਪ ਜੋਨਿ ਵਲਿ ਵਲਿ ਅਉਤਰੈ॥*

ਦੁਨੀਆਂ ਦਾ ਕੋਈ ਸਵਾਲ ਨਹੀਂ ਜਿਸ ਦਾ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜਵਾਬ ਨਹੀਂ ਦਿੱਤਾ ਗਿਆ। ਭਾਈ ਰਾਮਾ ਸਿੰਘ ਜੀ ਨੇ ਪੰਕਤੀ ਸੁਣਾਈ। ਕਹਿਣ ਲੱਗੇ, ਬਾਣੀ ਦਾ ਫ਼ੈਸਲਾ ਹੈ ਜਿਸ ਨੂੰ ਪੈਸੇ ਜੋੜਨ ਦੀ ਆਦਤ ਹੈ, ਖ਼ਰਚਣ ਦੀ ਆਦਤ ਨਹੀਂ, ਉਸ ਦਾ ਅਗਲਾ ਜਨਮ ਸੱਪ ਦਾ ਹੋਵੇਗਾ। ਤੇਰਾ ਸਮਾਂ ਪੂਰਾ ਨਹੀਂ ਹੋਇਆ, ਪਰ ਉਸ ਆਦਤ ਦੇ ਕਰਮ ਇੰਨੇ ਭਾਰੇ ਹੋ ਗਏ ਹਨ, ਤੇਰੀ ਜਿਹੜੀ ਅਗਲੇ ਜਨਮ ਦੀ ਸੱਪ ਵਾਲੀ ਜੂਨ ਪੂਰੀ ਹੋਣੀ ਹੈ, ਉਹ ਇਸੇ ਜਨਮ ਵਿੱਚ ਤੈਨੂੰ ਸੁਪਨੇ ਵਿੱਚ ਦਿਖਾਈ ਦੇਣ ਲੱਗ ਪਈ ਹੈ ਤੇ ਛਾਤੀ 'ਤੇ ਸੱਪ ਨਜ਼ਰ ਆਉਣ ਲੱਗ ਪਿਆ ਹੈ। ਉਸ ਨੇ ਚਰਨ ਫੜ ਲਏ। ਗੁਰਮੁਖੋ !

ਦੁਖੀ ਬੜਾ ਹਾਂ। ਉਨ੍ਹਾਂ ਨੇ ਜਿਹੜਾ ਹੱਲ ਦੱਸਿਆ। ਭਾਈ ਰਾਮਾ ਸਿੰਘ ਜੀ ਕਹਿਣ ਲੱਗੇ, ਅੱਜ ਤੋਂ ਬਾਅਦ ਨਿਤਨੇਮ ਕਰਿਆ ਕਰ। ਆਪਣੀ ਮਾਇਆ ਨੂੰ ਸਫਲਾ ਕਰ। ਜਿੱਥੇ ਤੂੰ ਸਹੀ ਜਗ੍ਹਾ ਸਮਝੇਂ, ਉਥੇ ਮਾਇਆ ਲੱਗਾ। ਗੁਰਬਾਣੀ ਵਿੱਚ ਵੀ ਸਤਿਗੁਰੂ ਜੀ ਫੁਰਮਾਉਂਦੇ ਹਨ :

*ਅਕਲੀ ਕੀਚੈ ਦਾਨੁ॥*

ਭਾਈ ਰਾਮਾ ਸਿੰਘ ਜੀ ਕਹਿਣ ਲੱਗੇ, ਸਹੀ ਜਗ੍ਹਾ 'ਤੇ ਆਪਣੀ ਮਾਇਆ ਨੂੰ ਸਫਲਾ ਕਰ। ਨਿਤਨੇਮ ਕਰ। ਜਿਉਂ ਜਿਉਂ ਮਾਇਆ ਨੂੰ ਸਫਲਾ ਕਰਨਾ ਸ਼ੁਰੂ ਕਰ ਦੇਵੇਂਗਾ, ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਕਿਰਪਾ ਨਾਲ ਕਹਿੰਦੇ ਹਾਂ, ਤੈਨੂੰ ਇਹ ਸੁਪਨਾ ਕਦੀ ਨਹੀਂ ਆਵੇਗਾ। ਉਹ ਅਮੀਰ ਆਦਮੀ ਜਿਸ ਨੂੰ ਮਾਇਆ ਜੋੜਨ ਦੀ ਆਦਤ ਹੈ, ਖ਼ਰਚਣ ਦੀ ਨਹੀਂ, ਪੁੰਨ-ਦਾਨ ਦੀ ਰੁਚੀ ਨਹੀਂ ਹੈ, ਸਮਝ ਲਓ ਉਸ ਦਾ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਪੰਜਵੀਂ ਕਲਾਸ ਵਿੱਚ ਦਾਖਲਾ ਨਹੀਂ ਹੋਇਆ। ਇਸ ਲਈ ਅਰਦਾਸ ਕਰੀਏ ਕਿ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਪੰਜਵੀਂ ਕਲਾਸ ਵਿੱਚ ਸਾਡਾ ਦਾਖਲਾ ਹੋ ਜਾਵੇ। ਕੁਝ ਪੁੰਨ-ਦਾਨ ਕਰਨ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਵੇ। ਇਹ ਪੰਕਤੀਆਂ ਪੜ੍ਹਦਿਆਂ ਅਰਦਾਸ ਕਰੀਏ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*



(ਅੰਗ ੭੯੪)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਛੇਵੀਂ ਕਲਾਸ

## ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇਗਾ

ਕੋਈ ਤੁਹਾਨੂੰ ਪੁੱਛੇ ਕਿ ਵਾਹਿਗੁਰੂ ਜਪਣ ਨਾਲ ਕੀ ਮਿਲਦਾ ਹੈ ? ਗੁਰੂ ਸਾਹਿਬ ਇਸ ਬਾਰੇ ਰਸਤਾ ਦਿੰਦੇ ਹਨ :

*ਚਰਨ ਚਲਉ ਮਾਰਗਿ ਗੋਬਿੰਦ॥ ਮਿਟਹਿ ਪਾਪ ਜਪੀਐ ਹਰਿ ਬਿੰਦ॥*

(ਅੰਗ ੨੮੧)

ਇਸ ਤਰ੍ਹਾਂ ਕਹਿ ਲਓ ਕਿ ਜਿਵੇਂ ਪਹਿਲੀ ਪੰਕਤੀ ਦੀ ਕਿਰਪਾ ਤੁਹਾਡੇ ਤੇ ਹੋਈ ਤੇ ਤੁਸੀਂ ਘਰੋਂ ਚਰਨਾਂ ਨਾਲ ਚਲੇ। ਆਏ ਕਿੱਥੇ ? ਮਾਰਗਿ ਗੋਬਿੰਦ।



• ਸੰਗਤ ਵੱਲ, ਗੋਬਿੰਦ ਦੇ ਮਾਰਗ ਵੱਲ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਕਥਾ-ਕੀਰਤਨ ਦੇ ਦੀਵਾਨ ਵਿੱਚ ਤੁਸੀਂ ਆਏ। ਕਿਸੇ ਦੀਵਾਨ ਵਿੱਚ ਇਕ ਮਹਾਂਪੁਰਸ਼ਾਂ ਨੇ ਬਹੁਤ ਵਧੀਆ ਗੱਲ ਕਹੀ। ਕਹਿੰਦੇ, ਸੰਗਤ ਵਿੱਚ ਆ ਜਾਈਏ, ਚਰਨਾਂ ਨਾਲ ਚਲ ਕੇ, ਇਥੇ ਆ ਕੇ ਇਸ ਤਰ੍ਹਾਂ ਦੀ ਬੁੱਧੀ ਬਣਾਉਣੀ ਹੈ ਕਿ ਜੋ ਵਰਤ ਰਿਹਾ ਹੈ, ਉਹ ਗੁਰੂ ਨਾਨਕ ਮਹਾਰਾਜ ਦਾ ਵਰਤਾਰਾ ਵਰਤ ਰਿਹਾ ਹੈ। ਬਹੁਤ ਧਿਆਨ ਦੇਣਾ। ਕਈ ਵਾਰੀ ਸੰਗਤ ਵਿੱਚ ਆ ਕੇ ਕਿਤੇ ਬੈਠਣ ਨੂੰ ਜਗ੍ਹਾ ਨਾ ਮਿਲੇ, ਥੋੜ੍ਹਾ ਜਿਹਾ ਬੰਦਾ ਮਹਿਸੂਸ ਕਰ ਜਾਂਦਾ ਹੈ। ਮਹਾਂਪੁਰਸ਼ ਕਹਿੰਦੇ, ਉਸ ਵਕਤ ਇਸ ਤਰ੍ਹਾਂ ਸਮਝ ਕਿ ਜੇ ਜਗ੍ਹਾ ਬੈਠਣ ਦੀ ਨਹੀਂ ਮਿਲੀ, ਗੁਰੂ ਨਾਨਕ ਮਹਾਰਾਜ ਦਾ ਵਰਤਾਰਾ ਮੇਰੇ ਨਾਲ ਵਰਤ ਰਿਹਾ ਹੈ। ਜੋ ਵਰਤ ਰਿਹਾ ਹੈ, ਗੁਰੂ ਨਾਨਕ ਮਹਾਰਾਜ ਦਾ ਵਰਤਾਰਾ ਹੈ ਤਾਂ ਕਿ ਤੇਰੀ ਭਗਤੀ ਥਾਏਂ ਪੈ ਜਾਵੇ। ਤੇਰਾ ਆਇਆ ਹੋਇਆ ਥਾਏਂ ਪੈ ਜਾਵੇ। ਕਿਤੇ ਦੂਸਰੇ ਰੂਪ ਵਿੱਚ ਨਾ ਸਮਾਂ ਲੰਘ ਜਾਵੇ। ਇੱਥੇ ਆ ਕੇ ਗੁਰੂ ਨਾਨਕ ਮਹਾਰਾਜ ਦਾ ਵਰਤਾਰਾ ਸਮਝਣਾ। ਕੋਈ ਕਥਾ ਵਿੱਚ ਗੱਲ ਆਈ ਹੈ ਤੇ ਗੁਰੂ ਨਾਨਕ ਮਹਾਰਾਜ ਦਾ ਵਰਤਾਰਾ ਸਮਝਣਾ ਕਿ ਇਹ ਮੇਰੇ ਲਈ ਆਈ ਹੈ। ਤੁਹਾਨੂੰ ਬਹੁਤ ਇੱਜ਼ਤ-ਸਤਿਕਾਰ ਮਿਲਿਆ ਹੈ, ਇਹ ਗੁਰੂ ਨਾਨਕ ਮਹਾਰਾਜ ਦਾ ਵਰਤਾਰਾ ਸਮਝਣਾ ਕਿ ਇਹ

ਗੁਰੂ ਨਾਨਕ ਮਹਾਰਾਜ ਨੇ ਕੀਤਾ ਹੈ। ਜਗ੍ਹਾ ਅੱਗੇ ਮਿਲ ਗਈ ਹੈ, ਬੈਠਣ ਨੂੰ, ਇਹ ਗੁਰੂ ਨਾਨਕ ਸਾਹਿਬ ਦਾ ਵਰਤਾਰਾ ਹੈ। ਜਗ੍ਹਾ ਪਿੱਛੇ ਮਿਲ ਗਈ ਤੇ ਗੁਰੂ ਨਾਨਕ ਸਾਹਿਬ ਦਾ ਵਰਤਾਰਾ ਹੈ। ਇਸ ਨਾਲ ਤੁਹਾਡਾ ਜੋ ਅਸਲੀ ਕਾਰਜ ਹੈ, ਉਹ ਫਿਰ ਝੋਲੀ ਵਿੱਚ ਪੈਂਦਾ ਹੈ। ਇਹ ਮਹਾਰਾਜ ਜੀ ਕਹਿੰਦੇ, ਜਦੋਂ ਚਰਨਾਂ ਨਾਲ ਚੱਲ ਕੇ ਗੋਬਿੰਦ ਦੇ ਮਾਰਗ ਵਿੱਚ ਸੰਗਤ ਵਿੱਚ ਆ ਜਾਵੇਂ ਤੇ ਫਿਰ ਕੀ ਕਰ :

*ਚਰਨ ਚਲਉ ਮਾਰਗਿ ਗੋਬਿੰਦ॥ ਮਿਟਹਿ ਪਾਪ ਜਪੀਐ ਹਰਿ ਬਿੰਦ॥*

ਇੱਥੇ ਆ ਕੇ ਵਾਹਿਗੁਰੂ ਦਾ ਨਾਮ ਜਪ ਜਿਸ ਨਾਲ ਤੇਰੇ ਪਾਪ ਮਿਟਣ।

ਇੱਥੇ ਆ ਕੇ ਗੁਰਬਾਣੀ ਨਾਲ ਸਾਡੀ ਲਗਨ ਲੱਗੇ ਜਿਸ ਗੁਰਬਾਣੀ ਤੋਂ ਉਪਰ ਸੰਸਾਰ ਵਿੱਚ ਕੁਝ ਹੈ ਹੀ ਨਹੀਂ। ਉਹ ਗੁਰਬਾਣੀ ਜਿਸ ਦਾ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਸਤਿਗੁਰੂ ਜੀ ਨੇ ਜਹਾਜ਼ ਜਗਤ ਦੀ ਝੋਲੀ ਪਾਇਆ ਹੈ

ਪਿਛਲੇ ਦੀਵਾਨਾ ਵਿੱਚ ਆਪ ਜੀ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀਆਂ ਕਲਾਸਾਂ ਸਰਵਣ ਕਰ ਰਹੇ ਹੋ।

ਜਿਵੇਂ ਦੁਨਿਆਵੀ ਸਕੂਲ ਦੀਆਂ ਕਲਾਸਾਂ ਹਨ, ਇਸੇ ਤਰ੍ਹਾਂ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀਆਂ ਵੀ ਕਲਾਸਾਂ ਹਨ। ਹੁਣ ਛੇਵੀਂ ਕਲਾਸ ਦੀ ਵਾਰੀ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ ਕਿਹੜੀ ਹੈ ? ਇਸ ਬਾਰੇ ਬਾਅਦ ਵਿੱਚ ਵਿਚਾਰ ਕਰਦੇ ਹਾਂ, ਪਹਿਲੀਆਂ ਪੰਜ ਕਲਾਸਾਂ ਕੇਵਲ ਇਸ਼ਾਰੇ ਮਾਤਰ ਲਿਖ ਰਹੇ ਹਾਂ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਸਿਰਫ਼ ਉੱਦਮ ਕਰਨਾ ਹੈ। ਸ਼ੁਰੂਆਤ। ਇਹ ਕਲਾਸਾਂ ਸੰਗਤ ਵਿੱਚੋਂ ਮਿਲਦੀਆਂ ਹਨ। ਸੰਗਤ ਕਰਦਾ ਕਰਦਾ ਬੰਦਾ ਦੂਜੀ ਕਲਾਸ ਵਿੱਚ ਦਾਖਲ ਹੁੰਦਾ ਹੈ। ਦੂਜੀ ਕਲਾਸ ਕਿਹੜੀ ਹੈ ? ਮਨ ਪੁਣਿਆ ਜਾਂਦਾ ਹੈ ਤੇ ਚੰਗੇ ਤੇ ਮੰਦੇ ਦੀ ਪਹਿਚਾਣ ਹੋ ਜਾਂਦੀ ਹੈ। ਮੰਦੇ ਕੰਮ ਅਜੇ ਛੱਡੇ ਨਹੀਂ, ਪਰ ਪਹਿਚਾਣ ਹੋ ਗਈ। ਮਨ ਪੁਣਿਆ ਗਿਆ, ਸੰਗਤ ਵਿੱਚ ਆ ਕੇ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਜੀ ਕਲਾਸ—ਚੰਗੇ ਕੰਮਾਂ ਵੱਲ ਰੁਚੀ ਵੱਧਦੀ ਹੈ ਤੇ ਮਾੜੇ ਕੰਮਾਂ ਵੱਲ ਰੁਚੀ ਘੱਟਣੀ ਸ਼ੁਰੂ ਹੋ ਜਾਂਦੀ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਰਸਨਾ ਦੀ ਇੰਦਰੀ, ਨੇਤਰਾਂ ਦੀ ਇੰਦਰੀ, ਕੰਨਾਂ ਦੀ ਇੰਦਰੀ, ਹੁਣ ਕੰਟਰੋਲ ਵਿੱਚ ਹੋਣੀਆਂ ਸ਼ੁਰੂ ਹੋ ਗਈਆਂ, ਰੰਗ ਤਮਾਸ਼ੇ ਘੱਟ ਗਏ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ—ਕੁਝ ਪੁੰਨ-ਦਾਨ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਂਦੀ ਹੈ।

ਗੁਰੂ ਅਰਜਨ ਦੇਵ ਜੀ ਵੇਲੇ ਭਾਈ ਸਮੁੰਦਾ ਜੀ ਹੋਏ ਹਨ। ਉਨ੍ਹਾਂ ਨੇ ਕਿਹਾ ਸੀ, ਮਹਾਰਾਜ ! ਜੀਵਨ ਸਫਲਾ ਕਿਵੇਂ ਹੋਵੇ ? ਤੇ ਗੁਰੂ ਅਰਜਨ ਦੇਵ ਜੀ ਨੇ ਜਵਾਬ ਦਿੱਤਾ ਸੀ,

ਤਿੰਨ ਉਂਗਲਾਂ ਉੱਪਰ ਚੁੱਕ ਕੇ। ਕਹਿਣ ਲੱਗੇ, ਜਿਸ ਦੇ ਜੀਵਨ ਵਿੱਚ ਇਹ ਤਿੰਨ ਚੀਜ਼ਾਂ ਹੋਣ: ਨਾਮ, ਦਾਨ ਤੇ ਇਸ਼ਨਾਨ, ਉਸ ਦਾ ਜਨਮ ਸਫਲ ਹੈ। ਉਸ ਨੇ ਆਖਿਆ ਸੀ ਮਹਾਰਾਜ ਜੀ, ਖੁੱਲ੍ਹ ਕੇ ਸਮਝਾਓ। ਗੁਰੂ ਅਰਜਨ ਦੇਵ ਜੀ ਨੇ ਕਿਹਾ, ਸਿੱਖ ਦੇ ਜੀਵਨ ਵਿੱਚ ਨਾਮ ਵੀ ਹੋਵੇ, ਦਾਨ ਵੀ ਤੇ ਇਸ਼ਨਾਨ ਵੀ। ਨਾਮ ਹੋਵੇ, ਮਨ ਦੀ ਸ਼ੁੱਧੀ ਲਈ। ਦਾਨ ਹੋਵੇ ਤਾਂ ਕਿ ਇਸ ਜਗਤ ਦੀਆਂ ਅਸੀਸਾਂ ਵੀ ਮਿਲਣ ਤੇ ਇਸ਼ਨਾਨ ਜਿਹੜਾ ਹੈ, ਉਹ ਸੁੱਚਮਤਾ ਲਈ। ਸਾਧ ਸੰਗਤ ਜੀ, ਜਿੱਥੇ ਸਫ਼ਾਈ ਹੈ, ਜਿੱਥੇ ਸੱਚਾਈ ਹੈ ਉਥੇ ਖ਼ੁਦਾਈ ਆਪਣੇ ਆਪ ਆ ਜਾਂਦੀ ਹੈ। ਇਸ ਵਿੱਚ ਵੀ ਲਫ਼ਜ਼ ਆਇਆ ਹੈ ਜੋ ਪੰਜਵੀਂ ਕਲਾਸ ਵੱਲ ਇਸ਼ਾਰਾ ਕਰਦਾ ਹੈ ਕਿ ਪੁੰਨ-ਦਾਨ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਂਦੀ ਹੈ। ਹੁਣ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ ਤੇ ਮਹਾਰਾਜ ਜੀ ਸੇਵਾ ਲੈਣ। ਇਹ ਕਲਾਸਾਂ ਮਿਲਣਗੀਆਂ ਕਿੱਥੋਂ, ਸੰਗਤ ਕਰਨ ਨਾਲ। ਆਉ ਸਾਰੇ ਆਪਣੀ ਅਰਦਾਸ ਕਰੋ ਕਿ ਹੇ ਸਤਿਗੁਰੂ ਜੀ ! ਸਾਨੂੰ ਸੰਗਤ ਦਾ ਮੇਲ ਕਰਵਾ ਦਿਓ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੭੯੪)

ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਛੇਵੀਂ ਕਲਾਸ। ਬਹੁਤ ਧਿਆਨ ਦੇਣਾ। ਦਾਸ ਬੋਲੇਗਾ ਤੇ ਤੁਸੀਂ ਨਾਲ ਨਾਲ ਚੈੱਕ ਕਰਨਾ। ਜਿਹੜਾ ਤੁਹਾਡੇ ਵਿੱਚੋਂ ਛੇਵੀਂ ਕਲਾਸ ਵਿੱਚ ਦਾਖਲ ਹੋਇਆ ਹੋਵੇਗਾ, ਇਹ ਉਸ 'ਤੇ ਕਿਰਪਾ ਹੋਵੇਗੀ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ :



## ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇਗਾ।

ਹੁਣ ਜਿਹੜਾ ਟਾਪਿਕ ਹੈ, ਉਹ ਬਰੀਕ ਹੈ। ਸੁਨਣ ਸ਼ਕਤੀ ਇਕਾਗਰਤਾ ਵਿੱਚ ਲਿਆਉਣ ਦੀ ਕਿਰਪਾ ਕਰਨੀ । ਇਹ ਛੇਵੀਂ ਕਲਾਸ ਹੈ। ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇਗਾ। ਇਸ ਪਰਥਾਏ ਦਾਸ ਨੂੰ ਇਕ ਬਚਨ ਬੜਾ ਵਧੀਆ ਲੱਗਾ ਹੈ, ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਦਾ। ਉਹ ਤੁਹਾਡੇ ਤੇ ਦਾਸ ਦੇ ਕੰਮ ਆਉਣ ਵਾਲਾ ਹੈ। ਦੁਬਾਰਾ ਦਾਸ ਦੁਹਰਾ ਦੇਵੇ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ, ਗੁਰਬਾਣੀ ਵਿਚੋਂ ਰਸ ਆਉਣਾ ਸ਼ੁਰੂ ਹੋ ਜਾਵੇਗਾ। ਰਸ। ਬਧਾ-ਚੱਟੀ ਮੁੱਕ ਗਈ। ਉਸ ਵਿੱਚੋਂ ਰਸ ਆਉਣਾ।

ਛੇਵੀਂ ਕਲਾਸ ਪਰਥਾਏ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਦਾ ਬਚਨ ਹੈ, ਤੁਹਾਡੇ ਕੰਮ ਆਉਣ ਵਾਲਾ ਹੈ। ਉਨ੍ਹਾਂ ਦਾ ਕਿਤਾਬਾਂ ਵਿੱਚੋਂ ਬਚਨ ਮਿਲਿਆ ਹੈ,

ਰਸ ਪ੍ਰਾਪਤ ਕਰਨ ਲਈ ਕਾਹਲੇਪੰਨ ਦਾ ਤਿਆਗ ਕਰਨਾ ਪਵੇਗਾ। ਇਹ ਬੜੀ ਡੂੰਘੀ ਗੱਲ ਹੈ ਤੇ ਇਸ ਨੂੰ ਸਮਝ ਲੈਣਾ। ਜ਼ਿੰਦਗੀ ਵਿੱਚ ਕਾਹਲਾਪੰਨ ਹੈ ਤੇ ਰਸ ਸ਼ਾਇਦ ਦੂਰ ਹੈ। ਇਹ ਉਨ੍ਹਾਂ ਦਾ ਬਚਨ ਹੈ, ਰਸ ਪ੍ਰਾਪਤ ਕਰਨ ਲਈ ਕਾਹਲੇਪੰਨ ਦਾ ਤਿਆਗ ਕਰਨਾ ਪਵੇਗਾ। ਕਾਹਲੇਪੰਨ ਦੋ ਹੁੰਦੇ ਹਨ। ਇਕ ਹੁੰਦਾ ਹੈ, ਬੰਦਾ ਦਿਨ ਦੇ ਆਪਣੇ ਕੰਮ ਬਹੁਤ ਕਾਹਲੀ ਨਾਲ ਕਰਦਾ ਹੈ। ਇੱਕ ਇਹ ਕਾਹਲਾਪੰਨ ਹੁੰਦਾ ਹੈ ਤੇ ਇਕ ਕਾਹਲਾਪੰਨ ਇਹ ਹੁੰਦਾ ਹੈ ਕਿ ਬੰਦਾ ਕਾਹਲਾ ਬੜੀ ਜਲਦੀ ਪੈ ਜਾਂਦਾ ਹੈ। ਦੋ ਕਾਹਲੇਪੰਨ ਹੁੰਦੇ ਹਨ। ਮਹਾਂਪੁਰਸ਼ ਕਹਿੰਦੇ ਹਨ, ਜੇ ਕੋਈ ਦੁਨਿਆਵੀ ਕੰਮ ਬਹੁਤ ਕਾਹਲੀ ਨਾਲ ਕਰੇਗਾ ਤੇ ਉਸਦਾ ਮਨ ਹਜ਼ੂਰੀ ਵਿੱਚੋਂ ਨਿਕਲ ਜਾਵੇਗਾ, ਰਸ ਵਿੱਚੋਂ ਨਿਕਲ ਜਾਵੇਗਾ ਤੇ ਜਿਹੜਾ ਬੰਦਾ ਨਿੱਕੀ ਨਿੱਕੀ ਗੱਲ 'ਤੇ ਕਾਹਲਾ ਪੈ ਜਾਵੇ ਤੇ ਆਪਣਾ ਰਸ ਤੋੜ ਕੇ ਬੈਠ ਜਾਂਦਾ ਹੈ। ਇਹ ਹਿਰਦੇ ਦੀ ਡਾਇਰੀ 'ਤੇ ਲਿਖ ਲੈਣਾ। ਛੇਵੀਂ ਕਲਾਸ ਪਰਥਾਏ ਮਹਾਂਪੁਰਸ਼ਾਂ ਦਾ ਬਚਨ—ਰਸ ਪ੍ਰਾਪਤ ਕਰਨ ਲਈ ਕਾਹਲੇਪੰਨ ਦਾ ਤਿਆਗ ਕਰਨਾ ਪਵੇਗਾ।

ਦਾਸ ਨੂੰ ਇਕ ਹੋਰ ਮਹਾਂਪੁਰਸ਼ਾਂ ਦਾ ਬਚਨ ਇਸ ਪਰਥਾਏ ਪ੍ਰਾਪਤ ਹੋਇਆ ਹੈ। ਉਹ ਵੀ ਆਪ ਜੀ ਦੇ ਚਰਨਾਂ ਵਿੱਚ ਰੱਖ ਰਿਹਾ ਹਾਂ। ਉਹ ਬਚਨ ਹੈ, ਗੁਰਬਾਣੀ ਤੇ ਨਾਮ ਦਾ ਰਸ ਰੱਬ ਨੇ ਡੂੰਘਾ ਰੱਖਿਆ ਹੋਇਆ ਹੈ। ਸਾਡੇ ਸਰੀਰ ਵਿੱਚ ਮਹਾਰਾਜ ਜੀ ਨੇ ਗੁਰਬਾਣੀ ਤੇ ਨਾਮ ਦਾ ਰਸ ਬੜਾ ਡੂੰਘਾ ਰੱਖਿਆ ਹੈ। ਇਹ ਦੂਜਾ ਬਚਨ ਮਹਾਂਪੁਰਸ਼ਾਂ ਦਾ, ਗੁਰਬਾਣੀ ਤੇ ਨਾਮ ਦਾ ਰਸ ਰੱਬ ਨੇ ਬਹੁਤ ਡੂੰਘਾ ਰੱਖਿਆ ਹੈ ਤੇ ਨੀਵੇਂ ਮਨ ਨਾਲ ਕੀਤੀ ਅਰਦਾਸ ਸਦਕਾ ਸਤਿਗੁਰੂ ਜੀ ਆਪੇ ਹੀ ਦੇ ਦਿੰਦੇ ਹਨ। ਗੁਰਬਾਣੀ ਤੇ ਨਾਮ ਦਾ ਰਸ ਜਿਹੜਾ ਹੈ ਰੱਬ ਨੇ ਸਰੀਰ ਵਿੱਚ ਡੂੰਘਾ ਰੱਖਿਆ ਹੈ ਤੇ ਨੀਵੇਂ ਮਨ ਨਾਲ ਅਰਦਾਸ ਸਦਕਾ ਸਤਿਗੁਰੂ ਜੀ ਆਪੇ ਹੀ ਕਿਰਪਾ ਕਰ ਦਿੰਦੇ ਹਨ। ਇਹ ਛੇਵੀਂ ਕਲਾਸ ਹੈ। ਇਸ ਨੂੰ ਧਿਆਨ ਵਿੱਚ ਰੱਖਿਓ। ਤੁਸੀਂ ਭਾਵੇਂ ਬਾਰ੍ਹਵੀਂ ਕਲਾਸ ਵਿੱਚ ਚੜ੍ਹ ਜਾਓ, ਜ਼ਰੂਰੀ ਨਹੀਂ ਕਿ ਤੇਰ੍ਹਵੀਂ ਮਿਲੇਗੀ। ਮਾੜੀ ਜਿਹੀ ਮਨ ਵਿੱਚ ਹਉਮੈ ਆਈ ਨਹੀਂ ਤੇ ਕੱਚੀ ਵੀ ਆ ਸਕਦੀ ਹੈ। ਕੱਚੀ ਕਲਾਸ ਵਿੱਚੋਂ ਜ਼ਰੂਰੀ ਨਹੀਂ ਕਿ ਸਤਿਗੁਰੂ ਜੀ ਦੂਜੀ ਕਲਾਸ ਵਿੱਚ ਖੜ੍ਹਨ, ਤੀਜੀ ਵਿੱਚ ਖੜ੍ਹਨ ਤੇ ਜੇ ਉਹ ਚਾਹੁਣ ਤੇ ਸਿੱਧਾ ਛੇਵੀਂ ਕਲਾਸ ਵਿੱਚ ਵੀ ਲਿਜਾ ਸਕਦੇ ਹਨ। ਚਾਹੇ ਤੇ ਸਿੱਧਾ ਅੱਠਵੀਂ ਕਲਾਸ ਵਿੱਚ ਵੀ ਲਿਜਾ ਸਕਦੇ ਹਨ। ਇਸ ਸਕੂਲ ਦੇ ਆਪਣੇ ਕਾਨੂੰਨ ਹਨ। ਗੁਰਬਾਣੀ ਤੇ ਨਾਮ ਦਾ ਰਸ ਰੱਬ ਨੇ ਡੂੰਘਾ ਰੱਖਿਆ ਹੈ ਤੇ ਨੀਵੇਂ ਮਨ ਨਾਲ ਕੀਤੀ ਅਰਦਾਸ ਸਦਕਾ ਸਤਿਗੁਰੂ ਜੀ ਇਕ ਦਿਨ ਆਪੇ ਹੀ ਦੇ ਦਿੰਦੇ ਹਨ।

ਦਾਸ ਇੱਥੇ ਇੱਕ ਭੈਣ ਦਾ ਬਚਨ ਸਾਂਝਾ ਕਰਨਾ ਚਾਹੁੰਦਾ ਹੈ। ਉਸ ਦੇ ਲਫ਼ਜ਼ ਸੀ ਕਿ ਮੇਰਾ ਦਿਲ ਕਰਦਾ ਹੈ, ਮੈਂ ਸੁਖਮਨੀ ਸਾਹਿਬ ਜੀ ਦਾ ਪਾਠ ਕਰਾਂ ਪਰ ਮੈਂ ਜਦੋਂ ਛੇਵੀਂ-ਸੱਤਵੀਂ ਅਸਟਪਦੀ 'ਤੇ ਪਹੁੰਚਦੀ ਹਾਂ ਤੇ ਮਨ ਕਾਹਲਾ ਪੈਣਾ ਸ਼ੁਰੂ ਹੋ ਜਾਂਦਾ ਹੈ, ਕਦੋਂ ਪਾਠ ਮੁੱਕੇਗਾ ? ਇਹ ਸਮਝ ਲਓ ਕਿ ਛੇਵੀਂ ਕਲਾਸ ਵਿੱਚ ਦਾਖਲਾ ਨਹੀਂ ਹੋਇਆ। ਇਹ ਸੰਗਤ

ਵਿੱਚੋਂ ਹੀ ਇੱਕ ਭੈਣ ਨੇ ਆਪਣੀ ਦਿਲ ਦੀ ਗੱਲ ਸਾਂਝੀ ਕੀਤੀ ਸੀ ਕਿ ਛੇਵੀਂ ਸੱਤਵੀਂ ਅਸਟਪਦੀ ਤੱਕ ਮਨ ਕਾਹਲਾ ਪੈਣਾ ਸ਼ੁਰੂ ਹੋ ਜਾਂਦਾ ਹੈ ਤੇ ਬਾਰ੍ਹਵੀਂ ਅਸਟਪਦੀ ਤੱਕ ਮਸਾਂ ਹੀ ਪਾਠ ਕਰਦੀ ਹਾਂ। ਅੱਧੇ ਤੋਂ ਵੱਧ ਮੇਰੇ ਕੋਲੋਂ ਹੁੰਦਾ ਹੀ ਨਹੀਂ। ਅੱਧਾ ਅਗਲੇ ਦਿਨ ਕਰਦੀ ਹਾਂ। ਉਸ ਨੇ ਆਪਣੀ ਇਹ ਕੀ ਹਾਲਤ ਆਖੀ। ਹੁਣ ਸਮਝ ਲੈਣਾ ਕਿ ਹਾਲੇ ਰਸ ਨਹੀਂ ਆਇਆ। ਉਸ ਭੈਣ ਨੇ ਆਪੇ ਬਚਨ ਸੁਣਾਇਆ ਕਿ ਆਪਣੇ ਵੱਲੋਂ ਮਨ ਨੀਵਾਂ ਕਰਕੇ ਰੋਜ਼ ਅਰਦਾਸ ਕਰਨੀ। ਗੁਰੂ ਨਾਨਕ ਦੇਵ ਜੀ, ਕੀ ਕਿਸੇ ਦਿਨ ਮੈਨੂੰ ਵੀ ਰਸ ਮਿਲੇਗਾ ? ਛੇਵੀਂ ਸੱਤਵੀਂ ਅਸਟਪਦੀ 'ਤੇ ਮਨ ਕਾਹਲਾ ਪੈਣਾ ਸ਼ੁਰੂ ਹੋ ਜਾਂਦਾ ਹੈ। ਉਸੇ ਬੀਬੀ ਨੇ ਕੁਝ ਸਮੇਂ ਬਾਅਦ ਦੁਬਾਰਾ ਬਚਨ ਸੁਣਾਇਆ। ਉਸ ਦਾ ਕੀ ਬਚਨ ਸੀ ? ਉਹ ਕਹਿਣ ਲੱਗੀ ਕਿ ਇਕ ਦਿਨ ਮੈਂ ਸੁਖਮਨੀ ਸਾਹਿਬ ਜੀ ਦਾ ਪਾਠ ਕਰਦੀ ਪਈ ਸਾਂ ਤੇ ਉਸ ਦਿਨ ਪਤਾ ਨਹੀਂ ਕਿਹੜੀ ਕਿਰਪਾ ਹੋਈ, ਛੇਵੀਂ ਸੱਤਵੀਂ ਅਸਟਪਦੀ 'ਤੇ ਮਨ ਕਾਹਲਾ ਹੀ ਨਹੀਂ ਪਿਆ। ਪਾਠ ਕਰੀ ਜਾ ਰਹੀ ਹਾਂ। ਉਸ ਨੇ ਬਚਨ ਸੁਣਾਇਆ, ਸੱਤਵੀਂ ਅੱਠਵੀਂ ਅਸਟਪਦੀ ਵੇਲੇ ਦਿਮਾਗ਼ ਵਿੱਚ ਸੀ ਕਿ ਬਾਰ੍ਹਾਂ ਤੱਕ ਕਰਨੀਆਂ ਹਨ। ਉਸ ਨੇ ਆਪ ਬਚਨ ਸੁਣਾਇਆ ਕਿ ਕਿਹੜੇ ਵੇਲੇ ਤੇਰ੍ਹਵੀਂ ਅਸਟਪਦੀ ਸ਼ੁਰੂ ਹੋ ਗਈ। ਚੌਦਵੀਂ, ਪੰਦਰਵੀਂ। ਜਦੋਂ ਸੋਲ੍ਹਵੀਂ ਅਸਟਪਦੀ 'ਤੇ ਪਾਠ ਆਇਆ ਕਿ ਅੱਗੇ ਤੇ ਛੇਵੀਂ ਸੱਤਵੀਂ ਅਸਟਪਦੀ 'ਤੇ ਮਨ ਕਾਹਲਾ ਪੈਣਾ ਸ਼ੁਰੂ ਹੋ ਜਾਂਦਾ ਸੀ ਤੇ ਹੁਣ ਅੱਧੇ ਤੋਂ ਜ਼ਿਆਦਾ ਪਾਠ ਹੋ ਗਿਆ ਹੈ ਪਰ ਮਨ ਕਾਹਲਾ ਨਹੀਂ ਪਿਆ ਤੇ ਅੰਦਰੋਂ ਸ਼ੁਕਰਾਨੇ ਨਿਕਲਣ। ਉਸ ਭੈਣ ਨੇ ਬਚਨ ਸੁਣਾਇਆ ਕਿ ਇਹੋ ਜਿਹੀ ਕਿਰਪਾ ਹੋ ਗਈ ਕਿ ਅੱਜ 24 ਅਸਟਪਦੀਆਂ, ਸੁਖਮਨੀ ਸਾਹਿਬ ਜੀ ਦੇ ਪੂਰੇ ਪਾਠ ਦੀ ਮਹਾਰਾਜ ਜੀ ਨੇ ਸੇਵਾ ਲੈ ਲਈ। ਉਸ ਭੈਣ ਦਾ ਬਚਨ ਸੀ, ਜਦੋਂ ਪੂਰੇ ਪਾਠ ਦੀ ਸਤਿਗੁਰੂ ਜੀ ਨੇ ਸੇਵਾ ਲਈ ਤੇ ਮਨ ਵਿੱਚ ਸੋਚਿਆ ਅੱਜ ਬੜਾ ਅਨੰਦ ਆ ਰਿਹਾ ਹੈ। ਕਿਉਂ ਨਾ ਹੋਵੇ, ਦੂਜਾ ਸ਼ੁਰੂ ਕਰ ਦਿਆਂ। ਅੱਜ ਕੁਝ ਅਗਲੀ ਦਾਤ ਮਿਲ ਰਹੀ ਹੈ, ਸਮਝ ਲੈਣਾ। ਅੱਜ ਬਾਬਾ ਜੀ ਮੌਜ ਵਿੱਚ ਆ ਗਏ ਹਨ। ਮਨ ਨੀਵੇਂ ਦੀ ਅਰਦਾਸ। ਉਸ ਭੈਣ ਦੇ ਬਚਨ ਸੀ, ਸਾਧ ਸੰਗਤ ਜੀ, ਦੂਸਰਾ ਪਾਠ ਵੀ ਸੁਖਮਨੀ ਸਾਹਿਬ ਜੀ ਦਾ ਬੜੇ ਰਸ ਵਿੱਚ ਮਹਾਰਾਜ ਸੱਚੇ ਪਾਤਸ਼ਾਹ ਜੀ ਨੇ ਸੇਵਾ ਲੈ ਲਈ। ਫਿਰ ਉਸ ਨੇ ਬਚਨ ਸੁਣਾਇਆ ਕਿ ਜਦੋਂ ਦੂਸਰਾ ਪਾਠ ਵੀ ਬੜੇ ਰਸ ਵਿੱਚ ਹੋ ਗਿਆ ਤੇ ਉਹ ਕਹਿਣ ਲੱਗੀ ਕਿ ਮੇਰੇ ਮਨ ਵਿੱਚ ਆਇਆ ਕਿ ਤੀਸਰਾ ਪਾਠ ਸ਼ੁਰੂ ਕਰ ਦਿਆਂ। ਉਸ ਨੇ ਬਚਨ ਸੁਣਾਇਆ ਕਿ ਵਾਹਿਗੁਰੂ ਨੇ ਤੀਜੇ ਪਾਠ ਦੀ ਵੀ ਸੇਵਾ ਲੈ ਲਈ ਹੈ ਤੇ ਜਦੋਂ ਤੀਜਾ ਪਾਠ ਸੰਪੂਰਨ ਹੋ ਰਿਹਾ ਸੀ ਤੇ ਮਨ ਵਿੱਚ ਆਇਆ ਕਿ ਅੱਜ ਕੀ ਵਰਤ ਰਿਹਾ ਹੈ। ਅੱਜ ਕੀ ਵਰਤ ਰਿਹਾ ਹੈ ਕਿ ਅੱਜ ਫ਼ੋਨ ਵੀ ਕੋਈ ਨਹੀਂ ਆਇਆ। ਤਿੰਨ ਚੀਜ਼ਾਂ ਕਹੀਆਂ। ਮਨ ਵਿੱਚ ਸੋਚਿਆ ਕਿ ਫ਼ੋਨ ਵੀ ਨਹੀਂ ਆਇਆ। ਦੂਜਾ ਲਿਖਿਆ ਕਿ ਘਰ ਦਾ ਕਿਸੇ ਮਹਿਮਾਨ ਨੇ ਬੂਹਾ ਵੀ ਨਹੀਂ ਖੜਕਾਇਆ ਤੇ ਤੀਜਾ ਘਰ ਦੇ ਕਿਸੇ ਪਰਵਾਰਿਕ ਮੈਂਬਰ ਨੇ ਵੀ ਆਵਾਜ਼ ਨਹੀਂ ਦਿੱਤੀ ਕਿ ਉਠ ਤੇਰੇ ਨਾਲ ਕੋਈ ਗੱਲ

ਕਰਨੀ ਹੈ। ਇਹ ਤਿੰਨ ਚੀਜ਼ਾਂ ਦੱਸੀਆਂ। ਨਾ ਫ਼ੋਨ, ਨਾ ਮਹਿਮਾਨ ਤੇ ਨਾ ਪਰਵਾਰਿਕ ਮੈਂਬਰ ਦੀ ਆਵਾਜ਼। ਉਸ ਨੇ ਦਾਸ ਨੂੰ ਬਚਨ ਸੁਣਾਇਆ ਕਿ ਕਿਉਂ ਨਾ ਹੋਵੇ ਚੌਥੇ ਪਾਠ ਦੀ ਵੀ ਹਾਜ਼ਰੀ ਲਗਾ ਲਵਾਂ। ਉਸ ਬੀਬੀ ਨੇ ਬਚਨ ਸੁਣਾਇਆ, ਚੌਥੇ ਪਾਠ ਦੀ ਹਾਜ਼ਰੀ ਤੋਂ ਬਾਅਦ ਗੁਰੂ ਕਲਗੀਧਰ ਜੀ ਨੇ ਕਿਰਪਾ ਕੀਤੀ, ਪੰਜਵੇਂ ਪਾਠ ਦੀ ਵੀ ਸੰਪੂਰਨ ਸੇਵਾ ਲੈ ਲਈ। ਪੰਜ ਪਾਠ। ਜ਼ਰਾ ਧਿਆਨ ਦੇਣਾ। ਉਸ ਬੀਬੀ ਦੇ ਬਚਨ ਸੀ। ਉਹ ਕਹਿਣ ਲੱਗੀ ਕਿ ਜਦੋਂ ਪੰਜ ਪਾਠ ਇੰਨੇ ਰਸ ਵਿੱਚ ਹੋਏ ਤਾਂ ਵੀ ਮਨ ਕਾਹਲਾ ਵੀ ਨਹੀਂ ਪਿਆ ਤੇ ਨਾ ਹੀ ਕੋਈ ਫ਼ੋਨ ਆਇਆ, ਨਾ ਕੋਈ ਮਹਿਮਾਨ ਆਇਆ, ਨਾ ਕਿਸੇ ਪਰਵਾਰਿਕ ਮੈਂਬਰ ਨੇ ਵੀ ਅਵਾਜ਼ ਮਾਰੀ। ਉਹ ਕਹਿਣ ਲੱਗੀ ਕਿ ਮੈਂ ਮਨ ਵਿੱਚ ਸੋਚਿਆ ਕਿ ਮੈਂ ਸੋਚਦੀ ਸਾਂ ਕਿ ਕਹਿੰਦੇ ਹਨ ਕਿ ਗੁਰਬਾਣੀ ਵਿਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ, ਪਰ ਮੇਰੀ 33 ਸਾਲ ਉਮਰ ਹੋ ਗਈ ਹੈ, ਮੈਨੂੰ ਤਾਂ ਮਿਲਿਆ ਨਹੀਂ ਤੇ ਕਿਤੇ ਮੇਰੇ 'ਤੇ ਵੀ ਕਿਰਪਾ ਹੋਵੇਗੀ। ਕਿਤੇ ਮੇਰੇ 'ਤੇ ਵੀ ਬਖ਼ਸ਼ਿਸ਼ ਹੋਵੇਗੀ। ਉਸ ਬੀਬੀ ਦੇ ਬਚਨ ਸੀ, ਕਹਿਣ ਲੱਗੀ ਕਿ ਮੈਨੂੰ ਇਸ ਬਾਰੇ ਅੱਜ ਅਨੁਭਵ ਹੋਇਆ ਹੈ ਕਿ ਗੁਰਬਾਣੀ ਤੇ ਨਾਮ ਦਾ ਰਸ ਪ੍ਰਮੇਸ਼ਰ ਨੇ ਇਸ ਨੂੰ ਡੂੰਘਾ ਰੱਖਿਆ ਹੈ, ਪਰ ਨੀਵੇਂ ਮਨ ਕਰਕੇ ਅਰਦਾਸ ਕਰੀ ਜਾਓ ਤੇ ਸਤਿਗੁਰੂ ਜੀ ਆਪੇ ਹੀ ਦੇ ਦਿੰਦੇ ਹਨ।

ਉਸ ਦਿਨ ਇੰਜ ਲੱਗਿਆ ਕਿ ਗੁਰੂ ਸਾਹਿਬ ਆਪੇ ਹੀ ਤਰਸ ਕਰਕੇ ਦੇ ਦਿੰਦੇ ਹਨ। ਅੱਜ ਉਹ ਕਲਗੀਧਰ ਜੀ ਨੇ ਬਖ਼ਸ਼ਿਸ਼ ਕੀਤੀ ਹੈ। ਨਹੀਂ ਤਾਂ ਕਿਤੇ ਇਕ ਬੰਦੇ ਦਾ ਤੇਰ੍ਹਵੀਂ ਅਸਟਪਦੀ ਪੜ੍ਹਨ ਤੇ ਦਿਲ ਹੀ ਨਾ ਕਰੇ। ਉਹ ਬੰਦਾ ਅਨੰਦ ਵਿੱਚ ਪੰਜ ਪਾਠ ਸੁਖਮਨੀ ਸਾਹਿਬ ਜੀ ਦੇ ਕਰ ਲਵੇ ਤੇ ਹਕੀਕਤ ਹੈ ਕਿ ਉਸ ਦਿਨ ਗੁਰੂ ਸਾਹਿਬ ਦੀ ਖਾਸ ਨਦਰਿ ਵਰਤ ਰਹੀ ਹੈ। ਉਸ ਦਿਨ ਗੁਰੂ ਨੇ ਛੇਵੀਂ ਕਲਾਸ ਵਿੱਚ ਚੜ੍ਹਾ ਦਿੱਤਾ ਹੈ। ਕਿਰਪਾ ਕਰ ਦਿੱਤੀ ਹੈ। ਬਖ਼ਸ਼ਿਸ਼ ਕਰ ਦਿੱਤੀ ਹੈ। ਦਾਸ ਨੂੰ ਨਹੀਂ ਪਤਾ, ਤੁਸੀਂ ਦਾਸ ਦੀ ਗੱਲ ਨੂੰ ਕੋਈ ਅਨਹੋਣੀ ਸਮਝੋ, ਪਰ ਦਾਸ ਮਹਾਰਾਜ ਜੀ ਨੂੰ ਹਾਜ਼ਰ-ਨਾਜ਼ਰ ਸਮਝ ਕੇ ਬੋਲ ਰਿਹਾ ਹੈ।

ਦਾਸ ਦੇ ਕੁਝ ਮਿੱਤਰ ਹਨ। ਉਨ੍ਹਾਂ 'ਤੇ ਇੰਨੀ ਕਿਰਪਾ ਹੈ ਕਿ ਗੁਟਕਾ ਸਾਹਿਬ ਸੁਖਮਨੀ ਸਾਹਿਬ ਜੀ ਦਾ ਹੱਥ ਵਿੱਚ ਰੱਖਦੇ ਹਨ। ਬਾਕੀ ਸਭ ਦਾ ਆਪਣਾ-ਆਪਣਾ ਅਭਿਆਸ ਹੈ, ਪਰ ਉਹ ਮੋਟੇ ਅੱਖਰਾਂ ਵਾਲਾ ਗੁਟਕਾ ਸਾਹਿਬ ਰੱਖਦੇ ਹਨ। ਸ਼ਾਇਦ ਉਸ ਵਿੱਚ ਅਭਿਆਸ ਜ਼ਿਆਦਾ ਚਲਦਾ ਹੋਵੇਗਾ, ਅਸਾਨੀ ਹੋਵੇਗੀ ਤੇ ਜਦੋਂ ਕਿਤੇ ਦਾਸ ਨਾਲ ਮੇਲ ਹੁੰਦਾ ਹੈ ਤੇ ਅਧਿਆਤਮਕ ਗੱਲਾਂ ਸਾਂਝੀਆਂ ਹੁੰਦੀਆਂ ਹਨ। ਆਮ ਤੌਰ 'ਤੇ ਸਾਡੀ ਅੱਖ ਦੀ ਪਲਕ ਥੋੜ੍ਹੇ ਚਿਰ ਬਾਅਦ ਝਪਕਦੀ ਹੈ ਤੇ ਦਾਸ ਦੇ ਜਿਹੜੇ ਇਹ ਮਿੱਤਰ ਹਨ, ਉਨ੍ਹਾਂ 'ਤੇ ਇੰਨੀ ਕਿਰਪਾ ਹੈ ਕਿ ਜਦੋਂ ਉਹ ਅਸਟਪਦੀ ਸ਼ੁਰੂ ਕਰਨਗੇ ਤੇ ਬਸ ਫਿਰ ਨੇਤਰ ਗੁਰਬਾਣੀ ਵਿੱਚ ਹੀ ਰਹਿਣਗੇ, ਗੁਰਬਾਣੀ ਚੱਲ ਰਹੀ ਹੈ ਤੇ ਇੱਕ ਅਸਟਪਦੀ ਪੂਰੀ ਹੋਣ ਤੱਕ ਇੱਕ ਵਾਰੀ ਵੀ ਅੱਖ ਝਪਕੇਗੀ ਨਹੀਂ। ਇਹ ਕਦੀ ਕਰਕੇ ਵੇਖਿਓ। ਤੁਹਾਨੂੰ ਥੋੜ੍ਹੀ ਜਿਹੀ ਸਾਵਧਾਨਤਾ ਮਿਲੇਗੀ, ਰਸ ਮਿਲੇਗਾ। ਉਨ੍ਹਾਂ ਦਾ ਜਦੋਂ ਸੰਗ ਹੁੰਦਾ ਹੈ ਤੇ ਉਨ੍ਹਾਂ ਵਾਲੀ

ਟਰਾਈ ਘਰ ਆ ਕੇ ਕਦੀ ਕਦੀ ਕਰੀਦੀ ਹੈ। ਹੁਣ ਗੁਟਕਾ ਸਾਹਿਬ ਸਾਹਮਣੇ ਹੈ। ਅੱਖ ਨਹੀਂ ਝਪਕਣੀ। ਗੱਲ ਕੁਝ ਵੀ ਨਹੀਂ, ਝਪਕ ਲਓ ਤੇ ਕੋਈ ਗੱਲ ਨਹੀਂ, ਪਰ ਮਨ ਵਿੱਚ ਹੋਵੇਗਾ ਕਿ ਨਹੀਂ ਝਪਕਣੀ ਤੇ ਹਰ ਅੱਖਰ ਵਿੱਚੋਂ ਬਿਰਤੀ ਲੰਘ ਕੇ ਜਾਵੇਗੀ। ਦਾਸ ਨੂੰ ਉਨ੍ਹਾਂ ਨੇ ਬਚਨ ਸੁਣਾਇਆ, ਕਹਿੰਦੇ, ਗੁਰੂ ਨਾਨਕ ਮਹਾਰਾਜ ਦੀ ਇੰਨੀ ਕਿਰਪਾ ਹੈ, 24 ਅਸਟਪਦੀਆਂ ਵਿੱਚ 24 ਵਾਰ ਹੀ ਪਲਕ ਝਪਕਦੀ ਹੈ ਤੇ ਪਾਠ ਦੀ ਸੰਪੂਰਨ ਰਸ ਵਿੱਚ ਮਹਾਰਾਜ ਸੇਵਾ ਲੈ ਰਹੇ ਹਨ।

ਦਾਸ ਦੇ ਇਕ ਹੋਰ ਬੜੇ ਗੁਰਸਿੱਖ ਮਿੱਤਰ ਹਨ। ਇਸ ਨੂੰ ਅਨਹੋਣੀ ਨਾ ਸਮਝਣਾ। ਆਪਾਂ ਨਾ ਪਹੁੰਚੇ ਹੋਈਏ ਤੇ ਵੱਖਰੀ ਬਾਤ ਹੈ, ਪਰ ਜਿਹੜਾ ਰਸ ਵਿੱਚ ਪਹੁੰਚ ਜਾਂਦਾ ਹੈ ਉਸ ਬਾਰੇ ਦਾਸ ਸਟੇਜ ਤੋਂ ਇਸ਼ਾਰਾ ਹੀ ਦੇ ਸਕਦਾ ਹੈ, ਸਵਾਦ ਉਸੇ ਨੂੰ ਹੀ ਪਤਾ ਹੈ ਜਿਸ ਨੇ ਪ੍ਰਾਪਤ ਕੀਤਾ ਹੈ।

ਦਾਸ ਦੇ ਇੱਕ ਹੋਰ ਮਿੱਤਰ ਹਨ ਜਿਨ੍ਹਾਂ ਨੇ ਆਪਣਾ ਅਨੁਭਵ ਸੁਣਾਇਆ। ਉਹ ਕਹਿਣ ਲੱਗੇ ਕਿ ਸੁਖਮਨੀ ਸਾਹਿਬ ਜੀ ਦੀ ਅਸਟਪਦੀ ਸ਼ੁਰੂ ਕਰਦਾ ਹਾਂ ਤੇ ਸਵਾਸ ਲੈਂਦਾ ਹੈ। ਪਹਿਲਾਂ ਪਲਕ ਝਪਕਣ ਦੀ ਗੱਲ ਕੀਤੀ ਹੈ ਤੇ ਹੁਣ ਸਵਾਸ ਦੀ ਗੱਲ ਦਾਸ ਕਰ ਰਿਹਾ ਹੈ। ਸਵਾਸ ਉਪਰ ਲਿਆ ਤੇ ਉਹ ਕਹਿਣ ਲੱਗੇ ਕਿ ਗੁਰੂ ਸਾਹਿਬ ਨੇ ਇੰਨੀ ਕਿਰਪਾ ਕੀਤੀ ਹੋਈ ਹੈ ਕਿ ਦੋ ਸਵਾਸਾਂ ਵਿੱਚ ਇੱਕ ਅਸਟਪਦੀ ਪੂਰੀ ਕਰਵਾ ਲੈਂਦੇ ਹਨ। ਇਹ ਕਦੀ ਕਰਕੇ ਵੇਖਿਓ। ਬਿਲਕੁਲ ਨਾਰਮਲ ਗੱਲ ਹੈ ਅਭਿਆਸੀਆਂ ਲਈ। ਆਮ ਬੰਦੇ ਲਈ ਵੱਡੀ ਗੱਲ ਹੈ। ਇਹ ਕਈ ਵਾਰੀ ਮਿੱਤਰਤਾ ਦੇ ਨਾਤੇ ਰੱਬ ਦੇ ਘਰ ਦੀਆਂ ਗੱਲਾਂ ਸਾਂਝੀਆਂ ਹੋ ਜਾਂਦੀਆਂ ਹਨ। ਦਾਸ ਇਹ ਅਨੁਭਵ ਤਾਂ ਸਾਂਝਾ ਕਰ ਰਿਹਾ ਹੈ ਕਿ ਪਤਾ ਨਹੀਂ ਕਿਸੇ ਨੂੰ ਕੀ ਪ੍ਰਾਪਤ ਹੋ ਜਾਵੇ।

ਸ੍ਰੀ ਗੋਇੰਦਵਾਲ ਸਾਹਿਬ, ਬਉਲੀ ਸਾਹਿਬ ਵਿਖੇ ਬਾਬਾ ਈਸ਼ਰ ਸਿੰਘ ਜੀ, ਬਾਬਾ ਕੁੰਦਨ ਸਿੰਘ ਜੀ ਤੇ ਬਾਬਾ ਗੁਰਮੁਖ ਸਿੰਘ ਜੀ ਇਸ਼ਨਾਨ ਕਰ ਰਹੇ ਸਨ। ਬਾਬਾ ਕੁੰਦਨ ਸਿੰਘ ਜੀ ਵੀ ਅਤੇ ਬਾਬਾ ਗੁਰਮੁਖ ਸਿੰਘ ਜੀ ਵੀ, ਦੋਵੇਂ ਹੀ ਬਾਬਾ ਈਸ਼ਰ ਸਿੰਘ ਜੀ ਦੇ ਸੇਵਕ ਸੀ। ਅਧਿਆਤਮਕ ਗੱਲਾਂ ਆਪਸ ਵਿੱਚ ਤਾਂ ਸਾਂਝੀਆਂ ਹੋ ਜਾਂਦੀਆਂ ਹਨ। ਬਾਬਾ ਈਸ਼ਰ ਸਿੰਘ ਜੀ ਨੇ ਕਿਹਾ ਕਿ ਨੱਕ ਬੰਦ ਕਰਕੇ ਤੇ ਗੋਇੰਦਵਾਲ ਸਾਹਿਬ, ਬਉਲੀ ਸਾਹਿਬ ਵਿੱਚ ਕੇਸਾਂ ਸਮੇਤ ਚੁੱਭੀ ਮਾਰੋ ਤੇ ੧ਓ ਤੋਂ ਨਾਨਕੁ ਹੋਸੀ ਭੀ ਸਚੁ, ਤੱਕ ਜਲ ਵਿੱਚ ਰਹਿੰਦਿਆਂ ਕਿੰਨੀ ਵਾਰੀ ਮੂਲ ਮੰਤ੍ਰ ਪੜ੍ਹਿਆ, ਸਾਨੂੰ ਬਾਹਰ ਆ ਕੇ ਦੱਸਣਾ। ਇਹ ਆਪਸ ਵਿੱਚ ਇਸ ਲਾਈਨ ਦੇ ਮਿੱਤਰ ਗੱਲ ਕਰ ਲੈਂਦੇ ਹਨ ਤੇ ਬਾਬਾ ਗੁਰਮੁਖ ਸਿੰਘ ਜੀ ਨੇ ਕੇਸਾਂ ਸਮੇਤ ਚੁੱਭੀ ਲਗਾਈ ਤੇ ਜਿੰਨਾ ਚਿਰ ਬੰਦਾ ਅੰਦਰ ਅੱਧਾ ਮਿੰਟ ਪੌਣਾ ਮਿੰਟ ਅੰਦਰ ਰਹਿ ਸਕਦਾ ਹੈ। ਆਪਣਾ ਸਾਹ ਬੰਦ ਰੱਖਿਆ। ਜਦੋਂ ਬਾਹਰ ਨਿਕਲੇ ਤੇ ਬਾਬਾ ਜੀ ਨੇ ਪੁੱਛਿਆ ਕਿ ਕਿੰਨੀ ਵਾਰੀ ਮੂਲ ਮੰਤ੍ਰ ਪੜ੍ਹਿਆ ? ਤੇ ਬਾਬਾ ਗੁਰਮੁਖ ਸਿੰਘ ਜੀ ਕਹਿੰਦੇ, ਪੰਜ ਕੁ ਵਾਰ ਪੜ੍ਹਿਆ

ਹੈ। ਫਿਰ ਬਾਬਾ ਕੁੰਦਨ ਸਿੰਘ ਜੀ ਨੇ ਕੇਸਾਂ ਸਮੇਤ ਚੁੱਭੀ ਲਗਾਈ। ਸੇਵਕ ਤੇ ਮੁਰਸ਼ਦ ਦਾ ਆਪਸ ਵਿੱਚ ਪਿਆਰ ਸੀ। ਬਾਬਾ ਈਸ਼ਰ ਸਿੰਘ ਜੀ ਨੇ ਪੁੱਛਿਆ ਕਿ ਕਿੰਨੀ ਵਾਰੀ ਮੂਲ ਮੰਤਰ ਪੜ੍ਹਿਆ ਹੈ ? ਤਾਂ ਬਾਬਾ ਜੀ ਨੇ ਬਾਹਰ ਨਿਕਲ ਕੇ ਕਿਹਾ ਕਿ ਅੱਠ ਵਾਰੀ ਕਿਰਪਾ ਹੋਈ ਹੈ। ਫਿਰ ਬਾਬਾ ਈਸ਼ਰ ਸਿੰਘ ਜੀ ਨੇ ਆਪ ਵੀ ਚੁੱਭੀ ਮਾਰੀ। ਜਦੋਂ ਬਾਹਰ ਆਏ ਤੇ ਬਾਬਾ ਕੁੰਦਨ ਸਿੰਘ ਜੀ ਤੇ ਗੁਰਮੁਖ ਸਿੰਘ ਜੀ ਨੇ ਲਾਡ ਵਿੱਚ ਪੁੱਛ ਲਿਆ, ਬਾਬਾ ਜੀ ਆਪ ਜੀ ਨੇ ਜਲ ਵਿੱਚ ਸਵਾਸ ਰੋਕੀ ਰੱਖਿਆ ਹੈ। ਆਪ ਜੀ ਨੇ ਕਿੰਨੀ ਵਾਰੀ ਮੂਲ ਮੰਤਰ ਦਾ ਜਾਪ ਕੀਤਾ ? ਬਾਬਾ ਜੀ ਨੇ ਟਾਲ ਦਿੱਤਾ ਤੇ ਕਿਹਾ ਕਿ ਕੱਪੜੇ ਪਾਓ, ਚਲੋ ਚਲੀਏ। ਜਿਵੇਂ ਕੋਈ ਸੇਵਕ ਖਹਿੜੇ ਪੈ ਜਾਂਦਾ ਹੈ, ਜਦੋਂ ਖਹਿੜੇ ਪੈ ਗਏ, ਪਿਆਰ ਵਿਚ। ਬਾਬਾ ਜੀ ਜ਼ਰੂਰ ਦੱਸੋ ਤੇ ਬਾਬਾ ਈਸ਼ਰ ਸਿੰਘ ਜੀ ਕਹਿੰਦੇ, ਗੁਰੂ ਨਾਨਕ ਸਾਹਿਬ ਦੀ ਕਿਰਪਾ ਨਾਲ ਤੇਰਾਂ ਵਾਰੀ। ਹੁਣ ਤੁਸੀਂ ਆਪੇ ਅੰਦਾਜ਼ਾ ਲਗਾ ਲੈਣਾ, ਸਵਾਸਾਂ ਬਾਰੇ। ਆਪੋ ਆਪਣਾ ਅਭਿਆਸ ਹੈ। ਇਹ ਅਧਿਆਤਮਕ ਗੱਲਾਂ ਮਿੱਤਰਤਾ ਵਿੱਚ ਕਈ ਵਾਰ ਹੋ ਜਾਂਦੀਆਂ ਹਨ। ਇਕੱਠ ਵਿੱਚ ਕੋਈ ਆਪਣਾ ਆਪ ਦੱਸੇ ਤੇ ਹੋਰ ਬਾਤ ਹੈ ਪਰ ਕੋਈ ਦੂਜਾ ਸੁਣਾਵੇ ਤੇ ਅਲੱਗ ਗੱਲ ਹੈ।

ਇਕ ਦਾਸ ਦਾ ਮਿੱਤਰ ਹੈ, ਗੁਰੂ ਸਾਹਿਬ ਦੀ ਉਸ ਉੱਪਰ ਇੰਨੀ ਕਿਰਪਾ ਹੈ ਕਿ ਗੁਰਬਾਣੀ ਵਿੱਚੋਂ ਇਸ ਤਰ੍ਹਾਂ ਰਸ ਆਉਣਾ ਸ਼ੁਰੂ ਹੋ ਗਿਆ ਹੈ ਕਿ ਜਿਹੜਾ ਸਵਾਸ ਲਿਆ ਹੈ ਤੇ ਉਸ ਸਵਾਸ ਵਿੱਚ ਹੀ ਗੁਟਕਾ ਸਾਹਿਬ ਦੇ ਪੱਤਰੇ ਪਲਟੀ ਜਾ ਰਹੇ ਹਨ ਤੇ ਦਾਸ ਹੈਰਾਨ ਹੋ ਗਿਆ। ਦਾਸ ਦਾ ਦਿਲ ਕੀਤਾ ਕਿ ਉਸ ਮਿੱਤਰ ਦੇ ਚਰਨ ਧੋ ਕੇ ਪੀ ਲਵਾਂ। ਜਦੋਂ ਉਸ ਨੇ ਕਿਹਾ ਕਿ ਚੰਦ ਸਵਾਸਾਂ ਵਿੱਚ ਮਹਾਰਾਜ ਜੀ ਸੁਖਮਨੀ ਸਾਹਿਬ ਜੀ ਦੇ ਪਾਠ ਦੀ ਸੇਵਾ ਲੈ ਲੈਂਦੇ ਹਨ। ਕਿਰਪਾ ਕਰ ਦਿੰਦੇ ਹਨ। ਰਸ ਆਉਣਾ ਸ਼ੁਰੂ ਹੋ ਗਿਆ ਹੈ। ਅਜੇ ਵੀ ਗੱਲ ਕਿਸੇ ਦੀ ਪਕੜ ਵਿੱਚ ਨਾ ਆਈ ਹੋਵੇ, ਛੇਵੀਂ ਕਲਾਸ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ। ਇੰਜ ਤੁਹਾਡੇ ਹੱਥ ਵਿੱਚ ਗੁਟਕਾ ਸਾਹਿਬ ਹੋਵੇਗਾ, ਸੁਖਮਨੀ ਸਾਹਿਬ ਦਾ ਵੈਸੇ ਮੋਟੇ ਅੱਖਰਾਂ ਦਾ ਰੱਖ ਲਓ। ਆਪਣੇ ਨਿੱਜੀ ਤਜਰਬੇ ਦੇ ਹਿਸਾਬ ਨਾਲ ਤੁਹਾਨੂੰ ਸੌਖ ਹੋਵੇਗੀ। ਉਸ ਵਿੱਚ ਦਾਸ ਨੇ ਨੋਟ ਕੀਤਾ ਹੈ ਕਿ ਰਸਨਾ ਜਿਹੜੀ ਹੈ ਉਹ ਵੀ ਬੰਦ ਹੈ। ਨੇਤਰ ਖੁੱਲ੍ਹੇ ਹਨ ਔਰ ਜਿੰਨਾ ਚਿਰ ਸੁਖਮਨੀ ਸਾਹਿਬ ਦਾ ਪਾਠ ਸੁਰਤੀ ਕਰਦੀ ਪਈ ਹੈ, ਵੇਖਦੇ ਨੇਤਰ ਪਏ ਹਨ। ਰਸ ਆ ਰਿਹਾ ਹੈ। ਤੁਹਾਨੂੰ ਇੱਕ ਇੱਕ ਅੱਖਰ ਵਿੱਚੋਂ ਕਲਗੀਧਰ ਜੀ ਦੇ ਚਰਨਾਂ ਦੇ ਦਰਸ਼ਨ ਹੋਣਗੇ। ਨੇਤਰ ਵੇਖ ਰਹੇ ਹਨ ਤੇ ਸੁਰਤੀ ਪਾਠ ਕਰ ਰਹੀ ਹੈ। ਇਹੋ ਜਿਹੇ ਅਭਿਆਸੀ ਵਾਸਤੇ ਦੋ ਸਵਾਸਾਂ ਤੇ ਇਕ ਅਸਟਪਦੀ ਹੋ ਜਾਂਦੀ ਹੈ। ਇਸ ਬਾਰੇ ਕੋਈ ਸ਼ੱਕ ਨਾ ਕਰਿਓ। ਪਾਠ ਸੁਰਤੀ ਵਿੱਚ ਚਲੇ ਜਾਵੇ। ਨੇਤਰ ਵੇਖ ਰਹੇ ਹਨ। ਸੁਰਤੀ ਵਿੱਚ ਪਾਠ ਚੱਲ ਰਿਹਾ ਹੈ ਤੇ ਉਂਗਲ ਪੰਨਾ ਪਰਤ ਰਹੀ ਹੈ ਤੇ ਸਾਰਾ ਸਬੰਧ ਇਸ ਤਰ੍ਹਾਂ ਦਾ ਹੋ ਗਿਆ ਹੈ ਕਿ ਰਸ ਇਹੋ ਜਿਹਾ ਆ ਰਿਹਾ ਹੈ ਕਿ ਗੁਰੂ ਹੀ ਗੁਰੂ ਵਰਤ ਰਿਹਾ ਹੈ। ਸੱਚ ਕਹਿ ਰਿਹਾ ਹਾਂ ਕਿ ਕੋਈ ਇਸ਼ਾਰਾ ਦੇ ਸਕਦਾ ਹੈ ਪਰ ਸਵਾਦ ਨਹੀਂ ਦੱਸ ਸਕਦਾ।

ਸਾਧ ਸੰਗਤ ਜੀ ! ਇਹ ਹੈ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ। ਇਕ-ਦੋ ਟੂਕਾਂ ਦਾਸ ਹੋਰ ਸਾਂਝੀਆਂ ਕਰੇਗਾ ਕਿ ਛੇਵੀਂ ਕਲਾਸ ਹੈ ਕੀ ? ਗੁਰਬਾਣੀ ਵਿਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ। ਜਿਸ ਨੂੰ ਰਸ ਪ੍ਰਾਪਤ ਨਹੀਂ, ਉਸ ਨੂੰ ਰਸ ਕਿਵੇਂ ਮਿਲੇਗਾ ? ਕਿਸ ਦੁਕਾਨ ਤੋਂ ਮਿਲੇਗਾ ? ਇਹ ਗੁਰਬਾਣੀ ਵਿੱਚ ਐਡਰੈਸ ਦਿੱਤਾ ਹੈ :

*ਸਾਧਸੰਗਤਿ ਮਿਲਿ ਹਰਿ ਰਸੁ ਪਾਇਆ॥*

ਮਿਲੇਗਾ ਕਿੱਥੋਂ ?

*ਸਾਧਸੰਗਤਿ ਮਿਲਿ ਹਰਿ ਰਸੁ ਪਾਇਆ॥*
*ਪਾਰਬ੍ਰਹਮੁ ਰਿਦ ਮਾਹਿ ਸਮਾਇਆ॥*

(ਅੰਗ ੧੩੪੮)

*ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥*
*ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ ਜਨ ਨਾਨਕ ਨਾਮੁ ਪਰਗਾਸਿ॥*

(ਅੰਗ ੧੦)

ਇਕ ਨਾਂ ਸੁਣਿਆ ਹੋਵੇਗਾ ਮਾਤਾ ਪ੍ਰਕਾਸ਼ਵਤੀ ਕੌਰ ਜੀ, ਬਜ਼ਾਰ ਲੁਹਾਰਾ ਅੰਮ੍ਰਿਤਸਰ ਵਾਲੇ ਮਾਤਾ ਜੀ। ਛੇਵੀਂ ਕਲਾਸ, ਉਨ੍ਹਾਂ ਨੂੰ ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਗਿਆ। ਤੁਹਾਡੇ ਵਿਚੋਂ ਕਈ ਸੰਗਤਾਂ ਨੇ ਆਪ ਦਰਸ਼ਨ ਕੀਤੇ ਹਨ। ਹੁਣ ਚੋਲਾ ਬਦਲ ਚੁੱਕੇ ਹਨ। ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੌਜ਼ੂਦਗੀ ਵਿੱਚ ਛੇ ਘੰਟੇ ਕੀਰਤਨ ਸੁਣਦਿਆਂ ਬੀਤ ਜਾਣੇ ਤੇ ਸੇਵਾਦਾਰ ਨੇ ਬੇਨਤੀ ਕਰਨੀ ਕਿ ਕੁਝ ਲਿਆਵਾਂ। ਜਲ ਜਾਂ ਕੁਝ ਹੋਰ ਚੀਜ਼ ਲੈ ਕੇ ਆਵਾਂ। ਆਪ ਜੀ ਨੂੰ ਭੁੱਖ ਲੱਗੀ ਹੋਵੇਗੀ। ਉਨ੍ਹਾਂ ਨੇ ਬੈਠੇ ਬੈਠੇ ਕਹਿਣਾ, ਭੁੱਖ ਲੱਗੀ ਹੈ। ਭੁੱਖ ਲੱਗੀ ਹੈ। ਦੱਸੋ ਫਿਰ ਜਲ ਲਿਆਵਾਂ ਜਾਂ ਕੋਈ ਚੀਜ਼। ਹੱਥ ਵਿੱਚ ਫਲ ਦਾ ਟੁੱਕੜਾ ਲਿਆਵਾਂ ਜਾਂ ਫਿਰ ਕੁਝ ਹੋਰ ਲਿਆਵਾਂ, ਭੁੱਖ ਲੱਗੀ ਹੋਵੇਗੀ। ਕਹਿੰਦੇ ਭੁੱਖ ਲੱਗੀ ਹੈ, ਇਕ ਦੋ ਜਥੇ ਕੀਰਤਨੀਏ ਹੋਰ ਲਗਾ ਦਿਓ। ਮੈਨੂੰ ਕੀਰਤਨ ਦੀ ਭੁੱਖ ਲੱਗੀ ਹੈ। ਇਹ ਦਾਸ ਕੀ ਸਵਾਦ ਦੱਸੇ ? ਤੁਹਾਡੇ ਵਿੱਚੋਂ ਕਈ ਰੂਹਾਂ ਹਨ ਜਿਨ੍ਹਾਂ ਨੂੰ ਛੇਵੀਂ ਕਲਾਸ ਪ੍ਰਾਪਤ ਹੋਈ ਹੈ। ਬਾਬਾ ਦੀਪ ਸਿੰਘ ਜੀ ਦੇ ਦਰ 'ਤੇ, ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਦੇ ਦਰ 'ਤੇ ਆਪਣੇ ਘਰ ਦੇ ਸਮੇਂ ਦੀ ਸਹੂਲਤ ਅਨੁਸਾਰ ਗਿਆਰਾਂ ਵਜ ਜਾਂਦੇ ਹਨ, ਜਾਂ ਬਾਰ੍ਹਾਂ ਵਜ ਜਾਂਦੇ ਹਨ, ਜਾਂ ਤਿੰਨ ਵਜੇ ਜਾਂ ਚਾਰ ਵਜੇ, ਜਾ ਕੇ ਘੰਟਾ ਦੋ ਘੰਟੇ ਜੁੜਦੇ ਹਨ ਤੇ ਫਿਰ ਪਰਵਾਰਿਕ ਮਜਬੂਰੀ ਕਾਰਨ ਉਠਣਾ ਪਵੇ ਪਰ ਦਿਲ ਨਾ ਕਰੇ, ਉਠਣ ਨੂੰ ਤੇ ਸਮਝ ਲੈਣਾ ਕਿ ਕਲਗੀਧਰ ਪਿਤਾ ਜੀ ਨੇ ਕਿਰਪਾ ਕਰਕੇ ਛੇਵੀਂ ਕਲਾਸ ਬਖ਼ਸ਼ ਦਿੱਤੀ ਹੈ ਕਿ ਕੀਰਤਨ ਵਿੱਚੋਂ, ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਗਿਆ ਹੈ। ਜਦੋਂ ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇ, ਬੱਧਾ ਚੱਟੀ ਮੁੱਕ ਜਾਵੇ, ਫਿਰ ਇਹ ਸਮਝ ਲਓ ਇਹ ਗੁਰੂ ਨਾਨਕ

ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ ਵਿੱਚ ਦਾਖਲਾ ਮਿਲ ਗਿਆ ਹੈ, ਪਰ ਇਹ ਮਿਲੇਗੀ ਕਿੱਥੋਂ :

*ਸਾਧਸੰਗਤਿ ਮਿਲਿ ਹਰਿ ਰਸੁ ਪਾਇਆ॥*

*ਪਾਰਬ੍ਰਹਮੁ ਰਿਦ ਮਾਹਿ ਸਮਾਇਆ॥* (ਅੰਗ ੧੩੪੮)

*ਜਾ ਕਉ ਰਸੁ ਹਰਿ ਰਸੁ ਹੈ ਆਇਓ॥ ਸੋ ਅਨ ਰਸ ਨਾਹੀ ਲਪਟਾਇਓ॥ ੨॥*

(ਅੰਗ ੧੮੬)

ਛੇਵੀਂ ਕਲਾਸ, ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇਗਾ। ਕੁਦਰਤੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਕਲਾਸਾਂ ਦਾ ਪ੍ਰਕਰਨ ਚੱਲ ਰਿਹਾ ਹੈ ਤੇ ਤੁਸੀਂ ਨੋਟ ਕਰਿਓ, ਇਹ ਕਲਾਸਾਂ ਆਪਸ ਵਿੱਚ ਥੋੜ੍ਹੀਆਂ ਥੋੜ੍ਹੀਆਂ ਰਲਦੀਆਂ ਵੀ ਹਨ। ਹੁਣ ਪਹਿਲੀ ਕਲਾਸ ਸੀ, ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਅਰਥ ਨਹੀਂ ਪਤਾ, ਰਸ ਨਹੀਂ ਪਤਾ, ਪਰ ਸਿਰਫ਼ ਉੱਦਮ ਕਰਨਾ। ਕਦੀ ਨੋਟ ਕਰੋਗੇ, ਇਹ ਕਲਾਸਾਂ ਫ਼ਰੀਦ ਜੀ ਨਾਲ ਵੀ ਬੀਤੀਆਂ ਹਨ। ਮਾਤਾ ਜੀ ਕਹਿੰਦੇ, ਫ਼ਰੀਦ, ਨਮਾਜ਼ ਪੜ੍ਹਿਆ ਕਰ, ਸ਼ੱਕਰ ਮਿਲੇਗੀ। ਇਹ ਪਹਿਲੀ ਕਲਾਸ ਸੀ। ਨਮਾਜ਼ ਦਾ ਰਸ ਕੀ ਹੈ ? ਨਮਾਜ਼ ਦੇ ਅਰਥ ਕੀ ਹਨ ? ਇਹ ਨਹੀਂ ਪਤਾ, ਪਰ ਫ਼ਰੀਦ ਜੀ ਨੂੰ ਸ਼ੱਕਰ ਪਿਆਰੀ ਲੱਗਦੀ ਸੀ। ਨਮਾਜ਼ ਪੜ੍ਹਨੀ, ਸ਼ੱਕਰ ਮਿਲੇਗੀ। ਪਹਿਲੀ ਕਲਾਸ, ਨਮਾਜ਼ ਪੜ੍ਹਨ ਲਈ ਉੱਦਮ। ਉਹੋ ਫ਼ਰੀਦ ਜੀ ਜਦੋਂ ਛੇਵੀਂ ਕਲਾਸ ਵਿੱਚ ਪਹੁੰਚੇ ਤੇ ਨਮਾਜ਼ ਵਿੱਚੋਂ ਰਸ ਆਉਣਾ ਸ਼ੁਰੂ ਹੋ ਗਿਆ। ਉਨ੍ਹਾਂ ਨੇ ਫਿਰ ਆਪਣੇ ਮਾਤਾ ਜੀ ਨੂੰ ਆਖਿਆ ਸੀ :



*ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥*

*ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥*

(ਅੰਗ ੧੩੭੯)

ਫ਼ਰੀਦ ਜੀ ਕਹਿੰਦੇ, ਸ਼ੱਕਰ ਵੀ, ਗੁੜ ਵੀ, ਸ਼ਹਿਦ ਵੀ, ਦੁੱਧ ਵੀ, ਸਾਰਾ ਕੁਝ ਮਿੱਠਾ ਹੈ, ਪਰ ਜਦੋਂ ਬੰਦਾ ਛੇਵੀਂ ਕਲਾਸ ਵਿੱਚ ਪੁੱਜਦਾ ਹੈ, ਨਮਾਜ਼ ਵਿੱਚੋਂ ਇਹੋ ਜਿਹਾ ਰਸ ਆਇਆ ਹੈ, ਇਸ ਰਸ ਦੇ ਅੱਗੇ ਸਾਰੀਆਂ ਚੀਜ਼ਾਂ ਕੁਝ ਵੀ ਨਹੀਂ। ਫ਼ਰੀਦ ਜੀ ਦੀ ਪਹਿਲੀ ਕਲਾਸ, ਸ਼ੱਕਰ ਵਾਸਤੇ ਨਮਾਜ਼। ਜਦੋਂ ਰਸ ਆਉਣਾ ਸ਼ੁਰੂ ਹੋ ਗਿਆ ਤੇ ਬਾਕੀ ਸਾਰਾ ਕੁਝ ਫਿੱਕਾ ਲੱਗਣ ਲੱਗ ਪਿਆ। ਇਸ ਤੋਂ ਮਿੱਠਾ ਹੈ ਹੀ ਕੁਝ ਨਹੀਂ।

*ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ॥* (ਅੰਗ ੩੨੧)

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ, ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ। ਇਤਿਹਾਸ ਵਿੱਚ ਇੱਕ ਬੜੀ ਪਿਆਰੀ ਸਾਖੀ ਆਉਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਜਦੋਂ ਆਖਿਆ, ਨਾ ਹਮ ਹਿੰਦੂ ਨਾ ਮੁਸਲਮਾਨ। ਅਸੀਂ ਰੱਬ ਦੇ ਬੰਦੇ ਹਾਂ। ਉਸ

ਵੇਲੇ ਨਵਾਬ ਤੇ ਕਾਜ਼ੀ ਨੇ ਕਿਹਾ ਸੀ, ਤੁਸੀਂ ਰੱਬ ਦੇ ਬੰਦੇ ਹੋ ਤੇ ਸਾਡੇ ਨਾਲ ਨਮਾਜ਼ ਪੜ੍ਹੋ। ਛੇਵੀਂ ਕਲਾਸ ਦੀ ਗੱਲ ਚੱਲ ਰਹੀ ਹੈ। ਮਹਾਰਾਜ ਜੀ ਕਹਿੰਦੇ, ਆਓ ਪੜ੍ਹੀਏ। ਹੁਣ ਗੁਰੂ ਨਾਨਕ ਸਾਹਿਬ ਮਸੀਤ ਵਿੱਚ ਖਲੋ ਗਏ। ਜਦੋਂ ਨਵਾਬ ਨੇ ਕਿਹਾ, ਮਹਾਰਾਜ ਜੀ, ਤੁਸੀਂ ਨਮਾਜ਼ ਪੜ੍ਹੀ ਨਹੀਂ। ਮਹਾਰਾਜ ਜੀ ਕਹਿੰਦੇ, ਮੈਂ ਨਮਾਜ਼ ਕਿਸ ਨਾਲ ਪੜ੍ਹਦਾ। ਨਵਾਬ ਕਹਿਣ ਲੱਗਾ ਕਿ ਮੇਰੇ ਨਾਲ ਪੜ੍ਹਦੇ। ਮੈਂ ਪੜ੍ਹ ਰਿਹਾ ਸੀ। ਨਵਾਬ ਛੇਵੀਂ ਕਲਾਸ ਵਿੱਚ ਨਹੀਂ ਸੀ ਪਹੁੰਚਿਆ। ਮਹਾਰਾਜ ਜੀ ਕਹਿੰਦੇ, ਮੈਂ ਨਮਾਜ਼ ਕਿਸ ਨਾਲ ਪੜ੍ਹਾਂ। ਨਵਾਬ ਕਹਿੰਦਾ ਹੈ, ਮੇਰੇ ਨਾਲ ਪੜ੍ਹਦੇ। ਗੁਰੂ ਨਾਨਕ ਸਾਹਿਬ ਕਹਿੰਦੇ, ਤੂੰ ਨਮਾਜ਼ ਪੜ੍ਹ ਹੀ ਨਹੀਂ ਰਿਹਾ ਸੀ। ਨਵਾਬ ਕਹਿਣ ਲੱਗਾ, ਮੈਂ ਨਮਾਜ਼ ਪੜ੍ਹ ਰਿਹਾ ਸੀ। ਮਹਾਰਾਜ ਜੀ ਕਹਿੰਦੇ, ਸਰੀਰ ਤੇਰਾ ਮਸੀਤ ਵਿੱਚ ਸੀ, ਪਰ ਮਨ ਤੇਰਾ ਕਾਬੁਲ ਵਿੱਚ ਘੋੜੇ ਖ਼ਰੀਦਦਾ ਪਿਆ ਸੀ। ਕਾਜ਼ੀ ਬੋਲ ਪਿਆ। ਤੁਸੀਂ ਆਪਣੇ 'ਤੇ ਮਿਸਾਲ ਲੈਣਾ। ਕਾਜ਼ੀ ਕਹਿਣ ਲੱਗਾ, ਇਹ ਨਵਾਬ ਹਨ। ਮਨ ਹਰ ਵੇਲੇ ਮਾਇਆ ਵਿੱਚ ਰਹਿੰਦਾ ਹੈ। ਮੇਰੇ ਨਾਲ ਪੜ੍ਹ ਲੈਂਦੇ। ਮਹਾਰਾਜ ਜੀ ਕਹਿੰਦੇ, ਕਾਜ਼ੀ ਜੀ, ਮੇਰਾ ਦਿਲ ਤਾਂ ਨਹੀਂ ਕਰਦਾ, ਤੁਹਾਡਾ ਪਰਦਾ ਨੰਗਾ ਕਰਾਂ, ਪਰ ਮਾਫ਼ੀ ਦੇਣਾ, ਨਮਾਜ਼ ਤੁਸੀਂ ਵੀ ਨਹੀਂ ਸੀ ਪੜ੍ਹੀ। ਇਹ ਕਾਜ਼ੀ ਵੀ ਛੇਵੀਂ ਕਲਾਸ ਵਿੱਚ ਨਹੀਂ ਸੀ ਪਹੁੰਚਿਆ। ਮਹਾਰਾਜ ਜੀ ਕਹਿੰਦੇ, ਮਾਫ਼ੀ ਦੇਣਾ, ਨਮਾਜ਼ ਤੁਸੀਂ ਵੀ ਨਹੀਂ ਸੀ ਪੜ੍ਹ ਰਹੇ। ਕਾਜ਼ੀ ਕਹਿਣ ਲੱਗਾ, ਮੈਂ ਨਮਾਜ਼ ਪੜ੍ਹ ਰਿਹਾ ਸੀ। ਮਹਾਰਾਜ ਜੀ ਕਹਿੰਦੇ, ਮੇਰਾ ਦਿਲ ਨਹੀਂ ਸੀ ਕਰਦਾ ਕਿ ਮੈਂ ਕਹਾਂ, ਪਰ ਐ ਕਾਜ਼ੀ, ਸਰੀਰ ਤੁਹਾਡਾ ਮਸੀਤ ਵਿੱਚ ਸੀ, ਪਰ ਮਨ ਘਰ ਪਹੁੰਚਿਆ ਹੋਇਆ ਸੀ ਕਿ ਘਰ ਘੋੜੀ ਨੇ ਵਛੇਰਾ ਦਿੱਤਾ ਹੈ ਤੇ ਟੋਇਆ ਬੜਾ ਵੱਡਾ ਹੈ। ਘੋੜੀ ਦਾ ਵਛੇਰਾ ਕਿਤੇ ਟੋਏ ਵਿੱਚ ਨਾ ਡਿੱਗ ਪਵੇ। ਮਹਾਰਾਜ ਜੀ ਕਹਿੰਦੇ, ਮਨ ਤੁਹਾਡਾ ਟੋਏ ਵਿੱਚ ਸੀ ਕਿ ਵਛੇਰਾ ਨਾ ਡਿੱਗ ਪਵੇ।



ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਇਹ ਸਾਖੀ ਜਦੋਂ ਸੰਗਤ ਸੁਣਦੀ ਹੈ, ਇਸ ਵਿੱਚੋਂ ਸੰਗਤ ਦੋ ਅਸਰ ਲੈਂਦੀ ਹੈ ਕਿ ਵੇਖੋ ਦੋਵਾਂ ਨੂੰ ਝਾੜ ਪਈ। ਨਵਾਬ ਨੂੰ ਵੀ ਝਾੜ ਪਈ ਤੇ ਕਾਜ਼ੀ ਨੂੰ ਵੀ ਝਾੜ ਪਈ। ਭਾਈ ਵੀਰ ਸਿੰਘ ਜੀ ਨੇ ਦੂਜੇ ਲਫ਼ਜ਼ ਲਿਖੇ ਹਨ ਕਿ ਅਸੀਂ ਦੂਸਰਾ ਅਸਰ ਲੈਂਦੇ ਹਾਂ ਕਿ ਸਾਡਾ ਗੁਰੂ ਅੰਤਰਜਾਮੀ ਹੈ। ਉਨ੍ਹਾਂ ਨੇ ਦੱਸ ਦਿੱਤਾ ਕਿ ਤੇਰਾ ਮਨ ਕਿੱਥੇ ਸੀ। ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਸਹੀ ਗੱਲ ਜਿਹੜੀ ਘਰ ਲੈ ਕੇ ਜਾਣੀ ਚਾਹੀਦੀ ਹੈ, ਉਹ ਕਿਹੜੀ ਹੈ ? ਕਿ ਅੱਜ ਸਾਡੀ ਹਾਲਤ ਵੀ ਕਿਤੇ ਨਵਾਬ ਤੇ ਕਾਜ਼ੀ ਵਰਗੀ ਤਾਂ ਨਹੀਂ ਹੈ। ਸਾਡੀ ਵੀ ਹਾਲਤ ਨਵਾਬ ਤੇ ਕਾਜ਼ੀ ਵਰਗੀ ਹੈ ਕਿ ਪੜ੍ਹ ਬਾਣੀ ਰਹੇ ਹੁੰਦੇ ਹਾਂ, ਪਰ ਮਨ ਸਾਡਾ ਹਜ਼ੂਰੀ ਵਿੱਚ ਨਹੀਂ ਹੁੰਦਾ। ਅਗਲੇ ਲਫ਼ਜ਼ ਬੜੇ ਪਿਆਰੇ ਹਨ। ਭਾਈ ਵੀਰ ਸਿੰਘ ਜੀ ਇਸ ਸਾਖੀ ਦੀ ਸੰਪੂਰਨਤਾ ਕਰਨ ਵੇਲੇ ਕੀ ਲਿਖਦੇ ਹਨ ? ਇਹ ਸਾਖੀ ਪੜ੍ਹਦਿਆਂ ਇਹ ਅਰਦਾਸ ਕਰੋ ਕਿ ਸਤਿਗੁਰੂ ਬਾਬਾ ਨਾਨਕ ਜੀ, ਜਿਵੇਂ ਉਸ ਕਾਜ਼ੀ ਨੂੰ ਤੇ ਨਵਾਬ ਨੂੰ ਮਨ ਦੀ ਹਜ਼ੂਰੀ ਬਖ਼ਸ਼ ਦਿੱਤੀ, ਉਸੇ ਤਰ੍ਹਾਂ ਸਾਨੂੰ ਵੀ ਮਨ ਦੀ ਹਜ਼ੂਰੀ ਬਖ਼ਸ਼

ਦਿਓ। ਇਹ ਗੱਲ ਭਾਈ ਵੀਰ ਸਿੰਘ ਜੀ ਨੇ ਬੜੀ ਪਿਆਰੀ ਲਿਖੀ ਹੈ ਕਿ ਜਿਵੇਂ ਨਵਾਬ ਤੇ ਕਾਜ਼ੀ ਨੂੰ ਮਨ ਦੀ ਹਜ਼ੂਰੀ ਬਖ਼ਸ਼ੀ, ਸਾਨੂੰ ਵੀ ਬਖ਼ਸ਼ ਦਿਓ। ਛੇਵੀਂ ਕਲਾਸ, ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇ, ਸਿਮਰਨ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇ, ਸਾਡੇ 'ਤੇ ਵੀ ਕਿਰਪਾ ਕਰ ਦਿਓ। ਆਓ, ਸਾਰੇ ਤਰਲਾ ਪਾ ਲਈਏ, ਛੇਵੀਂ ਕਲਾਸ ਦਾ, ਕਲਗੀਧਰ ਜੀ ਨੂੰ ਹਾਜ਼ਰ-ਨਾਜ਼ਰ ਸਮਝ ਕੇ :

*ਤੁਮ੍ ਕਰਹੁ ਦਇਆ ਮੇਰੇ ਸਾਈ॥*
*ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥ ੧॥ ਰਹਾਉ॥*

ਸਾਰੀ ਸੰਗਤ ਨੂੰ ਹੱਥ ਜੋੜ ਕੇ ਬੇਨਤੀ ਹੈ ਕਿ ਜਦੋਂ ਸਾਂਈਂ ਲਫ਼ਜ਼ ਆਵੇ ਤੇ ਕਲਗੀਧਰ ਜੀ ਦੇ ਚਰਨਾਂ ਦੇ ਦਰਸ਼ਨ ਹੋਣ। ਅਰਦਾਸ ਕਰੋ :-

*ਤੁਮ੍ ਕਰਹੁ ਦਇਆ ਮੇਰੇ ਸਾਈ॥*
*ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥ ੧॥ ਰਹਾਉ॥*

ਦਿਲ ਕਰਦਾ ਹੈ, ਸਾਰੀ ਸੰਗਤ ਦੇ ਸਦਕਾ ਸਾਡੇ ਗ਼ਰੀਬਾਂ ਦੀ ਝੋਲੀ ਵਿੱਚ ਵੀ ਛੇਵੀਂ ਕਲਾਸ ਪੈ ਜਾਵੇ। ਗੁਰੂ ਗੋਬਿੰਦ ਸਿੰਘ ਜੀ ਦੇ ਆਪਣੇ ਵੱਡੇ ਖ਼ਜ਼ਾਨਿਆਂ ਦੇ ਸਦਕਾ ਸਾਰੀ ਫੁਲਵਾੜੀ 'ਤੇ ਕਿਰਪਾ ਕਰਨ :

*ਤੁਮ੍ ਕਰਹੁ ਦਇਆ ਮੇਰੇ ਸਾਈ॥*
*ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥ ੧॥ ਰਹਾਉ॥*

(ਅੰਗ ੬੭੩)



ਭਾਈ ਗੋਪਾਲਾ ਜੀ ਨੂੰ ਵੀ ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਗਿਆ ਤੇ ਛੇਵੇਂ ਪਾਤਸ਼ਾਹ ਕਹਿੰਦੇ, ਮੇਰੀ ਗੱਦੀ 'ਤੇ ਤੂੰ ਹੀ ਬੈਠ ਜਾ। ਭਾਈ ਵੀਰ ਸਿੰਘ ਜੀ ਦੇ ਲਫ਼ਜ਼ ਪੜ੍ਹੋ ਤੇ ਦੋ ਗੱਲਾਂ ਉਨ੍ਹਾਂ ਨੇ ਕਹੀਆਂ ਹਨ। ਉਹ ਲਿਖਦੇ ਹਨ ਕਿ ਇਸ ਦਾ ਮਤਲਬ ਕਿ ਜੇ ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇ, ਉਸ ਦਾ ਪਹਿਲਾ ਲਾਭ ਹੈ, ਗੁਰੂ ਸਾਹਿਬ ਆਪਣੇ ਕੋਲ ਹੀ ਬਿਠਾ ਲੈਂਦੇ ਹਨ। ਦੂਜੀ ਗੱਲ, ਲਿਖਦੇ ਹਨ ਕਿ ਹੱਦ ਹੋ ਗਈ, ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇ ਤੇ ਗੁਰੂ ਸਾਹਿਬ ਆਪਣੀ ਗੱਦੀ ਦਾ ਮਾਲਕ ਹੀ ਬਣਾਉਣ 'ਤੇ ਆ ਜਾਂਦੇ ਹਨ। ਇਸ ਲਈ ਆਓ, ਸਾਰੇ ਅਰਦਾਸ ਕਰੀਏ ਕਿ ਸਾਡੀ ਜ਼ਿੰਦਗੀ ਵਿੱਚ ਛੇਵੀਂ ਕਲਾਸ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਆਵੇ, ਪਰ ਆਏਗੀ ਕਿਵੇਂ ? ਮਿਲੇਗੀ ਕਿੱਥੋਂ ? ਸੰਗਤ ਸਦਕਾ :-

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੭੯੪)

# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਸਤਵੀਂ ਕਲਾਸ

## ਮਨ ਗੁਰਬਾਣੀ ਦੀ ਡੂੰਘਾਈ ਤੇ ਖੋਜ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ

ਮੇਰੇ ਮਹਾਰਾਜ, ਪੱਤੇ ਪੱਤੇ ਵਿੱਚ ਵੱਸਣ ਵਾਲੇ ਧੰਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਰਗਾਹ ਦੇ ਮਾਲਕ, ਸੱਚਖੰਡ ਦੇ ਮਾਲਕ, ਲੋਕ ਪਰਲੋਕ ਦੇ ਮਾਲਕ, ਇਕ ਪ੍ਰਕਰਨ ਦੀ ਸੇਵਾ ਲੈ ਰਹੇ ਹਨ। ਜਿਵੇਂ ਇਸ ਦੁਨੀਆਂ ਵਿੱਚ ਦੁਨਿਆਵੀ ਸਕੂਲ ਹਨ, ਇਸੇ ਤਰ੍ਹਾਂ ਗੁਰੂ ਨਾਨਕ ਮਹਾਰਾਜ ਦੇ ਘਰ ਦਾ ਵੀ ਸਕੂਲ ਹੈ, ਉਸ ਦੀਆਂ ਵੀ ਕਲਾਸਾਂ ਹਨ। ਕੋਈ ਖੋਜੇ, ਥੋੜ੍ਹੀ ਬਹੁਤੀ ਵਿਚਾਰ ਬਦਲ ਵੀ ਸਕਦੀ ਹੈ। ਇਹ ਇਕ ਅੰਦਾਜ਼ਨ ਕੁਝ ਖੋਜਾਂ ਦੇ ਇਸ਼ਾਰੇ ਹਨ। ਛੇ ਕਲਾਸਾਂ ਆਪ ਜੀ ਸਰਵਣ ਕਰ ਚੁੱਕੇ ਹੋ। ਹੁਣ ਗੁਰੂ ਨਾਨਕ ਦੇਵ ਜੀ ਸਕੂਲ ਘਰ ਦੀ ਸੱਤਵੀਂ ਕਲਾਸ ਦੀ ਵਾਰੀ ਹੈ। ਇਹ ਸਾਰੀਆਂ ਕਲਾਸਾਂ ਮਿਲਦੀਆਂ ਕਿੱਥੋਂ ਹਨ ? ਉਸ ਸਕੂਲ ਦਾ ਨਾਂ ਕੀ ਹੈ ? ਮੇਰੇ ਮਹਾਰਾਜ ਜੀ ਨੇ ਵੇਰਵਾ ਦਿੱਤਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਇਹ ਕਲਾਸਾਂ ਮਿਲਦੀਆਂ ਹਨ, ਸਤਸੰਗਤ ਵਿਚੋਂ। ਗੁਰੂ ਸੰਗਤ ਵਿੱਚੋਂ। ਜਦੋਂ ਇਹ ਸ਼ਬਦ ਦੀਆਂ ਪੰਕਤੀਆਂ ਪੜ੍ਹੀਦੀਆਂ ਹਨ :

*ਥਾਨਿ ਥਨੰਤਰਿ ਸਭਨੀ ਜਾਈ ਜੋ ਦੀਸੈ ਸੋ ਤੇਰਾ॥*
*ਸੰਤਸੰਗਿ ਪਾਵੈ ਜੋ ਨਾਨਕ ਤਿਸੁ ਬਹੁਰਿ ਨ ਹੋਈ ਹੈ ਫੇਰਾ॥*

(ਅੰਗ ੭੦੦)

ਜਿਸ ਨੇ ਸਤਸੰਗਤ ਦੀ ਪ੍ਰਾਪਤੀ ਕਰ ਲਈ, ਉਸ ਨੂੰ ਫਿਰ ਬਾਰ ਬਾਰ ਜਨਮ ਵਿੱਚ ਆਉਣਾ ਹੀ ਨਹੀਂ ਪੈਂਦਾ। ਜਦੋਂ ਇਹ ਪੰਕਤੀਆਂ ਪੜ੍ਹੀਦੀਆਂ ਹਨ :

*ਧਰਮ ਰਾਇ ਜਬ ਲੇਖਾ ਮਾਗੈ ਕਿਆ ਮੁਖੁ ਲੈ ਕੇ ਜਾਹਿਗਾ॥*
*ਕਹਤੁ ਕਬੀਰੁ ਸੁਨਹੁ ਰੇ ਸੰਤਹੁ ਸਾਧਸੰਗਤਿ ਤਰਿ ਜਾਂਹਿਗਾ॥੩॥੧॥*

(ਅੰਗ ੧੧੦੬)

ਇਹ ਦਾਸ ਦਾ ਮਨ ਜਾਣਦਾ ਹੈ, ਇਹ ਸਤਿਸੰਗ ਵਿੱਚ ਜਿਹੜੀ ਪ੍ਰਾਪਤੀ ਹੈ, ਇਹ

ਵੀ ਬੜੇ ਕਰਮਾਂ ਨਾਲ ਹੁੰਦੀ ਹੈ। ਗੁਰੂ ਦੀ ਮਿਹਰ ਨਾ ਹੋਵੇ ਤੇ ਕਈ ਵਾਰੀ ਘਰ ਦਾ ਇਕ ਜੀਅ ਦੂਜੇ ਜੀਅ ਨੂੰ ਸੰਗਤ ਵਿੱਚ ਆਉਣ ਹੀ ਨਹੀਂ ਦਿੰਦਾ ਔਰ ਸੰਗਤ ਵਿੱਚ ਆਉਣ ਵੇਲੇ ਕਈ ਵਾਰੀ ਸਾਧ ਸੰਗਤ ਜੀ, ਦੂਜੇ ਫਾਲਤੂ ਦੇ ਰੁਝੇਵੇਂ ਸਾਨੂੰ ਸਤਸੰਗ ਨਾਲੋਂ ਤੋੜ ਦਿੰਦੇ ਹਨ। ਕਿਧਰੇ ਰੁਝੇਵੇਂ ਤੋੜ ਦਿੰਦੇ ਹਨ, ਕਿਧਰੇ ਘਰ ਦਾ ਜੀਅ ਸੰਗਤ ਵਿੱਚ ਆਉਣ ਨਹੀਂ ਦਿੰਦਾ। ਕਿਧਰੇ ਹੋਰ ਕਈ ਕਾਰਨ ਹਨ। ਕਿਧਰੇ ਗ਼ਰੀਬੀ ਕਾਰਨ ਹੈ। ਕਿਧਰੇ ਬਹੁਤੀ ਅਮੀਰੀ ਕਾਰਨ ਬਣ ਜਾਂਦੀ ਹੈ, ਪਰ ਗੁਰੂ ਨਾਨਕ ਮਹਾਰਾਜ ਦੇ ਘਰ ਦੀਆਂ ਕਲਾਸਾਂ ਮਿਲਦੀਆਂ ਕਿਵੇਂ ਹਨ ? ਗੁਰੂ ਦੀ ਸੰਗਤ ਕਰਨ ਨਾਲ, ਸਤਸੰਗ ਨਾਲ ਮਿਲਦੀਆਂ ਹਨ। ਇਸ ਲਈ ਇੱਕ ਵਾਰੀ ਇਹ ਅਰਦਾਸ ਅੰਦਰੋਂ ਕਰਨਾ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

(ਅੰਗ ੭੯੪)

*ਤੁਮਰੀ ਕ੍ਰਿਪਾ ਤੇ ਜਪੀਐ ਨਾਉ॥*
*ਤੁਮਰੀ ਕ੍ਰਿਪਾ ਤੇ ਦਰਗਹ ਥਾਉ॥*

(ਅੰਗ ੧੯੨)

*ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥*

(ਜਪੁ ਜੀ ਸਾਹਿਬ)



ਚਿੱਤ ਕਰਦਾ ਹੈ, ਵੱਧ ਤੋਂ ਵੱਧ ਪ੍ਰਮਾਣ ਦਿੱਤੇ ਜਾਣ, ਹੁਣ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਸੱਤਵੀਂ ਕਲਾਸ ਦੀ ਵਾਰੀ ਹੈ। ਗੁਰੂ ਸਾਹਿਬ ਕਿਰਪਾ ਕਰਨ। ਛੇਵੀਂ ਕਲਾਸ ਹੈ ਕਿ ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਵੇਗਾ। ਹੁਣ ਸੱਤਵੀਂ ਕਲਾਸ ਦਾਸ ਬੋਲ ਰਿਹਾ ਹੈ ਤੇ ਤੁਸੀਂ ਨਾਲ-ਨਾਲ ਚੈੱਕ ਕਰਨਾ। ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਸੱਤਵੀਂ ਕਲਾਸ ਤੇ ਪਹੁੰਚੇ ਕਿ ਨਹੀਂ ?

**ਮਨ ਗੁਰਬਾਣੀ ਦੀ ਡੂੰਘਾਈ ਤੇ ਖੋਜ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ।**

ਬਹੁਤ ਧਿਆਨ ਦੇਣਾ ਜੀ। ਇਕ ਹੈ ਗੁਰਬਾਣੀ ਪੜ੍ਹ ਰਹੇ ਹੋ, ਦੋ ਸਵਾਸਾਂ ਵਿੱਚ ਇੱਕ ਅਸਟਪਦੀ ਪੂਰੀ ਹੋ ਰਹੀ ਹੈ, ਇਹ ਵੱਖਰਾ ਰਸ ਹੈ! ਹੁਣ ਸੱਤਵੀਂ ਕਲਾਸ, ਮਨ ਗੁਰਬਾਣੀ ਦੀ ਖੋਜ ਤੇ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਗਿਆ ਹੈ। ਇਸ ਦੇ ਬਾਰੇ ਕੁਝ ਮਹਾਂਪੁਰਸ਼ਾਂ ਦੇ ਬਚਨ ਹਨ, ਧਿਆਨ ਦੇਣਾ।

ਇਕ ਸ਼ਾਇਦ ਤੁਸੀਂ ਬਹੁਤ ਪਿਆਰਾ ਨਾਂ ਸੁਣਿਆ ਹੋਵੇ, ਰਘਬੀਰ ਸਿੰਘ ਜੀ ਬੀਰ ਔਰ ਉਨ੍ਹਾਂ ਨੂੰ ਰਸ ਦੀ ਪ੍ਰਾਪਤੀ ਵੀ ਹੋਈ ਹੈ। ਉਨ੍ਹਾਂ ਦਾ ਬਚਨ ਦਾਸ ਨੂੰ ਬੜਾ ਚੰਗਾ ਲੱਗਾ। ਆਪ ਜੀ ਨੂੰ ਕੰਮ ਆਵੇ, ਕਿਤੇ ਲਾਈਫ ਵਿੱਚ। ਇਹ ਬਚਨ ਸੱਤਵੀਂ ਕਲਾਸ ਬਾਰੇ ਹੈ ਕਿ ਮਨ ਗੁਰਬਾਣੀ ਦੀ ਖੋਜ ਤੇ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ। ਇਸ ਸੱਤਵੀਂ ਕਲਾਸ

ਬਾਰੇ ਰਘਬੀਰ ਸਿੰਘ ਬੀਰ ਜੀ ਦਾ ਬਚਨ ਹੈ। ਚੰਗਾ ਲੱਗੇ ਤੇ ਫਿਰ ਆਪਣੇ ਤੇ ਢਾਲਣਾ। ਉਹ ਆਪਣੀਆਂ ਕਿਤਾਬਾਂ ਵਿੱਚ ਬਚਨ ਲਿਖਦੇ ਹਨ ਕਿ ਜਿਨ੍ਹਾਂ ਨੂੰ ਖੋਜ ਦਾ ਸ਼ੌਕ ਹੋਵੇ, ਉਨ੍ਹਾਂ ਨੂੰ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹੌਲੀ ਹੌਲੀ ਸਮਝ ਕੇ ਕਰਨਾ ਚਾਹੀਦਾ ਹੈ। ਇਹ ਉਨ੍ਹਾਂ ਦਾ ਬਚਨ ਹੈ। ਜੇ ਖੋਜ ਦਾ ਸ਼ੌਕ ਹੈ ਤਾਂ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹੌਲੀ ਹੌਲੀ ਸਮਝ ਕੇ ਕਰਨਾ ਚਾਹੀਦਾ ਹੈ। ਉਨ੍ਹਾਂ ਨੇ ਤਜਰਬਾ ਲਿਖਿਆ ਹੈ। ਉਨ੍ਹਾਂ ਨੇ ਲਿਖਿਆ ਹੈ, ਕਿ ਮੈਂ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਸ-ਪੰਦਰਾਂ ਅੰਗ ਸਹਿਜ ਪਾਠ ਦੇ ਰੋਜ਼ ਕਰਦਾ ਸੀ ਤੇ ਉਨ੍ਹਾਂ ਨੇ ਆਪਣਾ ਤਜਰਬਾ ਲਿਖਿਆ ਹੈ ਕਿ ਮੈਂ ਇੱਕ ਨਿੱਕੀ ਜਿਹੀ ਨੋਟ ਬੁੱਕ ਕੋਲ ਰੱਖ ਲੈਂਦਾ ਸੀ। ਸਹਿਜ ਪਾਠ ਕਰਨ ਵੇਲੇ ਨੋਟ ਬੁੱਕ ਤੇ ਪੈੱਨ ਕੋਲ ਰੱਖ ਲੈਂਦਾ ਸੀ ਤੇ ਸਹਿਜ ਪਾਠ ਹੌਲੀ ਹੌਲੀ ਕਰਨਾ, ਸਮਝ ਕੇ ਤੇ ਸਹਿਜ ਪਾਠ ਕਰਦਿਆਂ ਕਰਦਿਆਂ ਮੇਰੀ ਅਵਸਥਾ ਮੁਤਾਬਕ ਬਾਣੀ ਵਿੱਚੋਂ ਜੋ ਇਸ਼ਾਰਾ ਆਉਂਦਾ ਸੀ, ਉਹ ਨੋਟ ਬੁੱਕ ਤੇ ਨੋਟ ਕਰ ਲੈਂਦਾ ਸੀ ਜਿਹੜਾ ਬਾਅਦ ਵਿੱਚ ਕੰਮ ਆਉਂਦਾ ਸੀ। ਇਹ ਸੱਤਵੀਂ ਕਲਾਸ ਹੈ, ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਕਿ ਮਨ ਗੁਰਬਾਣੀ ਦੀ ਖੋਜ ਤੇ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ।

ਇਸ ਕਲਾਸ ਬਾਰੇ ਇੱਕ ਹੋਰ ਮਹਾਂਪੁਰਸ਼ਾਂ ਦਾ ਬਚਨ ਹੈ। ਬਹੁਤ ਧਿਆਨ ਨਾਲ ਪੜ੍ਹਨਾ। ਉਨ੍ਹਾਂ ਦਾ ਬਚਨ ਹੈ, ਮਨ ਦੇ ਕਈ ਸ਼ੰਕੇ ਤੇ ਸਵਾਲਾਂ ਦਾ ਜਵਾਬ ਜਿਹੜਾ ਗੁਰਬਾਣੀ ਸਮਝ ਕੇ ਪੜ੍ਹਦਾ ਹੈ, ਉਸ ਦੇ ਸਹਿਜੇ ਹੀ ਹੱਲ ਹੋ ਜਾਂਦੇ ਹਨ। ਇੱਕ ਤੀਸਰਾ ਬਚਨ ਮਹਾਂਪੁਰਸ਼ਾਂ ਦਾ, ਇਸ ਸੱਤਵੀਂ ਕਲਾਸ ਬਾਰੇ, ਬੜਾ ਪਿਆਰਾ ਬਚਨ ਹੈ, ਕਿਉਂਕਿ ਗੱਲ ਖੁੱਲ੍ਹਣੀ ਚਾਹੀਦੀ ਹੈ। ਨਾ ਗੱਲ ਖੁੱਲ੍ਹੇ, ਫਿਰ ਬੰਦਾ ਭਟਕ ਜਾਂਦਾ ਹੈ। ਹੁਣ ਜਿਹੜਾ ਗੁਰਬਾਣੀ ਸਮਝ ਕੇ ਨਹੀਂ ਪੜ੍ਹਦਾ, ਇਹ ਤੀਜਾ ਬਚਨ ਉਨ੍ਹਾਂ ਲਈ ਆਇਆ ਹੈ। ਇਹ ਤੀਜਾ ਬਚਨ ਹੈ ਮਹਾਂਪੁਰਸ਼ਾਂ ਦਾ, ਕਹਿੰਦੇ, ਬਾਣੀ ਬਗੈਰ ਸਮਝੇ ਪੜ੍ਹਨ ਵਿੱਚ ਵੀ ਆਤਮਕ ਲਾਭ ਹੈ। ਇਹ ਨਹੀਂ ਕਿ ਲਾਭ ਨਹੀਂ। ਬਾਣੀ ਬਗੈਰ ਸਮਝੇ ਪੜ੍ਹਨ ਵਿੱਚ ਵੀ ਆਤਮਕ ਲਾਭ ਹੈ, ਪਰ ਜੋ ਫ਼ਾਇਦਾ ਗੁਰਬਾਣੀ ਸਮਝ ਕੇ ਪੜ੍ਹਨ ਵਿੱਚ ਹੈ, ਉਸ ਦੀ ਉਪਮਾ ਲਿਖੀ ਹੀ ਨਹੀਂ ਜਾ ਸਕਦੀ। ਇਹ ਤੀਜਾ ਬਚਨ ਮਹਾਂਪੁਰਸ਼ਾਂ ਦਾ ਹੈ, ਇਸ ਕਲਾਸ ਦੇ ਪਰਥਾਏ। ਚੌਥਾ ਬਚਨ ਦਾਸ ਆਪ ਜੀ ਨਾਲ ਸਾਂਝਾ ਕਰੇ, ਗੁਰੂ ਸਾਹਿਬ ਸਾਂਝਾ ਕਰਵਾਉਣ। ਇਹ ਬਚਨ ਬਾਬਾ ਹਰਨਾਮ ਸਿੰਘ ਜੀ ਰਾਮਪੁਰ ਖੇੜੇ ਵਾਲਿਆਂ ਦਾ ਹੈ। ਉਸ ਤੋਂ ਪਹਿਲਾਂ ਦਾਸ ਦਾ ਚਿੱਤ ਕੀਤਾ ਹੈ ਕਿ ਸੱਚੀ ਸਰਕਾਰ ਦੀ ਮੋਹਰ ਲਗਵਾ ਲਈਏ। ਇਹ ਸੱਤਵੀਂ ਕਲਾਸ, ਗੁਰੂ ਨਾਨਕ ਮਹਾਰਾਜ ਦੇ ਘਰ ਦੀ, ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚ ਵੀ ਸੱਚੇ ਪਾਤਸ਼ਾਹ ਜੀ ਨੇ ਇਸ਼ਾਰੇ ਦਿੱਤੇ ਹਨ:

*ਬਾਣੀ ਬਿਰਲਉ ਬੀਚਾਰਸੀ*

ਗੁਰਬਾਣੀ ਦੀ ਖੋਜ, ਡੂੰਘਾਈ।

*ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥*

*ਇਹ ਬਾਣੀ ਮਹਾ ਪੁਰਖ ਕੀ ਨਿਜ ਘਰਿ ਵਾਸਾ ਹੋਇ॥* (ਅੰਗ ੯੩੫)

ਭੁੱਲ ਨਾ ਜਾਣਾ। ਪਹਿਲਾ ਬਚਨ, ਜਿਨ੍ਹਾਂ ਨੂੰ ਖੋਜ ਦਾ ਸ਼ੌਕ ਹੋਵੇ, ਉਨ੍ਹਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਹੌਲੀ ਹੌਲੀ ਸਮਝ ਕੇ ਕਰਨਾ ਚਾਹੀਦਾ ਹੈ। ਦੂਜਾ ਬਚਨ, ਮਨ ਦੇ ਕਈ ਸ਼ੰਕੇ ਤੇ ਸਵਾਲਾਂ ਦਾ ਜਵਾਬ ਗੁਰਬਾਣੀ ਸਹਿਜੇ ਪੜ੍ਹਨ ਨਾਲ ਮਿਲ ਜਾਂਦਾ ਹੈ। ਤੀਜਾ ਬਚਨ, ਗੁਰਬਾਣੀ ਬਗ਼ੈਰ ਸਮਝੇ ਪੜ੍ਹਨ ਵਿੱਚ ਵੀ ਆਤਮਕ ਲਾਭ ਹੈ, ਪਰ ਸਮਝ ਕੇ ਪੜ੍ਹਨ ਦੀ ਉਪਮਾ ਕਥਨ ਤੋਂ ਬਾਹਰ ਹੈ।

ਚੌਥਾ ਬਚਨ, ਰਾਮਪੁਰ ਖੇੜੇ ਵਾਲੇ ਮਹਾਂਪੁਰਸ਼ਾਂ ਦਾ, ਸੱਤਵੀਂ ਕਲਾਸ ਬਾਰੇ। ਉਨ੍ਹਾਂ ਦਾ ਬਚਨ ਹੈ, ਹਰ ਗੁਰਸਿੱਖ ਨੂੰ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੋਜ਼ਾਨਾ ਘੱਟੋ ਘੱਟ ਇੱਕ ਜਾਂ ਦੋ ਅੰਗ ਜ਼ਰੂਰ ਵਿਚਾਰ ਕੇ ਪੜ੍ਹਨੇ ਚਾਹੀਦੇ ਹਨ। ਅਗਲੀ ਗੱਲ ਬੜੀ ਕੀਮਤੀ ਕਹੀ ਕਿ ਜਦੋਂ ਇੱਕ ਜਾਂ ਦੋ ਅੰਗ ਵਿਚਾਰ ਕੇ ਕਰਦੇ ਹਾਂ, ਇਸ ਦੇ ਕਰਨ ਨਾਲ ਨਵੀਂ ਤੋਂ ਨਵੀਂ ਪਰਮਾਰਥ ਦੀ ਅਗਵਾਈ ਗੁਰੂ ਸਾਹਿਬ ਕੋਲੋਂ ਝੋਲੀ ਵਿੱਚ ਪੈਣੀ ਸ਼ੁਰੂ ਹੋ ਜਾਂਦੀ ਹੈ। ਹੁਣ ਜੇ ਇਹ ਸ਼ਬਦ ਵਿਚਾਰ ਕੇ ਪੜ੍ਹੀਏ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*



*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੧੯੪)

ਹੁਣ ਇਸੇ ਸ਼ਬਦ ਦੀਆਂ ਅਖ਼ੀਰਲੀਆਂ ਪੰਕਤੀਆਂ ਵਿੱਚ ਵੀ ਪਰਮਾਰਥ ਦੀ ਅਗਵਾਈ ਹੈ ਕਿ ਅੰਮ੍ਰਿਤ ਵੇਲਾ ਸੰਭਾਲ।

*ਵਾਟ ਹਮਾਰੀ ਖਰੀ ਉਡੀਣੀ॥ ਖੰਨਿਅਹੁ ਤਿਖੀ ਬਹੁਤੁ ਪਿਈਣੀ॥*

*ਉਸੁ ਊਪਰਿ ਹੈ ਮਾਰਗੁ ਮੇਰਾ॥ ਸੇਖ ਫਰੀਦਾ ਪੰਥੁ ਸਮ੍ਹਾਰਿ ਸਵੇਰਾ॥*

(ਅੰਗ ੧੯੪)

ਬਾਬਾ ਫ਼ਰੀਦ ਜੀ ਕਹਿੰਦੇ ਹਨ ਕਿ ਅੰਮ੍ਰਿਤ ਵੇਲਾ ਸੰਭਾਲਣ ਨਾਲ ਵੀ ਤੈਨੂੰ ਰੱਬ ਦੀ ਪ੍ਰਾਪਤੀ ਹੋ ਸਕਦੀ ਹੈ। ਸਤਸੰਗਤ ਕਰਨ ਨਾਲ ਵੀ ਤੈਨੂੰ ਅਲਹੁ ਬੇਲੀ ਮਿਲ ਸਕਦਾ ਹੈ। ਜੇ ਇੱਕ ਦੋ ਅੰਗ ਵਿਚਾਰ ਕੇ ਹੋ ਜਾਣ ਤੇ ਪਰਮਾਰਥ ਦੀ ਨਵੀਂ ਤੋਂ ਨਵੀਂ ਅਗਵਾਈ ਸਾਡੀ ਝੋਲੀ ਵਿੱਚ ਪੈ ਜਾਵੇਗੀ। ਹੁਣ ਜੇ ਇਹ ਸ਼ਬਦ ਆ ਜਾਵੇ :

*ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ॥*

*ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ॥*

(ਅੰਗ ੧੮੫)

ਇਸ ਸ਼ਬਦ ਵਿੱਚ ਬੜੀਆਂ ਪਿਆਰੀਆਂ ਅਗਵਾਈਆਂ ਹਨ। ਕਿੱਥੇ-ਕਿੱਥੇ ਕੀ-ਕੀ ਖ਼ਿਆਲ ਰੱਖ। ਕਿਸ ਨੂੰ ਪਹਿਲਾਂ ਮਨਾ। ਸੱਤਵੀਂ ਕਲਾਸ ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ, ਗੁਰਬਾਣੀ ਦੀ ਖੋਜ ਤੇ ਡੂੰਘਾਈ ਵਿੱਚ ਮਨ ਜਾਣਾ ਸ਼ੁਰੂ ਹੋ ਜਾਂਦਾ ਹੈ। ਇਸ ਦੀ ਬਹੁਤ ਲੋੜ ਹੈ। ਇਕ-ਦੋ ਜ਼ਿਕਰ ਹੋਰ ਹਨ, ਮਹਾਰਾਜ ਜੀ ਸੇਵਾ ਲੈਣ। ਸੱਤਵੀਂ ਕਲਾਸ ਦੇ ਪਰਥਾਏ ਕਿੰਨੀ ਵੱਡੀ ਗੱਲ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਹੀ ਹੈ :

*ਖੋਜ ਬੂਝਿ ਜਉ ਕਰੈ ਬੀਚਾਰਾ॥*

ਅਰਥ ਸਮਝ ਲੈਣਾ।

*ਖੋਜ ਬੂਝਿ ਜਉ ਕਰੈ ਬੀਚਾਰਾ॥ ਤਉ ਭਵਜਲ ਤਰਤ ਨ ਲਾਵੈ ਬਾਰਾ॥*

(ਅੰਗ ੩੪੨)

ਸੱਤਵੀਂ ਕਲਾਸ, ਮਨ ਗੁਰਬਾਣੀ ਦੀ ਖੋਜ ਤੇ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ। ਇਕ ਅਖੰਡ ਕੀਰਤਨੀ ਜਥੇ ਦੇ ਬੜੇ ਪਿਆਰੇ ਰਾਈਟਰ ਹਨ। ਕਿਤਾਬ ਦਾ ਨਾਂ ਹੈ : ਰੂਪ ਗੋਬਿੰਦ ਦਾ, ਸਿੱਕਾ ਸੋਨੇ ਦਾ, ਰਾਜ ਖ਼ਾਲਸੇ ਦਾ। ਉਨ੍ਹਾਂ ਦਾ ਇਕ ਜ਼ਿਕਰ ਹੈ, ਤੁਹਾਡੇ ਕੰਮ ਆਉਣ ਵਾਲਾ ਹੈ। ਭਾਈ ਰਾਮਾ ਸਿੰਘ ਜੀ ਅਖੰਡ ਕੀਰਤਨੀ ਜੱਥੇ ਦੇ ਲਿਖਦੇ ਹਨ, ਗੁਰਬਾਣੀ ਦੀ ਡੂੰਘਾਈ ਤੇ ਖੋਜ ਵਿੱਚ ਜਾਣ ਸਦਕਾ, ਬੜੇ ਕੀਮਤੀ ਰਤਨ ਗੁਰੂ ਸਾਹਿਬ ਨੇ ਮੇਰੀ ਝੋਲੀ ਵਿੱਚ ਪਾ ਦਿੱਤੇ। ਉਨ੍ਹਾਂ ਨੇ ਆਪਣੀ ਕਿਤਾਬ ਦਾ ਮੁੱਖ ਬੰਦ ਲਿਖਿਆ ਹੈ। ਮੁੱਖ ਬੰਦ ਹੁੰਦਾ ਹੈ, ਪਹਿਲਾ ਪੇਜ। ਕਹਿੰਦੇ, ਗੁਰਬਾਣੀ ਦੀ ਡੂੰਘਾਈ ਤੇ ਖੋਜ ਵਿੱਚ ਜਾਣ ਸਦਕਾ ਕੁਝ ਰਤਨ ਮੇਰੀ ਝੋਲੀ ਪੈ ਗਏ। ਉਨ੍ਹਾਂ ਨੇ ਫਿਰ ਕੁਝ ਪੰਕਤੀਆਂ ਲਿਖੀਆਂ ਹਨ ਕਿ ਜਦੋਂ ਮੈਂ ਇਹ ਪੰਕਤੀ ਖੋਜ ਕੇ ਪੜ੍ਹੀ :

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

*ਕਰਮੀ ਆਵੈ ਕਪੜਾ*

ਕੱਪੜਾ ਕਹਿੰਦੇ ਹਨ, ਬਖ਼ਸ਼ਿਸ਼ ਨੂੰ।

*ਨਦਰੀ ਮੋਖੁ ਦੁਆਰੁ॥* (ਅੰਗ ੨)

ਤੇਰੇ ਕਰਮਾਂ ਵਿੱਚ ਬਖ਼ਸ਼ਿਸ਼ ਆ ਜਾਵੇਗੀ। ਮੋਖ ਦੁਆਰ ਮਿਲ ਜਾਵੇਗਾ। ਕਹਿੰਦੇ, ਅੰਮ੍ਰਿਤ ਵੇਲਾ ਇੰਨੀ ਵੱਡੀ ਦਾਤ ਹੈ। ਜਦੋਂ ਮੈਂ ਖੋਜ ਵਿੱਚ ਗਿਆ ਤੇ ਖੋਜ ਨਾਲ ਰਤਨ ਮੇਰੀ ਝੋਲੀ ਵਿੱਚ ਪੈ ਗਏ। ਮੈਂ ਵੀ ਆਪਣੇ ਕਰਮਾਂ ਤੇ ਜੇ ਗੁਰੂ ਦੀ ਬਖ਼ਸ਼ਿਸ਼ ਕਰਵਾਉਣੀ ਹੈ, ਨਦਰਿ ਲੈਣੀ ਹੈ ਤੇ ਜੇ ਅੰਮ੍ਰਿਤ ਵੇਲੇ ਨਾਲ ਇਹ ਦਾਤਾਂ ਮਿਲਦੀਆਂ ਹਨ ਤੇ ਅੱਜ ਤੋਂ ਬਾਅਦ ਇਹ ਅੰਮ੍ਰਿਤ ਵੇਲਾ ਮੈਂ ਛੱਡਣਾ ਹੀ ਨਹੀਂ। ਉਹ ਲਿਖਦੇ ਹਨ ਕਿ ਇਕ ਦਿਨ ਮੈਂ ਪਾਠ ਕਰ ਰਿਹਾ ਸੀ ਤੇ ਪੰਕਤੀ ਆ ਗਈ :

*ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥*

ਉਹ ਲਿਖਦੇ ਹਨ ਕਿ ਮੈਂ ਖੋਜ ਵਿੱਚ ਜਾਣਾ ਸ਼ੁਰੂ ਹੋ ਗਿਆ। ਨੇਤਰਾਂ ਨੂੰ ਕਿਸ ਤਰ੍ਹਾਂ ਰੱਖਾਂ ? ਨੇਤਰਾਂ ਤੇ ਪੰਕਤੀਆਂ ਆ ਗਈਆਂ :

*ਏ ਨੇਤ੍ਰਹੁ ਮੇਰਿਹੋ ਹਰਿ ਤੁਮ ਮਹਿ ਜੋਤਿ ਧਰੀ ਹਰਿ ਬਿਨੁ ਅਵਰੁ ਨ ਦੇਖਹੁ ਕੋਈ॥*

(ਅੰਗ ੯੨੨)

ਉਹ ਲਿਖਦੇ ਹਨ ਕਿ ਗੁਰਬਾਣੀ ਦੀਆਂ ਪੰਕਤੀਆਂ ਨੇ ਇਹੋ ਜਿਹਾ ਰਤਨ ਝੋਲੀ ਵਿੱਚ ਪਾ ਦਿੱਤਾ ਕਿ ਮੇਰੇ ਨੇਤਰਾਂ ਨੂੰ ਦੁਨੀਆਂ ਵੇਖਣ ਦੀ ਜਾਚ ਆ ਗਈ। ਨਹੀਂ ਤਾਂ, ਕਈ ਵਾਰ ਨੇਤਰਾਂ ਕਰਕੇ ਸਾਧਸੰਗਤ ਜੀ, ਸਾਡੇ ਬਣੇ ਹੋਏ ਪੁੰਨ ਵੀ ਸੜ ਜਾਂਦੇ ਹਨ। ਉਨ੍ਹਾਂ ਨੇ ਬੜੀ ਪਿਆਰੀ ਗੱਲ ਲਿਖੀ ਕਿ ਬਾਣੀ ਨੇ ਰਤਨ ਮੇਰੀ ਝੋਲੀ ਵਿੱਚ ਪਾਇਆ। ਹੋਰ ਵੀ ਪੰਕਤੀਆਂ ਲਿਖੀਆਂ ਹਨ। ਪਾਠ ਕਰਦਿਆਂ ਇਹ ਪੰਕਤੀ ਆਈ :

*ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥*

ਉਨ੍ਹਾਂ ਨੇ ਲਿਖਿਆ ਹੈ ਕਿ ਇਸ ਪੰਕਤੀ ਨੇ ਮੇਰਾ ਜੀਵਨ ਬਦਲ ਦਿੱਤਾ :

*ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥*
*ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥*



(ਅੰਗ ੨੭੮)

ਅਗਲੀ ਗੱਲ ਬੜੀ ਪਿਆਰੀ ਲਿਖੀ ਹੈ। ਇਹ ਕਿਰਪਾ ਸ਼ਾਇਦ ਤੁਹਾਡੇ 'ਤੇ ਵੀ ਹੋਵੇ। ਉਹ ਲਿਖਦੇ ਹਨ ਕਿ, ਮੇਰੀ ਜਿਹੜੀ ਜ਼ਿੰਦਗੀ ਸੀ ਕਿ ਪਰਉਪਕਾਰ ਕਰਾਂ, ਨੇਕੀ ਕਰਾਂ, ਪਰ ਇਕ ਇਹੋ ਜਿਹਾ ਕੁਝ ਵਾਤਾਵਰਨ ਬਣ ਗਿਆ ਕਿ ਬਿਨਾਂ ਵਜ੍ਹਾ ਤੋਂ ਹੀ ਮੇਰੀ ਨਿੰਦਿਆ ਹੋਣੀ ਸ਼ੁਰੂ ਹੋ ਗਈ ਤੇ ਜਦੋਂ ਮੇਰੀ ਨਿੰਦਿਆ ਹੋਈ ਤੇ ਮੇਰੇ ਅੰਦਰੋਂ ਅਵਾਜ਼ ਆਈ, ਛੱਡ ਦੇ ਸਭ ਕੁਝ। ਅੰਦਰੋਂ ਅਵਾਜ਼ ਆਈ, ਅੱਜ ਤੋਂ ਸਭ ਕੁਝ ਛੱਡ ਦੇਣਾ ਹੈ। ਨੇਕੀ ਛੱਡ ਦੇਣੀ ਹੈ, ਪਰਉਪਕਾਰ ਛੱਡ ਦੇਣਾ ਹੈ, ਭਲਾ ਵੀ ਛੱਡ ਦੇਣਾ ਹੈ। ਇਹ ਸਾਰਾ ਕੁਝ ਕਰਕੇ ਵੀ ਨਿੰਦਿਆ ਦਾ ਸਾਹਮਣਾ ਕਰਨਾ ਪਿਆ। ਉਹ ਲਿਖਦੇ ਹਨ ਕਿ ਮੈਂ ਟੁੱਟ ਗਿਆ ਅੰਦਰੋਂ। ਮਨ ਦਾ ਸਾਰਾ ਵੇਗ ਦੂਜੇ ਬੰਨੇ ਚੱਲ ਪਿਆ। ਉਨ੍ਹਾਂ ਨੇ ਸਮਾਂ ਲਿਖਿਆ ਹੈ ਕਿ ਮੇਰੇ ਘਰ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੈਂਚੀਆਂ ਪਈਆਂ ਸਨ। ਜਦੋਂ ਮੈਂ ਬਿਲਕੁਲ ਟੁੱਟ ਗਿਆ ਕਿ ਮੈਂ ਪਰਉਪਕਾਰ ਕਰਾਂ, ਭਲਾ ਕਰਾਂ, ਨੇਕੀ ਕਰਾਂ ਤੇ ਤਾਂ ਵੀ ਇੰਨੀ ਨਿੰਦਿਆ ਦਾ ਸਾਹਮਣਾ ਕਰਨਾ ਪਿਆ। ਮੈਂ ਟੁੱਟ ਗਿਆ। ਜਦੋਂ ਮੈਂ ਟੁੱਟ ਗਿਆ ਤੇ ਸੋਚਿਆ ਕਿ ਘਰ ਸੈਂਚੀਆਂ ਪਈਆਂ ਹਨ। ਸੈਂਚੀਆਂ ਦੇ ਦਸ ਭਾਗ ਵੀ ਹੁੰਦੇ ਹਨ, ਅੱਠ ਭਾਗ ਵੀ ਹੁੰਦੇ ਹਨ, ਦੋ ਵੀ ਹੁੰਦੇ ਹਨ। ਦਸ ਭਾਗ ਜਿਹੜੇ ਪਏ ਹਨ ਤੇ ਮੈਂ ਸੋਚਿਆ ਕਿ ਬਾਬਾ ਨਾਨਕ, ਮੈਂ ਨੇਕੀ ਕੀਤੀ, ਪਰਉਪਕਾਰ ਕੀਤੇ, ਭਲਾ ਕੀਤਾ ਤਾਂ ਵੀ ਨਿੰਦਿਆ ਦਾ ਸਾਹਮਣਾ ਕਰਨਾ ਪਿਆ,

ਮੈਂ ਟੁੱਟ ਗਿਆ ਹਾਂ। ਮੈਂ ਗੁਰਬਾਣੀ ਦੀ ਖੋਜ ਕਰਨ ਲੱਗਾ ਹਾਂ ਤੇ ਜਿਹੜੀ ਸੈਂਚੀ ਸਾਹਮਣੇ ਆਏਗੀ, ਤੇ ਅੰਗ ਮੈਂ ਖੋਲ੍ਹਾਂਗਾ, ਜੋ ਪੰਗਤੀ ਅੱਗੇ ਆਏਗੀ, ਕਿਰਪਾ ਕਰੀਂ, ਉਸ ਨਾਲ ਮੇਰੇ ਮਨ ਨੂੰ ਚੈਨ ਆ ਜਾਵੇ। ਉਹ ਮੇਰੇ ਲਈ ਰਤਨ ਬਣ ਜਾਵੇ। ਉਸ ਦੀ ਖੋਜ, ਉਸ ਦੀ ਡੂੰਘਾਈ, ਮੈਨੂੰ ਬਚਾਅ ਲਵੇ।

ਭਾਈ ਰਾਮਾ ਸਿੰਘ ਜੀ ਨੇ ਲਿਖਿਆ ਕਿ ਮੇਰਾ ਜੀਵਨ ਸੀ, ਨੇਕੀ, ਪਰਉਪਕਾਰ, ਭਲੇ ਵਾਲਾ, ਪਰ ਤਾਂ ਵੀ ਇਕ ਟਾਈਮ ਆਇਆ, ਮੈਨੂੰ ਦਸ ਪੰਦਰਾਂ ਦਿਨ ਨਿੰਦਿਆ ਦਾ ਸਾਹਮਣਾ ਕਰਨਾ ਪਿਆ ਤੇ ਮੈਂ ਟੁੱਟ ਗਿਆ। ਜਦੋਂ ਟੁੱਟ ਗਿਆ ਤੇ ਉਨ੍ਹਾਂ ਨੇ ਲਿਖਿਆ ਹੈ ਕਿ ਇਕ ਸੈਂਚੀ ਸਾਹਿਬ ਪਈ ਸੀ ਤੇ ਸੈਂਚੀ ਸਾਹਿਬ ਦਾ ਪ੍ਰਕਾਸ਼ ਕੀਤਾ ਤੇ ਮਨ ਵਿੱਚ ਇਹੋ ਧਾਰਿਆ ਸੀ ਕਿ ਮੈਨੂੰ ਗੁਰਬਾਣੀ ਦੀ ਖੋਜ, ਗੁਰਬਾਣੀ ਦੀ ਡੂੰਘਾਈ ਵਿੱਚੋਂ ਬਚਾਅ ਲੈ ਤੇ ਉਸ ਵੇਲੇ ਗੁਰਬਾਣੀ ਵਿੱਚ ਖੋਜ ਕਰਕੇ ਅਗਵਾਈ ਲਈ ਤੇ ਇਹ ਪੰਕਤੀ ਆ ਗਈ:

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥*

ਇਹ ਉਨ੍ਹਾਂ ਨੇ ਬਚਨ ਲਿਖਿਆ ਹੈ, ਕਿਤਾਬ ਵਿੱਚ ਕਿ ਮੇਰੇ ਮਨ ਨੂੰ ਠੰਢ ਪੈ ਗਈ। ਜਦੋਂ ਸੈਂਚੀ ਸਾਹਿਬ ਵਿੱਚ ਇਹ ਪੰਕਤੀ ਆ ਗਈ :

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥*



ਇਸ ਪੰਕਤੀ ਦੀ ਡੂੰਘਾਈ ਵਿੱਚ ਜਾਣ ਸਦਕਾ, ਇਸ ਦੇ ਅਰਥ ਸਮਝਣ ਦੇ ਸਦਕਾ ਕਿ ਤੂੰ ਨੇਕੀ ਕੀਤੀ ਹੈ ਤਾਂ ਵੀ ਤੇਰੀ ਨਿੰਦਿਆ ਹੋ ਗਈ ਹੈ, ਪਰ ਤੂੰ ਤਾਂ ਵੀ ਉਨ੍ਹਾਂ ਦਾ ਭਲਾ ਕਰ। ਉਨ੍ਹਾਂ ਨੇ ਆਪਣੀ ਲਿਖਤ ਲਿਖੀ ਹੈ, ਹੋ ਸਕਦਾ ਹੈ ਮੈਂ ਟੁੱਟ ਜਾਂਦਾ ਤੇ ਕਈ ਜਨਮ ਵਾਰੀ ਨਾ ਆਉਂਦੀ ਪਰ ਇਕ ਗੁਰਬਾਣੀ ਦੀ ਪੰਕਤੀ ਨੇ ਗੁਰੂ ਨਾਨਕ ਮਹਾਰਾਜ ਦੇ ਘਰ ਨਾਲ ਫਿਰ ਜੋੜ ਦਿੱਤਾ ਹੈ। ਬਲ ਦੇ ਦਿੱਤਾ ਕਿ ਗ਼ੁੱਸਾ ਨਹੀਂ ਕਰਨਾ। ਬੁਰੇ ਦਾ ਵੀ ਭਲਾ ਕਰਨਾ ਹੈ। ਹੁਣ ਦਾਸ ਕੀ ਦੱਸੇ ?

ਦਾਸ ਨੂੰ ਇਕ ਮਹਾਂਪੁਰਸ਼ ਮਿਲੇ ਤੇ ਦਾਸ ਨੂੰ ਕਹਿਣ ਲੱਗੇ, ਪਤਾ ਨਹੀਂ ਅੱਜਕਲ੍ਹ ਇੰਟਰਨੈੱਟ ਤੇ ਫੇਸਬੁੱਕ ਚੱਲ ਪਈ ਹੈ। ਉਸ 'ਤੇ ਜਿਸ ਨੂੰ ਮਰਜ਼ੀ ਕੋਈ ਕੁਮੈਂਟ ਲਿਖ ਦਿਓ। ਜਿਸ ਨੂੰ ਜੋ ਮਰਜ਼ੀ ਵੱਧ-ਘੱਟ ਲਿਖ ਦਿਓ। ਲਿਖਣ ਵਾਲੇ ਦਾ ਪਤਾ ਨਹੀਂ ਲੱਗਦਾ ? ਸ਼ਕਲ ਕੀ ਹੈ ? ਦਾਸ ਨੂੰ ਮਹਾਂਪੁਰਸ਼ ਕਹਿੰਦੇ, ਫੇਸਬੁੱਕ 'ਤੇ ਮੇਰੇ ਬਾਰੇ ਆਹ ਕੁਝ ਲਿਖਿਆ ਹੈ। ਮੇਰੀ ਅੰਦਰਲੀ ਗੱਲ ਵੀ ਉਨ੍ਹਾਂ ਨਾਲ ਹੁੰਦੀ ਹੈ। ਦਾਸ ਨੇ ਕਿਹਾ ਕਿ ਫਿਰ ਤੁਸੀਂ ਕੀ ਕੀਤਾ ? ਆਪਸ ਵਿੱਚ ਅਸੀਂ ਮਿੱਤਰ ਸਾਂ। ਦਾਸ ਨੇ ਪੁੱਛਿਆ ਕਿ ਆਪ ਜੀ ਨੇ ਫਿਰ ਕੀ ਕੀਤਾ, ਉਸ ਬਾਰੇ ? ਦਾਸ ਹੈਰਾਨ ਹੋ ਗਿਆ। ਦਾਸ ਨੂੰ ਕਹਿਣ ਲੱਗੇ ਕਿ, ਜਿਸ ਸੱਜਣ

ਨੇ ਮੇਰੇ ਬਾਰੇ ਗ਼ਲਤ ਲਿਖ ਕੇ ਪਾਇਆ ਹੈ, ਮੈਂ ਕਲਗੀਧਰ ਜੀ ਦਾ ਧਿਆਨ ਧਰ ਕੇ ਦੋ ਪਾਠ ਜਪੁ ਜੀ ਸਾਹਿਬ ਜੀ ਦੇ ਵਧਾ ਦਿੱਤੇ ਹਨ ਕਿ ਜਿਸ ਨੇ ਲਿਖ ਕੇ ਪਾਇਆ ਹੈ, ਉਸ ਦਾ ਭਲਾ ਵੀ ਹੋਵੇ ਤੇ ਸਤਿਗੁਰੂ ਜੀ ਉਸ ਨੂੰ ਚੰਗੀ ਬੁੱਧੀ ਦੇਣ। ਇਹ ਕਿਹੜੀ ਅਵਸਥਾ ਹੈ ?

*ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗੁ ਨ ਲਗਈ ਪਲੈ ਸਭੁ ਕਿਛੁ ਪਾਇ॥*

(ਅੰਗ ੧੩੮੧-੮੨)

ਇਸ ਨੂੰ ਆਪਣੇ ਅੰਦਰ ਵਿਚਾਰਨਾ, ਭਾਈ ਰਾਮਾ ਸਿੰਘ ਜੀ ਲਿਖਦੇ ਹਨ ਕਿ ਮੈਂ ਟੁੱਟ ਗਿਆ, ਪਰ ਇਸ ਪੰਕਤੀ ਨੇ ਮੈਨੂੰ ਫਿਰ ਤੋਂ ਜੋੜ ਦਿੱਤਾ। ਜੇ ਇਹ ਪੰਕਤੀ ਖੋਜ ਕੇ ਨਾ ਪੜ੍ਹਦਾ ਤੇ ਕਈ ਜਨਮ ਮੇਰੀ ਵਾਰੀ ਨਹੀਂ ਸੀ ਆਉਣੀ। ਇਸ ਪੰਕਤੀ ਨੇ ਮੈਨੂੰ ਫਿਰ ਬਦਲਾ ਦਿੱਤਾ ਕਿ ਕੋਈ ਗੱਲ ਨਹੀਂ ਜਿਨ੍ਹਾਂ ਨੇ ਤੇਰੇ ਨਾਲ ਬੁਰਾ ਕੀਤਾ ਹੈ, ਉਨ੍ਹਾਂ ਦਾ ਵੀ ਤੂੰ ਭਲਾ ਕਰ। ਇਹ ਸੱਤਵੀਂ ਕਲਾਸ ਹੈ, ਮਨ ਗੁਰਬਾਣੀ ਦੀ ਡੂੰਘਾਈ ਤੇ ਖੋਜ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ।

ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਦੀ ਸਾਖੀ ਹੈ, ਅੱਜ ਦੇ ਵਿਸ਼ੇ ਬਾਰੇ। ਪਹਿਲਾਂ ਇਕ ਵਾਰੀ ਇਹ ਪੰਕਤੀ ਪਿਆਰ ਨਾਲ ਬੋਲੋ ਜੀ :

*ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥*



(ਅੰਗ ੯੩੫)

ਬੜੀ ਪਿਆਰੀ ਗੱਲ ਕਹੀ ਹੈ।

*ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥*

(ਅੰਗ ੫੬)

ਸਾਡਾ ਵੀ ਇਹੀ ਹਾਲ ਹੈ। ਇੱਕ ਦਿਨ ਦਾਸ ਨੂੰ ਇੱਕ ਮਹਾਂਪੁਰਸ਼ ਮਿਲੇ। ਕਹਿਣ ਲੱਗੇ, ਅਜੇ ਉਥੇ ਤਾਂ ਨਹੀਂ ਘੁੰਮਦਾ। ਦਾਸ ਨੇ ਕਿਹਾ ਕਿ ਕਿੱਥੇ ? ਉਹ ਕਹਿਣ ਲੱਗੇ ਕਿ ਕਿਤਾਬਾਂ ਵਿੱਚੋਂ ਕਥਾ ਇਸ ਵਾਸਤੇ ਪੜ੍ਹਨੀ ਹੈ ਕਿ ਦੂਜੇ ਨੂੰ ਸੁਣਾਉਣੀ ਹੈ, ਇਹ ਬੜੇ ਥੱਲੇ ਦੀ ਅਵਸਥਾ ਹੈ। ਨਾਲ ਹੀ ਉਹ ਕਹਿਣ ਲੱਗੇ ਕਿ ਕਿਤਾਬਾਂ ਵਿੱਚੋਂ ਕਥਾ ਇਸ ਵਾਸਤੇ ਪੜ੍ਹਨੀ ਹੈ ਕਿ ਕਮਾਉਣੀ ਹੈ। ਇਹ ਪੰਕਤੀ ਸਾਹਮਣੇ ਆਈ ਹੈ :

*ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ॥*
*ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥* (ਅੰਗ ੫੬)
*ਬਾਣੀ ਬਿਰਲਉ ਬੀਚਾਰਸੀ ਜੇ ਕੋ ਗੁਰਮੁਖਿ ਹੋਇ॥*

(ਅੰਗ ੯੩੫)

ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਵੇਲੇ ਭਾਈ ਧਿੰਗ ਹੋਇਆ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਇਨ੍ਹਾਂ ਦਾ ਨਾਂ ਵੀ ਆਇਆ ਹੈ। ਕੁਝ ਗੁਰਸਿੱਖ ਜਿਨ੍ਹਾਂ ਨੇ ਪ੍ਰਾਪਤੀ ਕੀਤੀ ਤੇ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿੱਚ ਉਨ੍ਹਾਂ ਦੇ ਨਾਮ ਲਿਖੇ ਹਨ। ਇਹ ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਵੇਲੇ ਭਾਈ ਧਿੰਗ ਹੋਇਆ ਹੈ ਤੇ ਇਸ ਨੂੰ ਦੁਨੀਆਂ ਵਿੱਚ ਕਿਸੇ ਗੱਲ ਤੋਂ ਅੰਦਰਲੀ ਸੱਟ ਵੱਜੀ ਤੇ ਵੈਰਾਗ ਵਿੱਚ ਆ ਗਿਆ। ਲਿਖਿਆ ਹੈ, ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਮਹਾਰਾਜ ਦੇ ਚਰਨਾਂ ਵਿੱਚ ਆ ਗਿਆ। ਕੀਰਤਨ ਸੁਣਦਾ ਹੈ ਤੇ ਸੇਵਾ ਕਰਦਾ ਹੈ। ਸੇਵਾ ਲਿਖੀ ਹੈ, ਪਾਣੀ ਦੀ। ਅੰਦਰੋਂ ਤਰਸਦਾ ਹੈ, ਸੱਟ ਵੱਜੀ ਹੋਈ ਹੈ। ਅੰਦਰੋਂ ਤਰਸਦਾ ਹੈ ਕਿਹੜਾ ਵੇਲੇ ਹੋਵੇ, ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਇਕੱਲਿਆਂ ਸਮਾਂ ਮਿਲ ਜਾਵੇ। ਅਰਦਾਸਾਂ ਕਰਦਾ ਹੈ ਕਿ ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਇਕੱਲਿਆਂ ਸਮਾਂ ਮਿਲ ਜਾਵੇ। ਕਿਰਪਾ ਹੋ ਗਈ। ਮੇਰੇ ਮਹਾਰਾਜ ਗੁਰੂ ਅੰਗਦ ਦੇਵ ਜੀ ਮਹਾਰਾਜ ਇਕਾਂਤ ਵਿੱਚ ਬੈਠੇ ਹੋਏ ਸਨ ਤੇ ਭਾਈ ਧਿੰਗ ਮਹਾਰਾਜ ਜੀ ਕੋਲ ਚਲਾ ਗਿਆ। ਸੱਚੇ ਪਾਤਸ਼ਾਹ, ਇਕ ਬੇਨਤੀ ਕਰਨੀ ਹੈ। ਇਹ ਆਪ ਜੀ ਦੇ ਪੜ੍ਹਨ ਵਾਲੇ ਬਚਨ ਹਨ। ਗੁਰੂ ਅੰਗਦ ਸਾਹਿਬ ਕਹਿੰਦੇ, ਦੱਸੋ। ਤੇ ਭਾਈ ਧਿੰਗ ਅੱਗੋਂ ਕੀ ਕਹਿੰਦਾ ਹੈ ? ਕਹਿੰਦਾ ਹੈ, ਨਾ ਤਨ ਦੇ ਦੁੱਖ ਨਵਿਰਤ ਹੋ ਰਹੇ ਹਨ ਤੇ ਨਾ ਹੀ ਮਨ ਦੇ ਦੁੱਖ ਨਵਿਰਤ ਹੋ ਰਹੇ ਹਨ। ਜ਼ਿੰਦਗੀ ਲੰਘੀ ਜਾ ਰਹੀ ਹੈ। ਤੁਹਾਡੀ ਸ਼ਰਨ ਆਇਆ ਹਾਂ, ਮਿਹਰ ਕਰੋ। ਤੇਰਾ ਨਾਂ ਕੀ ਹੈ ? ਜੀ, ਭਾਈ ਧਿੰਗ। ਕਹਿਣ ਲੱਗਾ, ਮਹਾਰਾਜ ਮਿਹਰ ਕਰੋ, ਅਗਵਾਈ ਕਰੋ। ਨਾ ਮੇਰੇ ਤਨ ਦੇ ਦੁੱਖ ਨਵਿਰਤ ਹੋ ਰਹੇ ਹਨ ਤੇ ਨਾ ਹੀ ਮਨ ਦੇ। ਸੰਗਤ ਜੀ, ਮਹਾਰਾਜ ਜੀ ਨੇ ਚਾਰ ਬਚਨ ਉਸ ਦੀ ਝੋਲੀ ਵਿੱਚ ਪਾਏ। ਉਹ ਹਿਰਦੇ 'ਤੇ ਲਿਖ ਲਓ। ਬੜੇ ਕੰਮ ਆਉਣ ਵਾਲੇ ਹਨ। ਮਹਾਰਾਜ ਜੀ ਉਹ ਸਾਂਝੇ ਕਰਵਾਉਣ। ਗੁਰੂ ਅੰਗਦ ਦੇਵ ਜੀ ਨੇ ਕਿਹੜੇ ਚਾਰ ਬਚਨ ਭਾਈ ਧਿੰਗ ਜੀ ਦੀ ਝੋਲੀ ਪਾਏ ਕਿ ਮਨ ਤੇ ਤਨ ਦੇ ਦੁੱਖ ਨਵਿਰਤ ਹੋ ਜਾਣ। ਕੀ ਕਰ ? ਪਹਿਲਾਂ ਇਕ ਵਾਰੀ ਦੂਜੇ ਪਾਤਸ਼ਾਹ ਦੇ ਪਿਆਰ ਵਿੱਚ ਇੱਕ ਵਾਰੀ ਪੰਕਤੀ ਪੜ੍ਹੋ :

*ਭੂਲੇ ਮਾਰਗਿ ਜਿਨਹਿ ਬਤਾਇਆ ॥ ਐਸਾ ਗੁਰੁ ਵਡਭਾਗੀ ਪਾਇਆ ॥* (ਅੰਗ ੮੦੩)

ਚਾਰ ਬਚਨ ਮਹਾਰਾਜ ਜੀ ਨੇ ਦਿੱਤੇ। ਮਹਾਰਾਜ ਜੀ, ਤਨ ਤੇ ਮਨ ਦੇ ਦੁੱਖ ਨਿਵਿਰਤ ਨਹੀਂ ਹੁੰਦੇ। ਗੁਰੂ ਅੰਗਦ ਦੇਵ ਜੀ ਨੇ ਪਹਿਲਾ ਬਚਨ ਭਾਈ ਧਿੰਗ ਜੀ ਨੂੰ ਝੋਲੀ ਪਾਇਆ। ਜਿਹੜੀ ਤੂੰ ਸੇਵਾ ਕਰਦਾ ਹੈਂ ਤੇ ਸਿਮਰਨ ਕਰਦਾ ਹੈਂ, ਯਤਨ ਕਰ, ਇਕ ਟੋਆ ਟੱਪ ਜਾ। ਕਹਿਣ ਲੱਗਾ, ਜੀ ਕਿਹੜਾ ਟੋਆ ? ਇਕ ਸੇਵਾ, ਸਿਮਰਨ ਕਰੀਦੀ ਹੈ, ਕਾਮਨਾ ਕਰਕੇ। ਇੰਨੇ ਚਿਰ ਸੇਵਾ ਕਰਨੀ ਹੈ, ਇਹ ਕਾਮਨਾ ਹੈ। ਇੰਨੇ ਚਿਰ ਸਿਮਰਨ ਕਰਨਾ ਹੈ, ਇਹ ਕਾਮਨਾ ਹੈ। ਮਹਾਰਾਜ ਜੀ ਕਹਿੰਦੇ, ਇਹ ਟੋਆ ਟੱਪ ਜਾ। ਜਿੰਨੀ ਸੇਵਾ, ਸਿਮਰਨ ਕਰਨੀ ਹੈ, ਕਾਮਨਾ ਤੋਂ ਰਹਿਤ ਹੋ ਕੇ ਕਰ। ਇਹ ਭਾਵਨਾ ਰੱਖ, ਧੰਨ ਗੁਰੂ ਨਾਨਕ ਸਾਹਿਬ ਆਪ ਜੀ ਦੀ ਖ਼ੁਸ਼ੀ ਚਾਹੀਦੀ ਹੈ।

ਬੜੀ ਵੱਡੀ ਦਾਤ ਹੈ। ਬਹੁਤ ਵੱਡੀ। ਤੁਹਾਡੇ ਵਿੱਚੋਂ ਕੋਈ ਬਾਬਾ ਦੀਪ ਸਿੰਘ ਜੀ ਦੇ ਦਰ ਤੇ ਜਾਵੇ ਤੇ ਮਨ ਵਿੱਚ ਇਹ ਹੋਵੇ ਕਿ ਮੈਂ ਤਾਂ ਘੰਟਾ ਕੀਰਤਨ ਸੁਣ ਰਿਹਾ ਹਾਂ ਕਿ ਫਲਾਣੀ ਚੀਜ਼ ਮਿਲੇ, ਇਹ ਵੀ ਚੰਗਾ ਹੈ, ਕੋਈ ਗੱਲ ਨਹੀਂ, ਪਰ ਕਿਤੇ ਉਹ ਟੋਆ ਟੱਪ ਜਾਵੇ। ਮੈਂ ਤਾਂ ਕੀਰਤਨ ਸੁਣ ਰਿਹਾ ਹਾਂ, ਬਾਬਾ ਦੀਪ ਸਿੰਘ ਜੀ, ਆਪ ਜੀ ਦੀ ਖ਼ੁਸ਼ੀ ਚਾਹੀਦੀ ਹੈ। ਵੇਖੋ ਸੁਆਦ। ਇੱਕ ਸਿੰਘ ਸਾਹਿਬ ਨੇ ਦਾਸ ਨੂੰ ਇੱਕ ਬਚਨ ਸੁਣਾਇਆ ਸੀ। ਉਹ ਕਹਿਣ ਲੱਗੇ ਕਿ ਜਿਹੜਾ ਬਾਬਾ ਦੀਪ ਸਿੰਘ ਜੀ ਦੇ ਦਰ 'ਤੇ, ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਦੇ ਦਰ 'ਤੇ ਕਾਮਨਾ ਰੱਖ ਕੇ ਵੀ ਸਮਾਂ ਦੇ ਰਿਹਾ ਹੈ, ਚੱਲੋ ਉਹ ਵੀ ਵਧੀਆ ਹੈ, ਕੋਈ ਗੱਲ ਨਹੀਂ ਪਰ ਉਹ ਕਹਿਣ ਲੱਗੇ ਕਿ ਜੇ ਇਹ ਟੋਆ ਟੱਪ ਜਾਵੇ ਕਿ ਹੇ ਗੁਰੂ ਰਾਮਦਾਸ ਜੀ ! ਤੇਰੀ ਖ਼ੁਸ਼ੀ ਲਈ ਘੰਟਾ-ਦੋ ਘੰਟੇ ਆ ਰਿਹਾ ਹਾਂ। ਬਾਬਾ ਦੀਪ ਸਿੰਘ ਜੀ, ਆਪ ਜੀ ਦੀ ਖ਼ੁਸ਼ੀ ਲੈਣ ਲਈ ਘੰਟਾ-ਦੋ ਘੰਟੇ ਆ ਰਿਹਾ ਹਾਂ। ਕੋਈ ਝਾੜੂ ਦੀ ਸੇਵਾ, ਜੋੜਿਆਂ ਦੀ ਸੇਵਾ ਜਾਂ ਜਲ ਦੀ ਸੇਵਾ, ਭਾਂਡਿਆਂ ਦੀ ਸੇਵਾ ਹੋ ਰਹੀ ਹੈ ਤੇ ਸਿੰਘ ਸਾਹਿਬ ਜੀ ਨੇ ਬਚਨ ਸੁਣਾਇਆ ਕਿ ਕਾਮਨਾ ਤੋਂ ਰਹਿਤ ਹੋ ਕੇ ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਦੇ ਦਰ 'ਤੇ, ਬਾਬਾ ਦੀਪ ਸਿੰਘ ਜੀ ਦੇ ਦਰ 'ਤੇ ਜਾਂਦਾ ਹੈ, ਤੇ ਬਾਬਾ ਦੀਪ ਸਿੰਘ ਜੀ ਦੀ ਸ਼ਕਤੀ, ਬਖ਼ਸ਼ਿਸ਼, ਧੰਨ ਧੰਨ ਸ੍ਰੀ ਗੁਰੂ ਰਾਮਦਾਸ ਜੀ ਦੀ ਬਖ਼ਸ਼ਿਸ਼, ਸ਼ਕਤੀ ਉਸ ਸਿੱਖ ਕੋਲ ਆਉਣੀ ਸ਼ੁਰੂ ਹੋ ਜਾਂਦੀ ਹੈ। ਇਹ ਇੰਨੀ ਅਨਮੋਲ ਦਾਤ ਹੈ, ਕਾਮਨਾ ਰਹਿਤ ਹੋ ਕੇ ਸੇਵਾ ਕਰਨੀ। ਇਹ ਗੱਲ ਵੱਡੀ ਹੈ। ਬਾਕੀ ਕਾਮਨਾ ਰੱਖ ਕੇ ਵੀ ਕਰੋ, ਕੋਈ ਗੱਲ ਨਹੀਂ। ਬੰਦਾ ਗ਼ਲਤ ਪਾਸੇ ਤਾਂ ਨਹੀਂ ਜਾ ਰਿਹਾ। ਚੰਗੇ ਪਾਸੇ ਹੀ ਜਾ ਰਿਹਾ ਹੈ।



ਮਹਾਰਾਜ ਜੀ ਕਹਿਣ ਲੱਗੇ ਭਾਈ ਧਿੰਗ ਜੀ ਨੂੰ, ਕੋਸ਼ਿਸ਼ ਕਰੋ, ਕਾਮਨਾ ਤੋਂ ਰਹਿਤ ਹੋ ਕੇ ਸੇਵਾ ਸਿਮਰਨ ਕਰੋ। ਗੁਰੂ ਨਾਨਕ ਮਹਾਰਾਜ ਦੀ ਬਖ਼ਸ਼ਿਸ਼, ਸ਼ਕਤੀ, ਤੇਰੇ ਕੋਲ ਆਉਣੀ ਸ਼ੁਰੂ ਹੋ ਜਾਵੇਗੀ।

ਦੂਜਾ ਬਚਨ ਬੜਾ ਮਨ ਨੂੰ ਵੱਜਾ। ਉਹ ਤੁਸੀਂ ਵੀ ਸੰਭਾਲਿਓ ਤੇ ਦਾਸ ਦੀ ਵੀ ਅਰਦਾਸ ਕਰਿਓ। ਮਹਾਰਾਜ ਜੀ ਨੇ ਭਾਈ ਧਿੰਗ ਜੀ ਨੂੰ ਦੂਜਾ ਬਚਨ ਦਿੱਤਾ—ਭਾਈ ਧਿੰਗ, ਦੂਜਾ ਬਚਨ ਸੰਭਾਲ ਕਿ ਜਿਹੜਾ ਕਹਿ ਰਿਹਾ ਹੈ ਕਿ ਤਨ ਤੇ ਮਨ ਦੇ ਦੁੱਖ ਨਿਵਿਰਤ ਨਹੀਂ ਹੋ ਰਹੇ ਤੇ ਦੂਜਾ ਬਚਨ ਸੰਭਾਲ। ਦੂਜਾ ਬਚਨ ਦਿੱਤਾ, ਜਿਹੜਾ ਸਮਾਂ ਵਿਹਲਾ ਹੋਵੇ, ਉਸ ਨੂੰ ਵੀ ਸਫਲ ਕਰਨਾ ਸਿੱਖ ਲੈ। ਬੜੀ ਵੱਡੀ ਗੱਲ ਹੈ। ਵਿਹਲਾ ਸਮਾਂ ਵੀ ਸਫਲਾ ਕਰਨਾ ਆ ਜਾਵੇ। ਦਾਸ ਕਹਿੰਦਾ ਹੈ, ਸਮਝ ਲਓ, ਕਲਗੀਧਰ ਪਿਤਾ ਜੀ ਤੁਹਾਡੇ ਨਾਲ ਹੀ ਆ ਗਏ ਹਨ। ਬੜੀ ਵੱਡੀ ਗੱਲ ਹੈ। ਕਈ ਵਾਰ ਆਪਾਂ ਸੋਚਦੇ ਹਾਂ ਕਿ ਪੰਜ ਬਾਣੀਆਂ, ਰਹਰਾਸਿ ਸਾਹਿਬ, ਸੋਹਿਲਾ ਸਾਹਿਬ ਪੜ੍ਹ ਲਈ ਤੇ ਹੋ ਗਿਆ ਕੰਮ ਖ਼ਤਮ। ਸੁਖਮਨੀ ਸਾਹਿਬ ਦਾ ਪਾਠ ਹੋ ਗਿਆ ਤੇ ਕੰਮ ਖ਼ਤਮ। ਹੁਣ ਮੈਂ ਦੋ ਘੰਟੇ ਵਿਹਲਾ ਹਾਂ ਤੇ ਲਗਾਓ ਟੀ.ਵੀ.। ਹੁਣ ਦੋ ਘੰਟੇ ਵਿਹਲਾ ਹਾਂ, ਲਗਾਓ ਸੀਰੀਅਲ। ਹੁਣ ਦੋ ਘੰਟੇ ਵਿਹਲੇ ਹਾਂ, ਆ ਜਾਓ ਚਾਰ ਭੈਣਾਂ ਤੇ ਗੱਲਾਂ ਕਰੀਏ।

ਮਹਾਰਾਜ ਜੀ ਕਹਿੰਦੇ, ਜਿਹੜਾ ਵਿਹਲਾ ਸਮਾਂ ਲਾਈਫ ਵਿੱਚ ਆਉਂਦਾ ਹੈ, ਨੇਮ ਹੋ ਗਿਆ ਹੈ, ਪਰ ਵਿਹਲੇ ਸਮੇਂ ਨੂੰ ਜਿਹੜਾ ਸਫਲਾ ਕਰਨਾ ਸਿੱਖ ਲਵੇ, ਉਸ ਦੇ ਦੁੱਖ ਨਵਿਰਤ ਹੋਣੇ ਸ਼ੁਰੂ ਹੋ ਜਾਂਦੇ ਹਨ। ਗੁਰਬਾਣੀ ਵਿੱਚ ਵੀ ਇਸ ਬਾਰੇ ਸੋਝੀ ਦਿੱਤੀ ਗਈ ਹੈ :

*ਦਿਨੁ ਰਾਤੀ ਆਰਾਧਹੁ ਪਿਆਰੋ ਨਿਮਖ ਨ ਕੀਜੈ ਢੀਲਾ॥*

(ਅੰਗ ੪੯੮)

ਇਹ ਦੂਜਾ ਬਚਨ ਮਹਾਰਾਜ ਜੀ ਨੇ ਦਿੱਤਾ, ਦਾਸ ਨੂੰ ਬੜਾ ਕੰਮ ਆਇਆ। ਵਿਹਲੇ ਸਮੇਂ ਨੂੰ ਵੀ ਸਫਲਾ ਕਰਨ ਦਾ ਯਤਨ ਕਰ। ਦਾਸ ਨੇ ਕਈ ਬੀਬੀਆਂ ਵੇਖੀਆਂ ਹਨ। ਡਾਇਰੀ ਵੀ ਲਿਖਦੀਆਂ ਹਨ। ਹਿਰਦੇ ਦੀ ਡਾਇਰੀ 'ਤੇ ਵੀ ਲਿਖ ਲੈਣਾ। ਤੀਜਾ ਬਚਨ ਮਹਾਰਾਜ ਗੁਰੂ ਅੰਗਦ ਦੇਵ ਜੀ ਨੇ ਭਾਈ ਪਿੰਗ ਜੀ ਨੂੰ ਕੀਤਾ ਕਿ ਅੰਮ੍ਰਿਤ ਵੇਲਾ ਸੰਭਾਲਣਾ ਹੈ।

ਚੌਥਾ ਬਚਨ ਅੱਜ ਨਾਲ ਸੰਬੰਧਤ ਹੈ। ਜਿਹੜਾ ਵਿਸ਼ਾ ਹੈ, ਗੁਰੂ ਨਾਨਕ ਮਹਾਰਾਜ ਦੇ ਘਰ ਦੀ ਸੱਤਵੀਂ ਕਲਾਸ ਕਿ ਮਨ ਗੁਰਬਾਣੀ ਦੀ ਡੂੰਘਾਈ ਤੇ ਖੋਜ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ। ਇਹ ਮਹਾਰਾਜ ਜੀ ਨੇ ਚੌਥਾ ਬਚਨ ਕੀਤਾ। ਦਾਸ ਹੈਰਾਨ ਹੋ ਗਿਆ। ਭਾਈ ਵੀਰ ਸਿੰਘ ਜੀ ਨੇ ਇਸ ਸਾਖੀ ਨੂੰ ਬੜੇ ਪਿਆਰ ਨਾਲ ਲਿਖਿਆ ਹੈ। ਇਹ ਸਾਖੀ ਅਸ਼ਟ ਗੁਰੂ ਚਮਤਕਾਰ ਵਿੱਚ ਹੈ। ਪਹਿਲਾਂ ਬਚਨ, ਕਾਮਨਾ ਤੋਂ ਰਹਿਤ ਹੋ ਕੇ ਸੇਵਾ ਸਿਮਰਨ ਕਰ। ਦੂਜਾ ਬਚਨ, ਵਿਹਲੇ ਵਕਤ ਨੂੰ ਵੀ ਸੰਭਾਲਣਾ ਹੈ ਤੇ ਤੀਜਾ ਅੰਮ੍ਰਿਤ ਵੇਲਾ ਸੰਭਾਲਣਾ ਹੈ। ਚੌਥਾ ਬਚਨ, ਗੁਰੂ ਅੰਗਦ ਦੇਵ ਜੀ ਕਹਿੰਦੇ, ਜਦੋਂ ਤੇਰਾ ਮਨ ਡੋਲੇ, ਬੜਾ ਕੰਮ ਆਉਣ ਵਾਲਾ ਹੈ। ਮਹਾਰਾਜ ਜੀ ਕਹਿਣ ਲੱਗੇ ਕਿ, ਜਦੋਂ ਤੇਰਾ ਮਨ ਡੋਲੇ, ਉਦੋਂ ਗੁਰਬਾਣੀ ਵਿਚਾਰ ਕੇ ਪੜ੍ਹੀਂ। ਜਦੋਂ ਵਿਚਾਰ ਕੇ ਪੜ੍ਹੇਂਗਾ ਤੇ ਡੋਲਣ ਦੀ ਦਵਾਈ ਗੁਰੂ ਨਾਨਕ ਮਹਾਰਾਜ ਗੁਰਬਾਣੀ ਦੇ ਵਿਚਾਰਨ ਵਿੱਚੋਂ ਦੇਣਗੇ। ਬੜੀ ਡੂੰਘੀ ਗੱਲ ਹੈ। ਜਦੋਂ ਮਨ ਡੋਲੇ। ਅੱਜ ਸਾਡੇ ਕੋਲ ਸੰਪੂਰਨ ਬਾਣੀ ਹੈ। ਜਦੋਂ ਮਨ ਡੋਲੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਅਗਵਾਈ ਲੈ ਲਓ। ਜਦੋਂ ਗੁਰਬਾਣੀ ਵਿਚਾਰ ਕੇ, ਖੋਜ ਕੇ ਪੜ੍ਹੋਗੇ ਤੇ ਜਿਸ ਗੱਲ ਤੋਂ ਡੋਲ ਰਹੇ ਹਾਂ, ਗੁਰੂ ਨਾਨਕ ਮਹਾਰਾਜ ਉਸ ਦੀ ਦਵਾਈ ਗੁਰਬਾਣੀ ਦੇ ਖੋਜਣ ਵਿੱਚੋਂ ਦੇਣੀ ਸ਼ੁਰੂ ਕਰ ਦੇਣਗੇ। ਗੁਰੂ ਸਾਹਿਬ ਗੱਲਾਂ ਕਰਦੇ ਹਨ। ਇਥੇ ਇੰਜ ਕਰ। ਜਦੋਂ ਮਨ ਡੋਲੇ, ਇਹ ਗੁਰਬਾਣੀ ਵਿੱਚੋਂ ਸ਼ਕਤੀ ਲਈਂ। ਗੁਰੂ ਨਾਨਕ ਸਾਹਿਬ ਡੋਲਣ ਦੀ ਦਵਾਈ ਦੇਣਗੇ। ਇਹ ਗੁਰੂ ਨਾਨਕ ਦੇ ਘਰ ਦੀ ਸੱਤਵੀਂ ਕਲਾਸ— ਮਨ ਗੁਰਬਾਣੀ ਦੀ ਖੋਜ ਤੇ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ। ਆਓ ਜੀ, ਇਹ ਪੰਕਤੀਆਂ ਪੜ੍ਹਦਿਆਂ ਆਪਣੀ ਅਰਦਾਸ ਕਰੀਏ ਕਿ ਹੇ ਸਤਿਗੁਰੂ ਜੀ, ਸਾਨੂੰ ਸਤਸੰਗਤ ਦੀਆਂ ਘੜੀਆਂ ਬਖਸ਼ਿਸ਼ ਕਰ ਦਿਓ ਜਿੱਥੋਂ ਇਹ ਕਲਾਸਾਂ ਮਿਲਦੀਆਂ ਹਨ।

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੧੯੪)



## ਅਠਵੀਂ ਕਲਾਸ

# ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ ਆਉਣੀ ਸ਼ੁਰੂ ਹੋ ਜਾਵੇਗੀ

ਅੰਦਰ ਦੀ ਗੱਲ ਆਪ ਜੀ ਜਾਣਦੇ ਹੋ ਜਾਂ ਗੁਰੂ ਸਾਹਿਬ ਜਾਣਦੇ ਹਨ, ਪਰ ਹੱਥ ਜੋੜ ਕੇ ਬੇਨਤੀ ਹੈ ਕਿ ਇਹ ਅਰਦਾਸਾਂ ਤੁਹਾਡੇ ਅੰਦਰੋਂ ਨਿਕਲਣ। ਇਹ ਬੇਨਤੀਆਂ ਤੁਹਾਡੇ ਅੰਦਰੋਂ ਨਿਕਲਣ। ਇਹ ਜੋਦੜੀਆਂ ਅੰਦਰੋਂ ਨਿਕਲਣ ਕਿ ਹੇ ਗ਼ਰੀਬ ਨਿਵਾਜ ! ਮੇਰੇ ਕਰਮਾਂ 'ਤੇ ਤਰਸ ਕਰ ਦਿਓ। ਸੰਗਤ ਵਿੱਚ ਬੈਠ ਕੇ ਕਥਾ, ਕੀਰਤਨ ਸਰਵਣ ਕਰਨ ਦਾ ਤੇ ਮੰਨਣ ਦਾ ਮੇਰੇ ਅੰਦਰ ਸ਼ੌਂਕ ਪੈਦਾ ਕਰ ਦਿਓ। ਆਮ ਕਹਾਵਤ ਹੈ ਕਿ ਸ਼ੌਂਕ ਦਾ ਕੋਈ ਮੁੱਲ ਨਹੀਂ। ਕਿਸੇ ਚੀਜ਼ ਦਾ ਸ਼ੌਂਕ ਲੱਗ ਜਾਵੇ, ਉਹ ਅਨੰਦ ਹੀ ਵੱਖਰਾ ਹੈ, ਚਾਅ ਲੱਗ ਜਾਵੇ। ਇਹ ਅੰਦਰੋਂ ਅਰਦਾਸਾਂ ਕਰਨਾ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

ਕੁਝ ਦਿਨ ਪਹਿਲਾਂ ਰਿਸ਼ਤੇਦਾਰੀ ਵਿੱਚੋਂ ਇਕ ਵੀਰ, 46 ਕੁ ਸਾਲ ਉਮਰ ਹੋਵੇਗੀ ਤੇ ਦਾਸ ਨਾਲ ਬੜੀਆਂ ਸੁਹਣੀਆਂ, 15 ਕੁ ਮਿੰਟ ਭਲਾਈ ਕੇਂਦਰ ਆਹਮੋ-ਸਾਹਮਣੇ ਗੱਲਾਂ ਕਰਕੇ ਗਏ। ਕੋਈ ਦਿਲ ਦੀ ਗੱਲ ਸੀ। ਗੱਲਾਂ ਵੀ ਬੜੀਆਂ ਉਨ੍ਹਾਂ ਨੇ ਪਿਆਰ ਵਾਲੀਆਂ ਤੇ ਵਜ਼ਨਦਾਰ ਕੀਤੀਆਂ। ਮਿਲਣ ਆਏ ਸੀ ਤੇ ਅਗਲੇ ਦਿਨ ਹੀ 2.30 ਕੁ ਵਜੇ ਦਾਸ ਨੂੰ ਸੁਨੇਹਾ ਆਇਆ ਕਿ ਉਹ ਚੜ੍ਹਾਈ ਕਰ ਗਏ ਹਨ ਤੇ 5.30 ਵਜੇ ਸਸਕਾਰ ਹੈ। ਜਿਵੇਂ ਬੰਦਾ ਇਕ ਦਿਨ ਪਹਿਲਾਂ ਮਿਲਿਆ ਹੋਵੇ ਤੇ ਉਸ ਨਾਲ ਗੱਲਾਂ ਵੀ ਕੀਤੀਆਂ ਹੋਣ, ਪਰ ਚਿੱਤ-ਚੇਤਾ ਵੀ ਨਹੀਂ ਕਿ ਉਨ੍ਹਾਂ ਨੇ ਚਲੇ ਜਾਣਾ ਹੈ।

ਇਹ ਦਿਮਾਗ਼ ਵਿੱਚ ਬਿਠਾਓ। ਜਦੋਂ ਸੁਨੇਹਾ ਆਉਂਦਾ ਹੈ ਤੇ ਇਕਦਮ ਬੁਲਾ ਸਕਦਾ ਹੈ ਤੇ ਉਸ ਵੇਲੇ ਕੋਈ ਚੀਜ਼ ਨਾਲ ਨਹੀਂ ਜਾਂਦੀ, ਪਰ ਜਿਹੜੀਆਂ ਘੜੀਆਂ ਤੁਸੀਂ ਸੰਗਤ ਵਿੱਚ ਬਤੀਤ ਕੀਤੀਆਂ ਹੋਣ, ਇਹ ਮਰਨ ਤੋਂ ਪਹਿਲਾਂ ਹੀ ਉਥੇ ਪਹੁੰਚ ਜਾਂਦੀਆਂ ਹਨ।

ਸੱਜਣ ਬਣ ਕੇ ਸਾਥ ਦਿੰਦੀਆਂ ਹਨ। ਇਸ ਲਈ ਅੰਦਰੋਂ ਅਰਦਾਸਾਂ ਕਰੋ, ਹੇ ਸਤਿਗੁਰੂ ਜੀ! ਸੰਗਤ ਵਿੱਚ ਬੈਠ ਕੇ ਕਥਾ-ਕੀਰਤਨ ਸਰਵਣ ਕਰਨ ਦਾ, ਮੰਨਣ ਦਾ, ਮੇਰੇ ਅੰਦਰ ਸ਼ੌਂਕ ਭਰ ਦਿਉ। ਸ਼ੌਂਕ ਦਾ ਅਨੰਦ ਹੀ ਵੱਖਰਾ ਹੈ। ਇਹ ਸਾਰੇ ਆਪਣੇ ਲਈ ਅਰਦਾਸ ਕਰਿਆ ਕਰੋ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੭੯੪)

ਸਾਨੂੰ ਸੰਗਤ ਦੀਆਂ ਘੜੀਆਂ ਮਿਲਣ। ਦਾਸ ਕਈ ਭੈਣਾਂ ਵੇਖਦਾ ਹੈ, ਦਰਬਾਰ ਸਾਹਿਬ ਜਿੱਥੇ ਰਾਗੀ ਸਿੰਘ ਕੀਰਤਨ ਕਰਦੇ ਹਨ ਤੇ ਸਾਹਮਣੇ ਵਾਲੇ ਪਾਸੇ ਬੀਬੀਆਂ ਬੈਠਦੀਆਂ ਹਨ। ਦਾਸ ਕਈ ਵਾਰ ਦੇਖਦਾ ਹੈ, ਕਈ ਵੀਰ ਤੇ ਭੈਣਾਂ ਗੁਰੂ ਰਾਮਦਾਸ ਜੀ ਦੇ ਦਰ 'ਤੇ ਜਾਂਦੇ ਹਨ ਤੇ ਨੇਤਰ ਬੰਦ ਕਰਕੇ ਦੋ-ਦੋ ਘੰਟੇ, ਡੇਢ-ਡੇਢ ਘੰਟਾ ਆਪਣੇ ਅਭਿਆਸ ਵਿੱਚ, ਕੀਰਤਨ ਵਿੱਚ, ਸਿਮਰਨ ਵਿੱਚ, ਨਾਮ ਵਿੱਚ ਜੁੜਦੇ ਹਨ। ਜਦੋਂ ਇੰਝ ਕਿਸੇ ਨੇ ਦਰਬਾਰ ਸਾਹਿਬ ਅੰਦਰ ਚੌਕੜਾ ਮਾਰਿਆ ਹੁੰਦਾ ਹੈ ਤਾਂ ਮਨ ਨੂੰ ਠੰਡ ਪੈਂਦੀ ਹੈ ਕਿ ਸ਼ੁਕਰ ਹੈ ਕੁਝ ਸੰਗਤ ਦੇ ਪ੍ਰੇਮੀਆਂ ਦੇ ਮਨ ਵਿਚ ਚਾਓ ਆਇਆ ਹੈ ਕਿ ਗੁਰੂ ਰਾਮਦਾਸ ਜੀ ਦੇ ਦਰ 'ਤੇ ਵੀ ਦੋ-ਦੋ ਘੰਟੇ ਚੌਕੜੇ ਮਾਰਨੇ ਹਨ। ਬਹੁਤ ਖ਼ੁਸ਼ੀ ਹੁੰਦੀ ਹੈ। ਤੁਸੀਂ ਹੈਰਾਨ ਹੋ ਜਾਓਗੇ, ਸੰਗਤ ਵਿੱਚ ਆ ਕੇ ਕਈ ਵਾਰ ਬੰਦਾ ਸੋਚਦਾ ਹੈ, ਮੈਂ ਅਸਮਾਨੇ ਚੜ੍ਹਿਆ ਹੋਇਆ ਹਾਂ। ਮੇਰੇ ਵਰਗਾ ਕੋਈ ਨਹੀਂ। ਆਮ ਬੰਦੇ ਦੇ ਦਿਮਾਗ਼ ਵਿੱਚ ਆ ਜਾਂਦਾ ਹੈ ਪਰ ਅੰਮ੍ਰਿਤਸਰ ਦੀ ਸੰਗਤ ਵਿੱਚ ਇਹੋ ਜਿਹੀ ਬੱਚੀ ਹੈ, ਸਾਡੇ ਵਾਸਤੇ ਅੱਧਾ ਚੁਪਹਿਰਾ ਕੱਟਣਾ ਔਖਾ ਹੈ। ਤਿੰਨ ਘੰਟੇ ਵੀ ਕੱਟਣੇ ਔਖੇ ਜਾਪਦੇ ਹਨ। ਆਮ ਚੁਪਹਿਰਾ ਕੱਟਣਾ ਹੋਵੇ ਤੇ ਛੇ ਘੰਟੇ ਚਾਹੀਦੇ ਹਨ, ਭਾਵੇਂ ਸ਼ਹੀਦਾਂ ਸਾਹਿਬ, ਭਾਵੇਂ ਦਰਬਾਰ ਸਾਹਿਬ, ਉਹ ਵੀ ਬੜੀ ਵਿਲ ਪਾਵਰ, ਕਿਰਪਾ ਚਾਹੀਦੀ ਹੈ ਤੇ ਆਪ ਜੀ ਹੈਰਾਨ ਹੋਵੋਗੇ, ਉਹ ਬੱਚੀ ਦੋ ਚੁਪਹਿਰੇ ਇਕੱਠੇ ਕੱਟਦੀ ਹੈ। ਨਾਮ ਦੀ ਇੰਨੀ ਭੁੱਖ। ਅੰਦਰ ਇੰਨਾ ਚਾਓ। ਗੁਰੂ ਦੇ ਚਰਨਾਂ ਨਾਲ ਇੰਨਾ ਪਿਆਰ। ਇਹ ਸੰਗਤ ਵਿੱਚ ਆ ਕੇ ਜਦੋਂ ਕੋਈ ਸਰਵਣ ਕਰਦਾ ਹੈ, ਆਪਣੇ ਤੋਂ ਵੀ ਵਧੇਰੇ ਪਿਆਰ ਕਰਨ ਵਾਲੀਆਂ ਗੱਲਾਂ ਤੇ ਕਈ ਵਾਰ ਅੰਦਰ ਚਾਓ ਆ ਜਾਂਦਾ ਹੈ:

*ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ॥*

(ਅੰਗ ੭੦੩)

ਇਹ ਕਿਤੇ ਮੇਰੇ 'ਤੇ ਵੀ ਕਿਰਪਾ ਹੋ ਜਾਵੇ, ਬਖ਼ਸ਼ਸ਼ ਹੋ ਜਾਵੇ। ਇਸ ਕਰਕੇ ਇਹ ਅਰਦਾਸ ਕਰੋ ਕਿ ਹੇ ਸਤਿਗੁਰੂ ਜੀ, ਮੈਨੂੰ ਸੰਗਤ ਬਖ਼ਸ਼ ਦਿਓ। ਇਹ ਘੜੀਆਂ ਨਾਲ ਜਾਂਦੀਆਂ ਹਨ। ਸੰਗਤ ਦੀਆਂ ਘੜੀਆਂ ਮਹਾਰਾਜ ਜੀ, ਮੈਨੂੰ ਵੀ ਬਖ਼ਸ਼ ਦਿਓ :

*ਸੰਤਸੰਗਤਿ ਸਿਉ ਮੇਲੁ ਭਇਆ ਹਰਿ ਹਰਿ ਨਾਮਿ ਸਮਾਏ ਰਾਮ॥*

(ਅੰਗ ੭੭੧)

ਇੱਥੇ ਆ ਕੇ ਅਗਲੀਆਂ ਕਲਾਸਾਂ ਮਿਲਦੀਆਂ ਹਨ। ਜੇ ਕੋਈ ਨਹੀਂ ਪਹੁੰਚਿਆ ਹੁੰਦਾ ਹੈ ਤੇ ਪਹੁੰਚਣ ਦੀ ਗੱਲ ਮਿਲ ਜਾਂਦੀ ਹੈ ਤੇ ਜਿਹੜਾ ਪਹੁੰਚਿਆ ਹੁੰਦਾ ਹੈ, ਆਪਣੇ ਤੋਂ ਵੱਡੇ ਦੀ ਗੱਲ ਸੁਣ ਕੇ ਮਨ ਵਿੱਚ ਹਉਮੈ ਨਿਕਲ ਜਾਂਦੀ ਹੈ।

*ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ॥*
*ਹਉਮੈ ਰੋਗੁ ਗਇਆ ਭਉ ਭਾਗਾ ਸਹਜੇ ਸਹਜਿ ਮਿਲਾਇਆ॥*

(ਅੰਗ ੭੭੩)

ਇਹ ਸੰਗਤ ਵਿੱਚ ਆਉਣ ਦੇ ਲਾਭ ਹਨ। ਹੁਣ ਅੱਠਵੀਂ ਕਲਾਸ ਦੀ ਵਾਰੀ ਹੈ। ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਕਲਾਸਾਂ ਦਾ ਪ੍ਰਕਰਨ ਚੱਲ ਰਿਹਾ ਹੈ। ਮਾੜੀ ਮੋਟੀ ਕਲਾਸ ਅੱਗੇ-ਪਿੱਛੇ ਹੋ ਸਕਦੀ ਹੈ, ਪਰ ਇਕ ਸੋਚ ਹੈ, ਮਹਾਂਪੁਰਸ਼ਾਂ ਦੀ। ਅੰਦਾਜ਼ਨ ਕਲਾਸਾਂ ਲਿਖ ਕੇ ਆਪ ਜੀ ਅੱਗੇ ਰੱਖ ਰਹੇ ਹਾਂ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਲਈ ਅੰਦਰ ਉੱਦਮ ਆਉਣਾ ਸ਼ੁਰੂ ਹੋ ਜਾਵੇਗਾ। ਹਾਲੇ ਗੁਰਬਾਣੀ ਦੇ ਅਰਥ ਨਹੀਂ ਪਤਾ। ਗੁਰਬਾਣੀ ਦਾ ਰਸ ਨਹੀਂ ਪਤਾ। ਉੱਦਮ ਆਉਣਾ ਸ਼ੁਰੂ ਹੋ ਜਾਵੇਗਾ। ਸਿਰਫ਼ ਉੱਦਮ।

ਸ੍ਰੀ ਗੁਰੂ ਅਮਰਦਾਸ ਜੀ ਦਾ ਦਿਹਾੜਾ ਸੀ ਤੇ ਸਾਡਾ ਜਲੰਧਰ ਦਾਨਾ ਮੰਡੀ ਕੀਰਤਨ ਦਾ ਪ੍ਰੋਗਰਾਮ ਸੀ। ਉਥੇ ਇਸ਼ਤਿਹਾਰ ਵੰਡੇ ਗਏ ਸੀ—13 ਸਾਲ ਦੇ ਛੋਟੇ ਬੱਚੇ ਜਪੁ ਜੀ ਸਾਹਿਬ, ਚੌਪਈ ਸਾਹਿਬ ਜ਼ੁਬਾਨੀ ਯਾਦ ਕਰਨ 'ਤੇ ਉਨ੍ਹਾਂ ਨੂੰ ਗੁੱਟ ਦੀ ਘੜੀ ਦਾ ਪਿਆਰ ਦਿੱਤਾ ਜਾਵੇਗਾ। ਉਨ੍ਹਾਂ ਵਿੱਚੋਂ 12 ਬੱਚੇ ਨਿਕਲੇ ਜਿਨ੍ਹਾਂ ਨੂੰ ਜਪੁਜੀ ਸਾਹਿਬ ਅਤੇ ਚੌਪਈ ਸਾਹਿਬ ਤੋਂ ਇਲਾਵਾ ਰਹਰਾਸਿ ਸਾਹਿਬ, ਸੋਹਿਲਾ ਸਾਹਿਬ ਵੀ ਯਾਦ ਹੈ। ਅਨੰਦੁ ਸਾਹਿਬ ਛੇ ਪਉੜੀਆਂ। ਉਨ੍ਹਾਂ 12 ਬੱਚਿਆਂ ਨੂੰ ਸਟੇਜ 'ਤੇ ਵੱਡੇ ਰੈਬਰ ਕੂਲਰ ਦਿੱਤੇ ਗਏ। ਸਿੰਘ ਸਾਹਿਬ ਜੀ ਨੇ ਡਿਊਟੀ ਨਿਭਾਈ। ਉਨ੍ਹਾਂ ਪੌਣੇ ਚਾਰ ਸੌ ਬੱਚੇ ਵਿੱਚੋਂ ਕੁਝ ਬੱਚੇ ਇਹੋ ਜਿਹੇ ਨਿਕਲੇ ਜਿਨ੍ਹਾਂ ਨੇ ਜਪੁਜੀ ਸਾਹਿਬ, ਚੌਪਈ ਸਾਹਿਬ ਤੋਂ ਇਲਾਵਾ ਜਾਪੁ ਸਾਹਿਬ ਵੀ ਕੰਠ, ਅਨੰਦੁ ਸਾਹਿਬ ਸੰਪੂਰਨ 40 ਪਉੜੀਆਂ ਵਾਲਾ ਕੰਠ, ਰਹਰਾਸਿ ਸਾਹਿਬ ਕੰਠ, ਸੋਹਿਲਾ ਸਾਹਿਬ ਕੰਠ, ਉਨ੍ਹਾਂ 6 ਬੱਚਿਆਂ ਨੂੰ ਸਾਈਕਲ ਦਿੱਤੇ ਗਏ। ਤਿੰਨ ਕੁ ਹਜ਼ਾਰ ਦਾ ਸਾਈਕਲ ਹੈ। ਪੌਣੇ ਚਾਰ ਸੌ ਘੜੀਆਂ ਤੇ 12 ਰੈਬਰ ਕੂਲਰ।

ਹੁਣ ਭਾਵੇਂ ਉਨ੍ਹਾਂ ਬੱਚਿਆਂ ਦੇ ਮਾਈਂਡ (ਦਿਮਾਗ਼) ਵਿੱਚ ਸਾਈਕਲ ਹੈ, ਘੜੀ ਹੈ ਜਾਂ ਰੈਬਰ ਕੂਲਰ ਹੈ, ਪਰ ਇੰਨਾ ਸ਼ੁਕਰ ਹੈ ਕਿ ਗੁਰੂ ਨਾਨਕ ਦੇਵ ਜੀ ਦੇ ਸਕੂਲ ਵਿੱਚ ਗੁਰਬਾਣੀ ਪੜ੍ਹਨ ਵਾਸਤੇ ਦਾਖਲਾ ਸ਼ੁਰੂ ਹੋ ਗਿਆ ਹੈ। ਇੱਕ ਉਪਰਾਲਾ, ਉੱਦਮ। ਹਾਲੇ ਗੁਰਬਾਣੀ ਦਾ ਰਸ ਨਹੀਂ ਪਤਾ। ਅਰਥ ਨਹੀਂ ਪਤਾ। ਇਹ ਪਹਿਲੀ ਕਲਾਸ ਹੈ ਕਿ ਗੁਰਬਾਣੀ ਪੜ੍ਹਨ ਲਈ ਉੱਦਮ ਸ਼ੁਰੂ ਹੋ ਗਿਆ ਹੈ।

ਗੁਰੂ ਨਾਨਕ ਦੇਵ ਜੀ ਦੇ ਘਰ ਦੀ ਦੂਜੀ ਕਲਾਸ। ਸੰਗਤ ਕਰਦਿਆਂ ਕਰਦਿਆਂ ਬੰਦਾ ਦੂਜੀ ਕਲਾਸ ਵਿੱਚ ਚੜ੍ਹ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ ਕੀ ਹੈ ? ਮਨ ਪੁਣਿਆ ਜਾਂਦਾ ਹੈ ਤੇ ਚੰਗੇ ਤੇ ਮੰਦੇ ਦੀ ਪਹਿਚਾਨ ਹੋ ਜਾਂਦੀ ਹੈ। ਹਾਲੇ ਨਿੰਦਿਆ ਛੱਡੀ ਨਹੀਂ, ਝੂਠ ਛੱਡਿਆ ਨਹੀਂ, ਪਰ ਪਹਿਚਾਨ ਹੋ ਗਈ। ਇਹ ਦੂਜੀ ਕਲਾਸ ਹੈ, ਪਹਿਚਾਨ ਹੋ ਗਈ। ਮੰਦੇ ਕੰਮ ਤਿਆਗੇ ਨਹੀਂ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਜੀ ਕਲਾਸ। ਚੰਗੇ ਕੰਮਾਂ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਂਦੀ ਹੈ ਤੇ ਮਾੜੇ ਕੰਮਾਂ ਵੱਲ ਰੁਚੀ ਘਟਣੀ ਸ਼ੁਰੂ ਹੋ ਜਾਂਦੀ ਹੈ। ਹੁਣ ਬਿਊਟੀ ਪਾਰਲਰ ਜਾਣਾ ਘੱਟ ਗਏ। ਹੁਣ ਇਹੋ ਜਿਹੀਆਂ ਗਲਤ ਜਗ੍ਹਾ ਜਾਣਾ ਘੱਟ ਗਿਆ ਜਿੱਥੇ ਗ਼ਲਤ ਚੀਜ਼ਾਂ ਖਾਧੀਆਂ ਜਾਂਦੀਆਂ ਹਨ। ਜੇ ਇਹ ਹੋ ਜਾਵੇ ਤੇ ਸਮਝ ਲਓ ਕਿ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਜੀ ਕਲਾਸ ਵਿੱਚ ਚੜ੍ਹ ਗਏ ਹਾਂ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ—ਕੁਝ ਪੁੰਨ-ਦਾਨ ਕਰਨ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ—ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ। ਹੁਣ ਉਸੇ ਗੁਟਕਾ ਸਾਹਿਬ 'ਤੇ ਇੰਜ ਲੱਗਦਾ ਹੈ ਜਿੱਥੇ ਜਿੱਥੇ ਬਾਣੀ ਚੱਲ ਰਹੀ ਹੈ ਉਥੇ ਨਾਲ ਨਾਲ ਕਲਗੀਧਰ ਪਿਤਾ ਜੀ ਦੇ ਚਰਨ ਵੀ ਚੱਲ ਰਹੇ ਹਨ। ਰਸ ਆਉਣਾ ਸ਼ੁਰੂ ਹੋ ਗਿਆ ਹੈ। ਇਹ ਦਾਸ ਕੀ ਸੁਆਦ ਦੱਸੇ, ਅੱਖ ਦੀ ਪਲਕ ਵੀ ਨਹੀਂ ਝਪਕਦੀ। ਫਿਰ ਇੱਕ-ਇੱਕ, ਦੋ-ਦੋ ਅਸਟਪਦੀਆਂ ਸ਼ੇਰ ਅੱਖ ਵਿੱਚ ਹੀ ਨਿਕਲਦੀਆਂ ਹਨ। ਬਾਣੀ ਵਿੱਚੋਂ ਰਸ ਚੋਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਸੱਤਵੀਂ ਕਲਾਸ—ਮਨ ਗੁਰਬਾਣੀ ਦੀ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ। ਰਤਨ ਲੱਭਣੇ ਸ਼ੁਰੂ ਹੋ ਜਾਂਦੇ ਹਨ।

ਹੁਣ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅੱਠਵੀਂ ਕਲਾਸ। ਇਹ ਦਾਸ ਕੋਲੋਂ ਗੁਰੂ ਸਾਹਿਬ ਸੇਵਾ ਲੈਣ ਤੇ ਤੁਸੀਂ ਨਾਲ ਨਾਲ ਵੇਖਣਾ ਹੈ ਕਿ ਸਾਡੇ ਅੰਦਰ ਦਾ ਸਾਰਾ ਵਜੂਦ ਕਿਵੇਂ ਹੈ।

ਹੈ ਤਾਂ ਉੱਚੀ, ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਅੱਠਵੀਂ ਕਲਾਸ—ਤੁਹਾਡੇ ਅੰਦਰੋਂ ਇਹ ਗੁਣ ਨਜ਼ਰ ਆਉਣੇ ਸ਼ੁਰੂ ਹੋ ਜਾਣਗੇ :

***ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ ਆਉਣੀ ਸ਼ੁਰੂ ਹੋ ਜਾਵੇਗੀ।***

ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ ਆ ਗਈ। ਅੱਠਵੀਂ ਕਲਾਸ। ਵਾਹਿਗੁਰੂ ਦੀ ਇੰਨੀ ਕਿਰਪਾ ਹੋ ਗਈ ਕਿ ਹੁਣ ਮਾਸ ਦੇ ਨੇੜੇ ਨਹੀਂ ਜਾਂਦਾ। ਜੀਵ ਹੱਤਿਆ ਦਾ, ਜ਼ਬਾਨ ਦਾ ਸੁਆਦ ਖ਼ਤਮ ਹੋ ਗਿਆ ਹੈ। ਰੱਬ ਦੇ ਜੀਆਂ ਨੂੰ ਮਾਰਨਾ, ਉਨ੍ਹਾਂ ਨੂੰ ਭੁੰਨ ਕੇ ਖਾਣਾ, ਇਹ ਚੀਜ਼ਾਂ ਖ਼ਤਮ ਹੋ ਗਈਆਂ ਤੇ ਖਾਣੇ ਵਿੱਚ ਸਾਦਗੀ ਆ ਗਈ। ਰੱਬ ਦੇ ਜੀਅ ਮਾਰਨਾ, ਰਸਨਾ ਦੇ ਸੁਆਦ ਲਈ ਇਹ ਖ਼ਤਮ ਹੋ ਜਾਵੇਗਾ। ਸਤਿਗੁਰੂ ਜੀ ਤਰਸ ਕਰਨ, ਇਹ ਕਿਰਪਾ ਸਭ ਤੇ ਹੋਵੇ।

ਕਿਸੇ ਨੇ ਦਾਸ ਨੂੰ ਕਿਹਾ ਸੀ, ਘਰ ਵਿੱਚ ਲਾਲ ਕੀੜੇ ਹੋ ਜਾਂਦੇ ਹਨ ਤੇ ਨਾ ਦਵਾਈ ਪਾਈਏ। ਬੜਾ ਔਖਾ ਸਵਾਲ ਹੈ। ਦਾਸ ਨੇ ਮਹਾਂਪੁਰਸ਼ਾਂ ਨੂੰ ਪੁੱਛਿਆ ਸੀ ਕਿ ਇਸ ਦਾ ਕੀ ਜਵਾਬ ਦੇਈਏ ਕਿ ਜਿੰਨੇ ਮਰਜ਼ੀ ਕੀੜੇ ਘਰ ਵਿੱਚ ਭੁੜਕੀ ਜਾਣ। ਰਸੋਈ ਵਿੱਚ ਮੇਲਾ ਲੱਗਾ ਹੀ ਰਵ੍ਹੇ। ਮਹਾਂਪੁਰਸ਼ਾਂ ਨੇ ਸੁਮੱਤ ਦਿੱਤੀ, ਤੁਹਾਨੂੰ ਚੰਗੀ ਲੱਗੇ ਨਾ ਲੱਗੇ। ਦਾਸ ਬੇਨਤੀ ਕਰ ਦਿੰਦਾ ਹੈ। ਰਸੋਈਆਂ ਵਿੱਚ ਚੰਗੇ ਮੰਦੇ ਕੀੜੇ, ਕਨਖਜੂਰੇ, ਰਸੋਈਆਂ ਵਿੱਚ ਉਨ੍ਹਾਂ ਵਾਸਤੇ ਦਵਾਈ ਪਾਉਣੀ, ਉਸ ਤੋਂ ਬਾਅਦ ਉਨ੍ਹਾਂ ਦੀ ਮੌਤ ਹੋ ਜਾਂਦੀ ਹੈ। ਮਹਾਂਪੁਰਸ਼ਾਂ ਨੇ ਦਾਸ ਨੂੰ ਕਿਹਾ ਸੀ, ਜੋ ਅਸੀਂ ਕਰਦੇ ਹਾਂ, ਇਹ ਇਕ ਅਲੱਗ ਗੱਲ ਹੈ ਪਰ ਜਿਹੜਾ ਆਪਣੀ ਜ਼ਬਾਨ ਦੇ ਸੁਆਦ ਵਾਸਤੇ ਕਿਸੇ ਨੂੰ ਮਾਰ ਕੇ ਖਾਂਦਾ ਹੈ, ਉਹ ਵੱਡਾ ਪਾਪ ਬਣਦਾ ਹੈ।

ਕਬੀਰ ਸਾਹਿਬ ਜੀ ਫੁਰਮਾਉਂਦੇ ਹਨ :



*ਕਬੀਰ ਜੋਰੀ ਕੀਏ ਜੁਲਮੁ ਹੈ ਕਹਤਾ ਨਾਉ ਹਲਾਲੁ ॥*
*ਦਫਤਰਿ ਲੇਖਾ ਮਾਂਗੀਐ ਤਬ ਹੋਇਗੋ ਕਉਨੁ ਹਵਾਲੁ ॥*

(ਅੰਗ ੧੩੭੪)

ਜਦੋਂ ਜ਼ਬਾਨ ਦੇ ਸੁਆਦ ਲਈ ਕਿਸੇ ਨੂੰ ਮਾਰਨਾ, ਉਸ ਸੁਆਦ ਵਾਸਤੇ ਖਾਣਾ, ਉਹ ਫਿਰ ਪਾਪ ਬਣਦਾ ਹੈ। ਇਹ ਚੀਜ਼ ਹੋਰ ਹੈ। ਇਹ ਤਾਂ ਤੁਸੀਂ ਬਾਹਰ ਜਾਓਗੇ ਤੇ ਕਈ ਜੀਵ ਪੈਰ ਥੱਲੇ ਆ ਜਾਂਦੇ ਹਨ, ਉਨ੍ਹਾਂ ਦੀ ਮੌਤ ਹੋ ਜਾਂਦੀ ਹੈ। ਇਹ ਰੱਬ ਦੀ ਸ੍ਰਿਸ਼ਟੀ ਮੁਤਾਬਕ ਉਸ ਦੀ ਕਿਰਿਆ ਚੱਲ ਰਹੀ ਹੈ ਕਿ ਪੈਰ ਥੱਲੇ ਆ ਕੇ ਉਸ ਦੀ ਮੌਤ ਲਿਖੀ ਹੀ ਇੰਜ ਹੈ, ਪਰ ਜਦੋਂ ਕੋਈ ਆਪਣੇ ਸੁਆਦ ਲਈ ਕਿਸੇ ਚੀਜ਼ ਨੂੰ ਮਾਰਦਾ ਹੈ, ਉਹ ਗ਼ਲਤ ਹੈ। ਇਹ ਕਿਰਪਾ ਸਾਰਿਆਂ ਤੇ ਹੋਵੇਗੀ ਪਰ ਅੱਜ ਥੋੜ੍ਹਾ ਹੋਰ ਉੱਚਾ ਜਾਣਾ ਹੈ। ਦਾਸ ਵੀ ਉਸ ਵਿੱਚ ਨਹੀਂ, ਪਰ ਆਪ ਜੀ ਅੱਗੇ ਅੱਠਵੀਂ ਕਲਾਸ ਦਾ ਵੇਰਵਾ ਰੱਖਣਾ ਜ਼ਰੂਰੀ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅੱਠਵੀਂ ਕਲਾਸ, ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ ਆ ਜਾਂਦੀ ਹੈ।

ਬੜੇ ਹੀ ਪਿਆਰ ਵਾਲੇ ਰਾਈਟਰ ਹੋਏ ਹਨ—ਭਾਈ ਰਘਬੀਰ ਸਿੰਘ ਜੀ ਬੀਰ। ਉਨ੍ਹਾਂ ਦੀ ਕਿਤਾਬ 'ਚੋਂ ਅੱਜ ਦੀ ਅੱਠਵੀਂ ਕਲਾਸ ਬਾਰੇ ਬਚਨ ਹੈ, ਉਹ ਆਪਣੀ ਕਿਤਾਬ ਵਿੱਚ

ਲਿਖਦੇ ਹਨ ਕਿ ਉਸ ਤਰ੍ਹਾਂ ਦੀ ਖ਼ੁਰਾਕ ਖਾਣੀ ਚਾਹੀਦੀ ਹੈ ਜਿਹੜੀ ਜ਼ਿੰਦਗੀ ਨੂੰ ਕਾਇਮ ਰੱਖਣ ਲਈ ਜ਼ਰੂਰੀ ਹੋਵੇ। ਇਹੋ ਜਿਹੀ ਖ਼ੁਰਾਕ ਨਹੀਂ ਖਾਣੀ ਚਾਹੀਦੀ, ਜਿਸ ਨਾਲ ਮਨ ਖਿੰਡਾਓ ਵਿੱਚ ਆ ਜਾਵੇ। ਇਸ ਲਈ ਜਿਸ ਖੁਰਾਕ ਨਾਲ ਮਨ ਖਿੰਡਾਓ ਵਿੱਚ ਆ ਜਾਵੇ, ਮਨ ਵਿਕਾਰਾਂ ਵਿੱਚ ਆ ਜਾਵੇ, ਉਸ ਦਾ ਪਰਹੇਜ਼ ਕਰਨਾ ਚਾਹੀਦਾ ਹੈ। ਇਹ ਅੱਠਵੀਂ ਕਲਾਸ, ਖਾਣ ਵਿੱਚ ਸਾਦਗੀ ਹੋਵੇ।

ਬਾਬਾ ਫ਼ਰੀਦ ਜੀ ਦਾ ਬਚਨ, ਜੋ ਅੱਜ ਦਾ ਪ੍ਰਕਰਨ ਚੱਲ ਰਿਹਾ ਹੈ। ਫ਼ਰੀਦ ਜੀ ਦਾ ਬਚਨ ਬੜਾ ਪਿਆਰਾ ਲੱਗਾ ਹੈ, ਉਹ ਆਪ ਜੀ ਦੇ ਚਰਨਾਂ ਵਿੱਚ ਰੱਖ ਰਿਹਾ ਹਾਂ। ਇਹ ਬਾਬਾ ਫ਼ਰੀਦ ਜੀ ਦਾ ਬਚਨ ਹੈ, ਖਾਣਾ ਓਨਾ ਕੁ ਖਾਣਾ ਚਾਹੀਦਾ ਹੈ ਕਿ ਜਿਸ ਨਾਲ ਜਿਸਮ ਵਿੱਚ ਇਬਾਦਤ ਕਰਨ ਦੀ ਤਾਕਤ ਰਹੇ। ਇਸ ਤਰ੍ਹਾਂ ਦਾ ਖਾਣਾ ਨਹੀਂ ਖਾਣਾ ਚਾਹੀਦਾ ਕਿ ਇਬਾਦਤ ਕਰਨ ਲਈ ਸੁਸਤੀ ਪੈਦਾ ਹੋ ਜਾਵੇ, ਆਲਸ ਆ ਜਾਵੇ।

ਅੱਠਵੀਂ ਕਲਾਸ ਬਾਰੇ ਬਾਬਾ ਨੰਦ ਸਿੰਘ ਜੀ ਦਾ ਬਚਨ ਹੈ। ਬਾਬਾ ਜੀ ਬਚਨ ਕਰਦੇ ਸਨ ਕਿ ਧਰਤੀ 'ਤੇ ਬਹੁਤ ਜੀਵ, ਬਹੁਤ ਮਨੁੱਖ ਖਾਣ ਲਈ ਜਿਊਂਦੇ ਹਨ। ਪਰ ਬਾਬਾ ਨੰਦ ਸਿੰਘ ਜੀ ਕਹਿੰਦੇ ਸੀ, ਹੋਣਾ ਉਲਟਾ ਚਾਹੀਦਾ ਹੈ। ਇਕ ਹੈ ਖਾਣ ਲਈ ਜਿਊਣਾ, ਪਰ ਬਾਬਾ ਜੀ ਕਹਿੰਦੇ, ਹੋਣਾ ਕੀ ਚਾਹੀਦਾ ਹੈ, ਕਹਿੰਦੇ, ਜਿਊਣ ਲਈ ਖਾਣਾ ਹੈ। ਇੰਨਾ ਕੁ ਖਾਣਾ ਖਾਣਾ ਚਾਹੀਦਾ ਹੈ ਕਿ ਜਿਊਣ ਲਈ ਖਾਣਾ ਹੈ। ਗੁਰਬਾਣੀ ਵਿੱਚ ਵੀ ਗੁਰੂ ਸਾਹਿਬ ਫ਼ੁਰਮਾਉਂਦੇ ਹਨ:



*ਹਉ ਤਿਸੁ ਘੋਲਿ ਘੁਮਾਇਆ ਥੋੜਾ ਸਵੈ ਥੋੜਾ ਹੀ ਖਾਵੈ॥*

*ਗੁਰਮੁਖਿ ਸੋਈ ਸਹਜ ਸਮਾਵੈ॥* (ਭਾਈ ਗੁਰਦਾਸ ਜੀ)

ਪਹਿਲਾ ਬਚਨ, ਇਹੋ ਜਿਹੀ ਖ਼ੁਰਾਕ ਨਹੀਂ ਖਾਣੀ ਚਾਹੀਦੀ, ਜਿਸ ਨਾਲ ਮਨ ਖਿੰਡਾਓ ਵਿੱਚ ਆ ਜਾਵੇ। ਬਾਬਾ ਫ਼ਰੀਦ ਜੀ ਦਾ ਬਚਨ, ਉਨਾ ਕੁ ਖਾਣਾ ਚਾਹੀਦਾ ਹੈ ਕਿ ਜ਼ਿੰਦਗੀ ਵਿੱਚ ਇਬਾਦਤ ਕਰਨ ਦੀ ਤਾਕਤ ਰਵ੍ਹੇ। ਬਾਬਾ ਨੰਦ ਸਿੰਘ ਜੀ ਦਾ ਬਚਨ, ਖਾਣ ਲਈ ਨਹੀਂ ਜਿਊਣਾ, ਜਿਊਣ ਲਈ ਖਾਣਾ ਹੈ। ਰਘਬੀਰ ਸਿੰਘ ਜੀ ਬੀਰ, ਇਨ੍ਹਾਂ ਦਾ ਚੌਥਾ ਬਚਨ, ਅਭਿਆਸੀ ਗੁਰਸਿੱਖਾਂ ਨੂੰ ਥੋੜਾ ਖਾਣ ਦੀ ਆਦਤ ਪਾਉਣੀ ਚਾਹੀਦੀ ਹੈ। ਪੰਜਵਾਂ ਬਚਨ, ਸਾਂਈਂ ਮੀਆਂ ਮੀਰ ਜੀ ਦਾ ਇਸ ਕਲਾਸ ਬਾਰੇ, ਬੜੀ ਪਿਆਰੀ ਅਵਸਥਾ, ਸਾਂਈਂ ਮੀਆਂ ਮੀਰ ਜੀ ਦਾ ਬਚਨ—ਗ਼ਲਤ ਖਾਣ-ਪੀਣ ਦਾ ਅਸਰ ਕੇਵਲ ਸਰੀਰ 'ਤੇ ਨਹੀਂ ਹੁੰਦਾ, ਗ਼ਲਤ ਖਾਣ-ਪੀਣ ਦਾ ਅਸਰ ਜੀਵ ਦੇ ਸੁਭਾਅ ਤੇ ਖ਼ਿਆਲਾਂ 'ਤੇ ਵੀ ਪੈਂਦਾ ਹੈ। ਜਿਹੜਾ ਗ਼ਲਤ ਖਾਏਗਾ, ਪੀਏਗਾ, ਉਸ ਦਾ ਸੁਭਾਅ 'ਤੇ ਵੀ ਅਸਰ ਪਵੇਗਾ ਤੇ ਖ਼ਿਆਲਾਂ 'ਤੇ ਵੀ ਅਸਰ ਪਵੇਗਾ।

*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥*

(ਅੰਗ ੧੬)

*ਥੋੜਾ ਸਵੈ ਥੋੜਾ ਹੀ ਖਾਵੈ॥*

*ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ॥*

*ਖਸਮੁ ਵਿਸਾਰਿ ਖੁਆਰੀ ਕੀਨੀ ਧ੍ਰਿਗੁ ਜੀਵਣੁ ਨਹੀ ਰਹਣਾ॥*

(ਅੰਗ ੧੨੫੪)

ਸਾਂਈਂ ਮੀਆਂ ਮੀਰ ਜੀ ਦੇ ਬਚਨ ਬਾਰੇ ਦਾਸ ਗੁਰਬਾਣੀ ਵਿੱਚੋਂ ਮੋਹਰ ਲਗਵਾ ਰਿਹਾ ਹੈ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ॥*

(ਅੰਗ ੧੬)

ਸਾਂਈਂ ਮੀਆਂ ਮੀਰ ਜੀ ਦਾ ਬਚਨ, ਹਿਰਦੇ 'ਤੇ ਲਿਖ ਲੈਣਾ, ਗ਼ਲਤ ਖਾਣ-ਪੀਣ ਦਾ ਅਸਰ, ਕੇਵਲ ਸਰੀਰ 'ਤੇ ਹੀ ਨਹੀਂ ਹੁੰਦਾ, ਬੰਦੇ ਦੇ ਸੁਭਾਅ ਤੇ ਖ਼ਿਆਲਾਂ 'ਤੇ ਵੀ ਪੈਂਦਾ ਹੈ। ਛੇਵਾਂ ਬਚਨ, ਮਹਾਂਪੁਰਸ਼ਾਂ ਦਾ, ਆਪ ਜੀ ਦੇ ਅੱਗੇ ਦਾਸ ਥਾਨ ਖੋਲ੍ਹਣ ਲੱਗਾ ਹੈ। ਤੁਸੀਂ ਅਰਦਾਸ ਕਰੋ, ਸਾਡੇ ਸਾਰਿਆਂ 'ਤੇ ਇਹ ਕਿਰਪਾ ਹੋ ਜਾਵੇ। ਇਹ ਉਨ੍ਹਾਂ ਨੇ ਆਪਣੀ ਰਾਏ ਦਿੱਤੀ ਹੈ। ਛੇਵਾਂ ਬਚਨ, ਅੱਜ ਦੀ ਕਲਾਸ ਬਾਰੇ, ਕਹਿੰਦੇ, ਜਿਨ੍ਹਾਂ ਗੁਰਮੁਖਾਂ ਨੂੰ ਸਿਮਰਨ ਅਤੇ ਅਭਿਆਸ ਦੀ ਰੀਝ ਹੋਵੇ, ਉਨ੍ਹਾਂ ਨੂੰ ਰਾਤ ਦਾ ਖਾਣਾ ਸੰਧਿਆ ਵੇਲੇ ਖਾ ਲੈਣਾ ਚਾਹੀਦਾ ਹੈ।

*ਥੋੜਾ ਸਵੈ ਥੋੜਾ ਹੀ ਖਾਵੈ॥*



ਕਲਗੀਧਰ ਪਿਤਾ ਜੀ ਦੀ ਮੋਹਰ ਲਗਵਾ ਲਓ। ਆਪ ਜੀ ਸ਼ਬਦ ਸੁਣਦੇ ਹੋ :

*ਰੇ ਮਨ ਐਸੋ ਕਰਿ ਸੰਨਿਆਸਾ॥*

ਸੰਨਿਆਸਾ ਦਾ ਕੀ ਮਤਲਬ ਹੈ, ਇਹ ਸੰਨਿਆਸ ਕਰ। ਇਸ ਵਿੱਚ ਦੋ ਪੰਕਤੀਆਂ ਆਉਣਗੀਆਂ :

*ਅਲਪ ਅਹਾਰ ਸੁਲਪ ਸੀ ਨਿੰਦ੍ਰਾ*

ਅਲਪ ਅਹਾਰ ਦਾ ਕੀ ਮਤਲਬ ਹੈ, ਥੋੜ੍ਹਾ ਖਾਣਾ।

*ਅਲਪ ਅਹਾਰ ਸੁਲਪ ਸੀ ਨਿੰਦ੍ਰਾ ਦਯਾ ਛਿਮਾ ਤਨ ਪ੍ਰੀਤਿ॥*

*ਸੀਲ ਸੰਤੋਖ ਸਦਾ ਨਿਰਬਾਹਿਬੋ ਹ੍ਵੈਬੋ ਤ੍ਰਿਗੁਣ ਅਤੀਤਿ॥* (ਦਸਮ ਗ੍ਰੰਥ)

ਭੁੱਲ ਨਾ ਜਾਣਾ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅੱਠਵੀਂ ਕਲਾਸ, ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ ਆ ਜਾਵੇ। ਦਾਸ ਦਾ ਦਿਲ ਕਰਦਾ ਹੈ, ਕੁਝ ਟੂਕਾਂ ਆਪ ਜੀ ਅੱਗੇ ਰੱਖਾਂ। ਦਾਸ ਦਾ ਖ਼ਿਆਲ ਹੈ ਕਿ ਕੰਮ ਆਉਣ ਵਾਲੀਆਂ ਹਨ। ਗੁਰੂ ਅਮਰਦਾਸ ਜੀ ਦੇ ਵੇਲੇ ਲੰਗਰ ਵਿੱਚ ਸੰਗਤ ਵਾਸਤੇ ਹੋਰ ਪਦਾਰਥ ਵੀ ਬਣਦੇ ਸੀ, ਪਰ ਇਤਿਹਾਸ ਪੜ੍ਹਿਓ, ਗੁਰੂ ਅਮਰਦਾਸ ਜੀ ਆਪ ਕੇਵਲ ਕਣਕ ਦਾ ਦਲੀਆ ਹੀ ਛੱਕਦੇ ਸੀ।

ਕਬੀਰ ਸਾਹਿਬ ਵੀ ਫ਼ੁਰਮਾਉਂਦੇ ਹਨ :

*ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥*
*ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥*

(ਅੰਗ ੧੩੭੪)

ਬੜੇ ਪਿਆਰੇ ਲੱਗਦੇ ਹਨ ਬਚਨ, ਮਨ ਦੇ ਟਿਕਾਓ ਲਈ, ਅਭਿਆਸ ਲਈ, ਬੰਦਗੀ ਲਈ। ਮਹਾਰਾਜ ਜੀ ਦੀ ਰੀਸ ਤਾਂ ਨਹੀਂ ਕਰ ਸਕਦੇ, ਪਰ ਪਤਾ ਨਹੀਂ ਕਿਹੜਾ ਟੱਪ ਜਾਵੇ। ਗੁਰੂ ਨਾਨਕ ਦੇਵ ਜੀ ਦੇ ਸਕੂਲ ਤੇ ਇਹੋ ਜਿਹੇ ਹਨ। ਚਾਹਵੇ ਤੇ ਕੱਚੀ ਵਾਲੇ ਨੂੰ ਬਾਰ੍ਹਵੀਂ ਵਿੱਚ ਲਿਜਾ ਸਕਦੇ ਹਨ ਤੇ ਚਾਹਵੇ ਜੇ ਹਉਮੈ ਆ ਜਾਵੇ ਤੇ ਬਾਰ੍ਹਵੀਂ ਵਾਲੇ ਨੂੰ ਕੱਚੀ 'ਤੇ ਸੁੱਟ ਸਕਦੇ ਹਨ। ਗੁਰੂ ਅਮਰਦਾਸ ਜੀ ਦੇ ਖਾਣ ਵਿੱਚ ਇੰਨੀ ਸਾਦਗੀ ਸੀ, ਸੰਗਤ ਲਈ ਹੋਰ ਪਦਾਰਥ ਵੀ ਬਣਦੇ ਸੀ, ਪਰ ਮਹਾਰਾਜ ਜੀ ਆਪ ਕਣਕ ਦਾ ਦਲੀਆ ਹੀ ਛੱਕਦੇ ਸੀ। ਬੜਾ ਅਨੰਦ ਮਿਲਦਾ ਹੈ, ਇਹ ਪੜ੍ਹ ਕੇ ਕਿ ਸਾਡੇ ਵੱਡੇ ਕੀ-ਕੀ ਛੱਕਦੇ ਸੀ।

ਦਾਸ ਝੋਰੜਾਂ ਗਿਆ ਜਿੱਥੇ ਬਾਬਾ ਈਸ਼ਰ ਸਿੰਘ ਜੀ ਦਾ ਘਰ ਹੈ, ਬਾਬਾ ਜੀ ਦਾ ਉਥੇ ਚੋਲਾ ਟੰਗਿਆ ਹੋਇਆ ਹੈ। ਗਾਤਰਾ। ਦਾਸ ਉਥੇ ਪੂਰੇ ਪੰਦਰਾਂ ਮਿੰਟ ਰੂਹ ਨਾਲ ਵੇਖਦਾ ਰਿਹਾ ਕਿ ਬਾਬਾ ਜੀ ਚੋਲਾ ਕਿਹੋ ਜਿਹਾ ਸਿਲਾਉਂਦੇ ਸੀ। ਵੱਡਿਆਂ ਤੋਂ ਪਤਾ ਲੱਗਦਾ ਹੈ ਕੀ ਚੀਜ਼ ਸੀ ਤੇ ਕਿਵੇਂ ਪਹਿਨਦੇ ਸੀ। ਹਜ਼ੂਰੀਆ ਵੀ ਬਾਬਾ ਜੀ ਦਾ ਟੰਗਿਆ ਹੋਇਆ ਹੈ ਝੋਰੜਾਂ, ਬਾਬਾ ਜੀ ਦੇ ਪਿੰਡ। ਇਨ੍ਹਾਂ ਚੀਜ਼ਾਂ ਨਾਲ ਅਨੰਦ ਮਿਲਦਾ ਹੈ।



ਗੁਰੂ ਅਮਰਦਾਸ ਜੀ ਆਪ ਕਣਕ ਦਾ ਦਲੀਆ ਛਕਦੇ ਸੀ ਤੇ ਨਾਲ ਅਭਿਆਸ ਸਿਮਰਨ। ਦਾਸ ਨੇ ਇਹ ਵੀ ਪੜ੍ਹਿਆ ਹੈ ਕਿ ਭਗਤ ਫ਼ਰੀਦ ਜੀ ਜੌਂ ਦੀ ਰੋਟੀ, ਉਬਲੀ ਦਾਲ ਤੇ ਉਬਲੀ ਸਬਜ਼ੀ ਛਕਦੇ ਸੀ। ਇਹ ਉਨ੍ਹਾਂ ਦਾ ਆਹਾਰ ਸੀ ਕਿ ਉਬਲੀਆਂ ਸਬਜ਼ੀਆਂ ਤੇ ਉਬਲੀਆਂ ਦਾਲਾਂ ਹੀ ਛਕਣੀਆਂ।

*ਥੋੜਾ ਸਵੈ ਥੋੜਾ ਹੀ ਖਾਵੈ॥*

ਸਾਂਈਂ ਮੀਆਂ ਮੀਰ ਜੀ। ਜਦੋਂ ਦਾਸ ਨੇ ਉਨ੍ਹਾਂ ਦਾ ਜ਼ਿਕਰ ਪੜ੍ਹਿਆ, ਸਾਦਾ ਤੇ ਸਾਫ਼-ਸੁਥਰਾ ਖਾਣਾ ਛਕਦੇ ਸੀ ਤੇ ਓਨਾ ਕੁ ਹੀ ਛਕਦੇ ਸੀ ਕਿ ਜਿਸ ਨਾਲ ਜਿਸਮ ਵਿੱਚ ਜਾਨ ਰਹੇ। ਦੂਜੇ ਪਕਵਾਨ ਮੂੰਹ ਨਹੀਂ ਸੀ ਲਗਾਉਂਦੇ ਤੇ ਸਾਦਾ ਤੇ ਸਾਫ਼ ਸੁਥਰਾ ਪਦਾਰਥ ਛਕਦੇ ਸੀ ਤੇ ਉਹ ਵੀ ਮਿੱਟੀ ਦੇ ਕਸੋਰੇ ਵਿੱਚ ਛਕਦੇ ਸੀ। ਤੁਹਾਡੇ ਘਰ ਕਈ ਵਾਰ ਆਈਸ ਕਰੀਮ ਆਉਂਦੀ ਹੈ ਤੇ ਉਹ ਘੁਮਿਆਰ ਦੇ ਪੱਕੇ ਹੋਏ ਮਿੱਟੀ ਦੇ ਬਰਤਨ ਵਿੱਚ ਹੁੰਦੀ ਹੈ। ਉਸ ਤਰ੍ਹਾਂ ਦੇ ਮਿੱਟੀ ਦੇ ਬਰਤਨ ਵਿੱਚ ਸਾਂਈਂ ਮੀਆਂ ਮੀਰ ਜੀ ਛਕਦੇ ਸੀ ਤੇ ਸਾਦਾ ਤੇ ਸਾਫ਼-ਸੁਥਰਾ ਛਕਦੇ ਸੀ ਕਿ ਜਿਸ ਨਾਲ ਜਿਸਮ ਵਿੱਚ ਜਾਨ ਰਹੇ। ਹੋਰ ਪਕਵਾਨ ਨਹੀਂ। ਪਾਬੰਦੀ ਰੱਖੀ ਸੀ।

*ਥੋੜਾ ਸਵੈ ਥੋੜਾ ਹੀ ਖਾਵੈ॥*

ਸੰਤ ਅੱਤਰ ਸਿੰਘ ਜੀ ਮਸਤੂਆਣੇ ਵਾਲੇ। ਇਕ ਹੈ ਕਿ ਪ੍ਰਾਪਤੀ ਹੋ ਗਈ ਤੇ ਇਕ ਹੈ ਕਿ ਹਾਲਾਂ ਟਾਈਮ ਹੈ, ਪ੍ਰਾਪਤੀ ਹੋਣ ਵਾਸਤੇ। ਸੰਤ ਅੱਤਰ ਸਿੰਘ ਜੀ ਮਸਤੂਆਣੇ ਵਾਲੇ ਮਹਾਂਪੁਰਸ਼ਾਂ ਨੇ ਸ੍ਰੀ ਹਜ਼ੂਰ ਸਾਹਿਬ ਦੋ ਸਾਲ ਲਗਾਤਾਰ ਕਮਾਈ ਕੀਤੀ, ਬੰਦਗੀ ਕੀਤੀ। ਦਾਸ ਪੜ੍ਹ ਕੇ ਹੈਰਾਨ ਹੋ ਗਿਆ। ਦੋ ਸਾਲ ਕੱਟੇ ਸ੍ਰੀ ਹਜ਼ੂਰ ਸਾਹਿਬ ਤੇ 24 ਘੰਟਿਆਂ ਬਾਅਦ ਇਕ ਮੋਟਾ ਪਰਸ਼ਾਦਾ ਲੈਂਦੇ ਸੀ। ਉਸ ਉਤੇ ਜਿੰਨੀ ਕੁ ਸਬਜ਼ੀ ਪੈ ਜਾਣੀ, ਉਸ ਨਾਲ 24 ਘੰਟੇ ਕੱਟਣੇ। ਦੋ ਸਾਲ ਮਹਾਂਪੁਰਸ਼ਾਂ ਨੇ ਸ੍ਰੀ ਹਜ਼ੂਰ ਸਾਹਿਬ ਮੋਟਾ ਪਰਸ਼ਾਦਾ ਤੇ ਉਪਰ ਸਬਜ਼ੀ ਛਕੀ ਤੇ ਭਾਵਨਾ ਕੀ ? ਕਿ ਹੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ, ਤੇਰੇ ਚਰਨਾਂ ਵਿੱਚ ਬੰਦਗੀ ਕਰਨ ਆਇਆ ਹਾਂ। ਸ੍ਰੀ ਹਜ਼ੂਰ ਸਾਹਿਬ ਤੋਂ ਬਾਅਦ ਸੰਤ ਅੱਤਰ ਸਿੰਘ ਜੀ ਰਿਸ਼ੀਕੇਸ਼ ਵਾਲੇ ਪਾਸੇ ਚਲੇ ਗਏ। ਕਿਤਾਬਾਂ ਵਿੱਚ ਲਿਖਿਆ ਹੈ, ਇਕ ਸਾਲ ਰਿਸ਼ੀਕੇਸ਼ ਰਹੇ ਹਨ। ਰਿਸ਼ੀਕੇਸ਼ ਗੰਗਾ ਵਿੱਚ ਚੁੱਭੀ ਮਾਰ ਕੇ, ਦੋ -ਚਾਰ ਮਿੰਟ ਤੋਂ ਵੱਧ ਟਾਈਮ ਨਾ ਲਗਾਉਣਾ ਤੇ ਆਪਣੇ ਕਮਰੇ ਵਿੱਚ ਆਪਣੇ ਆਸਣ 'ਤੇ ਅਭਿਆਸ ਵਿੱਚ ਬੈਠ ਜਾਣਾ।

ਗੱਲਾਂ ਉੱਚੀਆਂ ਹਨ। ਪਤਾ ਨਹੀਂ ਹੁੰਦਾ ਕਿਹੜੇ ਵੇਲੇ ਕਿਸ ਤੇ ਕਿਰਪਾ ਹੋ ਜਾਵੇ। ਇਕ ਸਾਲ ਕੱਟਿਆ ਰਿਸ਼ੀਕੇਸ਼ ਵਿੱਚ, ਇਸ ਤਰ੍ਹਾਂ। ਸਵੇਰੇ ਚੁੱਭੀ ਮਾਰਨੀ ਤੇ ਫਿਰ ਝੱਟ ਆਪਣੇ ਸਿਮਰਨ ਅਭਿਆਸ ਵਿੱਚ ਬੈਠ ਜਾਣਾ। ਉੱਥੇ ਕਿਤਾਬਾਂ ਵਿੱਚ ਬਚਨ ਲਿਖਿਆ ਹੈ, ਕਈ ਜਗ੍ਹਾ ਲੰਗਰ ਨੂੰ ਭੰਡਾਰਾ ਕਿਹਾ ਜਾਂਦਾ ਹੈ। ਰਿਸ਼ੀਕੇਸ਼ ਦੁਪਹਿਰੀਂ ਲੰਗਰ ਵਾਲੀ ਜਗ੍ਹਾ 'ਤੇ ਆ ਜਾਣਾ, ਜਿੱਥੇ ਭੰਡਾਰਾ ਵਰਤਦਾ ਹੈ। ਦਾਸ ਹੈਰਾਨ ਹੋ ਗਿਆ, ਤੁਸੀਂ ਵੀ ਹੈਰਾਨ ਹੋਵੋਗੇ। ਲੰਗਰ ਵਾਲੀ ਜਗ੍ਹਾ 'ਤੇ ਆ ਜਾਣਾ, ਜਦੋਂ ਲੰਗਰ ਵਾਲੇ ਤੱਪੜ 'ਤੇ ਬੈਠ ਗਏ ਤੇ ਮਨ ਵਿੱਚ ਸੰਕਲਪ ਰੱਖਿਆ ਸੀ, ਇੰਜ ਹੱਥ ਕਰਕੇ ਤੇਰ੍ਹਾਂ ਵਾਰੀ ਵਾਹਿਗੁਰੂ ਕਹਿਣਾ ਹੈ ਜਾਂ 26 ਵਾਰੀ ਵਾਹਿਗੁਰੂ ਕਹਿਣਾ ਹੈ ਤੇ ਜੇ ਲਾਂਗਰੀ ਨੇ 26 ਵਾਰੀ ਵਾਹਿਗੁਰੂ ਕਹਿੰਦਿਆਂ ਤਲੀ 'ਤੇ ਪਰਸ਼ਾਦਾ ਰੱਖ ਦਿੱਤਾ ਤੇ ਠੀਕ ਨਹੀਂ ਤੇ ਜੇ ਨਹੀਂ ਮਿਲਿਆ ਤੇ ਮਨ ਵਿੱਚ ਕੀ ਸੋਚਣਾ ਕਿ ਹੇ ਨਿਰੰਕਾਰ, ਤੇਰੀ ਅੱਜ ਮਰਜ਼ੀ ਨਹੀਂ ਪਰਸ਼ਾਦਾ ਦੇਣ ਦੀ, ਸਿਰਫ਼ ਪਾਣੀ ਪੀ ਕੇ ਹੀ ਗੁਜ਼ਾਰਾ ਕਰਨਾ ਹੈ। ਇਸ ਨੂੰ ਕੀ ਕਹੋਗੇ :

*ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ॥*

(ਅੰਗ ੯੧੭)

ਕਈਆਂ ਨੂੰ ਵਹਿਮ ਆ ਜਾਂਦਾ ਹੈ। ਦਾਸ ਬਾਬਾ ਜੀ ਦੀ ਮੋਹਰ ਲਗਵਾ ਲਵੇ। ਬਾਣੀ ਦੀਆਂ ਪੰਕਤੀਆਂ ਹਨ :

*ਹਰਿ ਨਾਮੁ ਹਮਾਰਾ ਭੋਜਨੁ*

ਜਿਨ੍ਹਾਂ 'ਤੇ ਕਿਰਪਾ ਹੋ ਜਾਵੇ।

*ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ*

*ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥*

(ਅੰਗ ੫੯੩)

*ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ*
*ਹੋਰ ਪੈਨਣ ਕੀ ਹਮਾਰੀ ਸਰਧ ਗਈ॥*

(ਅੰਗ ੫੯੩)

ਇਕ ਸਾਲ ਰਿਸ਼ੀਕੇਸ਼ ਰਹੇ। ਭੰਡਾਰੇ ਵਿੱਚ 24 ਘੰਟੇ ਵਿੱਚ ਇਕ ਵਾਰੀ ਜਾਣਾ ਹੈ ਤੇ 13 ਵਾਰੀ ਜਾਂ 26 ਵਾਰੀ ਵਾਹਿਗੁਰੂ ਕਹਿਣਾ ਹੈ ਤੇ ਉਨੇ ਟਾਈਮ ਵਿੱਚ ਜੇ ਲਾਂਗਰੀ ਨੇ ਰੱਖ ਦਿੱਤਾ ਹੈ ਤੇ ਤੂੰ ਦੇਣਾ ਹੈ ਤੇ ਜੇ ਨਾ ਦੇਣਾ ਹੈ ਤੇ ਜਲ ਛਕ ਕੇ ਹੀ ਆ ਜਾਣਾ ਤੇ ਫਿਰ ਸਿਮਰਨ ਵਿੱਚ ਜੁੜ ਜਾਣਾ।

ਇਕ ਹੋਰ ਨਾਂ ਦਾਸ ਲੈਣ ਲੱਗਾ ਹੈ ਜਿਨ੍ਹਾਂ ਦਾ ਨਾਂ ਲੈਣ ਨਾਲ ਤੁਹਾਡੇ ਮੇਰੇ ਸਾਰਿਆਂ ਦੇ ਮਨਾਂ ਨੂੰ ਠੰਡ ਪੈ ਜਾਵੇਗੀ। ਧੰਨ ਧੰਨ ਬਾਬਾ ਦੀਪ ਸਿੰਘ ਜੀ। ਅੱਠਵੀਂ ਕਲਾਸ, ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ। ਜਦੋਂ ਤੁਸੀਂ ਜਾਂਦੇ ਹੋ ਸਾਬੋ ਕੀ ਤਲਵੰਡੀ। ਬਾਬਾ ਜੀ ਦਾ ਭੋਰਾ ਸਾਹਿਬ ਹੈ। ਉਥੇ ਜਿਹੜੀਆਂ ਦੋ ਗਾਗਰਾਂ ਵੇਖਦੇ ਹੋ, ਇੰਨੀ ਸਾਦਗੀ ਕਿ ਬਾਬਾ ਜੀ ਨੇ ਬੰਦਗੀ ਕਰਨੀ, ਅਭਿਆਸ ਕਰਨਾ, ਸਿਮਰਨ, ਜਪ ਤਪ ਕਰਨਾ, ਤੇ ਜਦੋਂ ਭੁੱਖ ਲੱਗਣੀ ਤੇ ਭੁੱਜੇ ਛੋਲਿਆਂ ਦਾ ਫੱਕਾ ਮਾਰ ਕੇ ਜਲ ਛਕ ਕੇ ਫਿਰ ਸਿਮਰਨ ਵਿੱਚ ਜੁੜ ਜਾਣਾ। ਅੱਠਵੀਂ ਕਲਾਸ ਬਹੁਤ ਉਚੀ ਹੈ, ਪਰ ਜਿੰਨਾ ਕੁ ਚੱਲ ਸਕਿਓ, ਜ਼ਰੂਰ ਚੱਲਣਾ ਗ਼ਲਤ ਖਾਣ ਨਾਲ ਸਾਡੇ ਮਨ ਦੇ ਖ਼ਿਆਲ ਵੀ ਗ਼ਲਤ ਹੋ ਜਾਂਦੇ ਹਨ। ਸੰਸਕਾਰ ਵੀ ਤੇ ਸੁਭਾਅ ਵੀ:

*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥*

(ਅੰਗ ੧੬)

ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅੱਠਵੀਂ ਕਲਾਸ—ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ ਆਉਣੀ ਸ਼ੁਰੂ ਹੋ ਜਾਵੇਗੀ। ਇਹ ਅਰਦਾਸ ਕਰੋ ਕਿ ਸਾਨੂੰ ਵੀ ਸਤਸੰਗਤ ਦੀਆਂ ਘੜੀਆਂ ਨਸੀਬ ਹੋਣ ਜਿੱਥੋਂ ਇਹ ਕਲਾਸਾਂ ਬਖ਼ਸ਼ਿਸ਼ ਹੁੰਦੀਆਂ ਹਨ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੭੯੪)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਨੌਵੀਂ ਕਲਾਸ

## ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ।

ਇਕ ਹੁੰਦੀ ਹੈ ਕਿਰਿਆ, ਕਿਸੇ ਕੰਮ ਦੀ ਕਿਰਿਆ ਪੂਰੀ ਕਰਨੀ। ਇਕ ਹੁੰਦੀ ਹੈ ਕਿਰਿਆ ਤੇ ਇਕ ਹੁੰਦਾ ਹੈ ਕਿਸੇ ਕੰਮ ਨੂੰ ਅੰਦਰੋਂ ਕਰਨਾ। ਇਸ ਲਈ ਸਤਿਗੁਰੂ ਜੀ ਦੇ ਚਰਨਾਂ ਵਿੱਚ ਬੇਨਤੀਆਂ ਕਰਦੇ ਸਮੇਂ ਕਿਤੇ ਕਿਰਿਆ ਹੀ ਨਾ ਰਹਿ ਜਾਵੇ, ਇਹ ਬੇਨਤੀਆਂ ਅੰਦਰੋਂ ਨਿਕਲਣ ਕਿ ਹੇ ਮੇਰੇ ਕਲਗੀਧਰ ਪਿਤਾ ਜੀ, ਮੇਰੇ ਕਰਮ ਇਹੋ ਜਿਹੇ ਲਿਖ ਦਿਓ ਕਿ ਸੰਗਤ ਦੀਆਂ ਘੜੀਆਂ ਦੀ ਭੁੱਖ ਲੱਗੀ ਰਵ੍ਹੇ।



*ਸਾਧਸੰਗਿ ਪ੍ਰਭ ਦੇਹੁ ਨਿਵਾਸ॥ ਸਰਬ ਸੂਖ ਨਾਨਕ ਪਰਗਾਸ॥*

(ਅੰਗ ੨੯੦)

ਸਾਡੇ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ, ਤਕਰੀਬਨ ਜਿੱਥੇ ਜਾਂਦੇ ਸੀ, ਕੀਰਤਨੀਆਂ ਨੂੰ ਨਾਲ ਲੈ ਕੇ ਜਾਂਦੇ ਸੀ ਤੇ ਜਿੱਥੇ ਵੀ ਜਾਣਾ, ਮਹਾਰਾਜ ਜੀ ਨੇ ਬਚਨ ਕਰਨਾ, ਆਓ, ਥੋੜ੍ਹਾ ਚਿਰ ਸਤਸੰਗ ਕਰ ਲਈਏ। ਇਕ ਵਾਰੀ ਕਿਸੇ ਸਿੱਖ ਨੇ ਪੁੱਛ ਲਿਆ, ਮਹਾਰਾਜ, ਸਤਸੰਗ ਕਰਨ ਨਾਲ ਕੀ ਹੋ ਜਾਂਦਾ ਹੈ ? ਗੁਰੂ ਅਰਜਨ ਦੇਵ ਜੀ ਆਪ ਮਾਲਕ ਸੀ। ਕਹਿਣ ਲੱਗੇ, ਜਿਸ ਜਗਿਆਸੂ ਦੇ ਪੁੰਨ ਖ਼ਤਮ ਹੋ ਜਾਣ, ਉਸ 'ਤੇ ਭੀੜ ਬਣਨੀ ਸ਼ੁਰੂ ਹੋ ਜਾਂਦੀ ਹੈ, ਸੰਗਤ ਕਰਨ ਨਾਲ ਪੁੰਨ ਵੱਧ ਜਾਂਦੇ ਹਨ। ਸਤਸੰਗਤ ਕਰਨ ਨਾਲ ਪੁੰਨ ਵੱਧ ਜਾਂਦੇ ਹਨ, ਪੁੰਨ ਬਣ ਜਾਂਦੇ ਹਨ। ਕਿਸੇ ਦਾ ਪਤੀ ਰੁਕਾਵਟ ਹੈ। ਸੰਗਤ ਵਿੱਚ ਨਹੀਂ ਆਉਣ ਦਿੰਦਾ। ਕਿਸੇ ਦਾ ਪਿਤਾ ਰੁਕਾਵਟ ਹੈ। ਕਿਸੇ ਦੀ ਪਤਨੀ ਰੁਕਾਵਟ ਹੈ। ਕਿਸੇ ਦੀ ਅਮੀਰੀ ਰੁਕਾਵਟ ਹੈ। ਕਿਤੇ ਬਹੁਤੀ ਗ਼ਰੀਬੀ ਰੁਕਾਵਟ ਹੈ। ਇਸ ਲਈ ਇਹ ਅੰਦਰੋਂ ਅਰਦਾਸ ਕਰਨਾ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

ਮਹਾਰਾਜ ਜੀ, ਜਿਹੜੀ ਵੀ ਰੁਕਾਵਟ ਹੈ, ਕਿਰਪਾ ਕਰਕੇ ਆਪਣੇ ਚਰਨਾਂ ਵਿੱਚ ਹੀ

ਲੈ ਲਓ। ਕੱਟ ਦਿਓ ਸਾਡੇ ਬੰਧਨ। ਕਿਰਪਾ ਕਰੋ। ਦਾਸ ਦਾ ਦਿਲ ਕਰਦਾ ਹੈ, ਇਕ ਥਾਨ ਖੋਲ੍ਹਾਂ, ਪ੍ਰਕਰਨ ਸ਼ੁਰੂ ਕਰਨ ਤੋਂ ਪਹਿਲਾਂ। ਅੰਮ੍ਰਿਤਸਰ ਸੰਗਤ ਵਿੱਚ ਇੱਕ ਗੁਰਮੁਖ ਪਿਆਰਾ ਹੈ। ਉਸ ਦਾ ਸਿਮਰਨ ਚੱਲ ਪਿਆ ਹੈ। ਬੰਦਗੀ ਚੱਲ ਪਈ ਹੈ। ਉਹ ਕਿਰਪਾ ਹੋ ਗਈ ਹੈ। ਦਾਸ ਨੇ ਇਕ ਵਾਰੀ ਉਸ ਨੂੰ ਪੁੱਛ ਲਿਆ ਕਿ ਤੇਰੇ 'ਤੇ ਇਹ ਕਿਰਪਾ ਕਿਵੇਂ ਹੋਈ ਹੈ ? ਕਿਵੇਂ ਚੱਲ ਪਿਆ ? ਉਸ ਨੇ ਫਿਰ ਦਾਸ ਨੂੰ ਅੰਦਰ ਦੀ ਗੱਲ ਦੱਸਣਾ ਕੀਤੀ, ਉਸ ਗੁਰਮੁਖ ਪਿਆਰੇ ਨੇ। ਕਹਿਣ ਲੱਗਾ, ਮੈਂ ਤਿੰਨ ਕੁ ਸਾਲ ਪਟਿਆਲੇ ਰਿਹਾ ਹਾਂ। ਹੁਣ ਮੈਂ ਅੰਮ੍ਰਿਤਸਰ ਹਾਂ ਤੇ ਜਿਹੜਾ ਸਿਮਰਨ ਚੱਲਣ ਦੀ ਬਖ਼ਸ਼ਿਸ਼ ਮਿਲੀ ਹੈ, ਕਹਿਣ ਲੱਗਾ ਕਿ ਪਟਿਆਲੇ ਕੋਲ ਇਕ ਮਹਾਂਪੁਰਸ਼ ਸੀ ਤੇ ਉਨ੍ਹਾਂ ਨੇ ਧੰਨ ਧੰਨ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਿਹਾੜੇ ਤੋਂ 40 ਦਿਨ ਪਹਿਲਾਂ ਇਕ ਉਪਰਾਲਾ ਕੀਤਾ, ਆਪਣੇ ਅਸਥਾਨ 'ਤੇ। ਕੀ ਉਪਰਾਲਾ ਕੀਤਾ ? ਜਿੰਨੀ ਸੰਗਤ ਉਨ੍ਹਾਂ ਨਾਲ ਜੁੜੀ ਹੈ ਜਾਂ ਹੋਰ ਵੀ ਸੰਗਤ ਹੈ, ਉਨ੍ਹਾਂ ਸਾਰਿਆਂ ਨੂੰ ਸੱਦਿਆ। 40 ਦਿਨਾਂ ਲਈ ਪ੍ਰੋਗਰਾਮ ਰੱਖਿਆ ਤੇ ਪ੍ਰੋਗਰਾਮ ਕੀ ਰੱਖਿਆ ? ਸਵੇਰੇ 5 ਵਜੇ ਅੰਮ੍ਰਿਤ ਵੇਲੇ ਤੋਂ ਲੈ ਕੇ ਸ਼ਾਮੀਂ 5 ਵਜੇ ਤੱਕ 13 ਲੱਖ ਮੂਲ ਮੰਤਰ ਦਾ ਰੋਜ਼ ਜਾਪ ਕਰਨਾ ਹੈ। 40 ਦਿਨ 13 ਲੱਖ ਮੂਲ ਮੰਤਰ ਦਾ ਜਾਪ। ਕਿਸ ਵਾਸਤੇ ? ਹੇ ਗੁਰੂ ਅਰਜਨ ਦੇਵ ਜੀ ! ਆਪ ਜੀ ਦੀ ਨਦਰਿ ਮਿਲ ਜਾਵੇ। ਜਿਸ ਨੇ ਵੀ ਆਉਣਾ, ਕੋਈ ਮਾਲਾ ਫੇਰ ਰਿਹਾ ਹੈ। ਮੇਰੀਆਂ ਜੀ 20 ਮਾਲਾ ਹੋ ਗਈਆਂ ਹਨ। ਕੋਈ ਪੰਜ ਵਜੇ ਆਵੇ। ਦੁਪਹਿਰੀ 12 ਵਜੇ ਆਵੇ। ਉਨ੍ਹਾਂ ਨੇ ਸਵੇਰੇ ਪੰਜ ਤੋਂ ਸ਼ਾਮ ਪੰਜ ਵਜੇ ਤੱਕ ਰੱਖਿਆ ਹੈ। ਕਾਪੀਆਂ ਪੈੱਨ ਰੱਖੇ ਹਨ। ਉਨ੍ਹਾਂ ਦੇ ਮਨ ਦੀ ਭਾਵਨਾ, 13 ਲੱਖ ਮੂਲ ਮੰਤਰ ਦੇ ਜਾਪ ਦੀ ਰੋਜ਼ ਹਾਜ਼ਰੀ ਲੱਗ ਜਾਵੇ। ਵਾਇਬਰੇਸ਼ਨ ਨਾਮ ਵਾਲੀ ਬਣ ਜਾਂਦੀ ਹੈ। ਜਿੱਥੇ ਇੰਨਾ ਜਾਪ ਹੋ ਰਿਹਾ ਹੋਵੇ, ਹਰ ਕੋਈ ਮਾਲਾ ਫੇਰਦਾ ਹੈ, ਸ਼ਰਮ ਆਉਂਦੀ ਹੀ ਨਹੀਂ। ਉਹ ਸਰੀਰ ਦਾਸ ਨੂੰ ਕਹਿਣ ਲੱਗਾ ਕਿ ਮੈਂ ਉਹ ਸਰੀਰ ਹਾਂ ਜਿਸ ਨੇ 2 ਮਾਲਾ ਵੀ ਕਦੀ ਜ਼ਿੰਦਗੀ ਵਿੱਚ ਨਹੀਂ ਫੇਰੀਆਂ, ਪਰ ਜਦੋਂ 40 ਦਿਨ ਰੋਜ਼ ਉਥੇ ਜਾਂਦਾ ਰਿਹਾ ਤੇ ਦੋ ਨਾਲ ਜ਼ੀਰੋ ਲੱਗ ਗਈ, 20 ਮਾਲਾ ਰੋਜ਼ ਦੀਆਂ, 108 ਦਾਣੇ ਦੀਆਂ ਮੂਲ ਮੰਤਰ ਦੀ ਉਥੇ ਰੋਜ ਹਾਜ਼ਰੀ ਲੱਗਦੀ ਰਹੀ। ਮੈਂ ਵੀ ਗਿਣਤੀ ਲਿਖਾ ਕੇ ਆਉਣੀ ਤੇ ਕਹਿਣ ਲੱਗਾ ਕਿ 40 ਦਿਨ ਦੀ ਸਤਸੰਗਤ ਨਾਲ, 40 ਦਿਨ ਦੀ ਵਾਇਬਰੇਸ਼ਨ ਨੇ ਕੀ ਕੀਤਾ, ਮੇਰੇ ਗੁਰੂ ਅਰਜਨ ਦੇਵ ਜੀ ਨੇ ਮੇਰੇ ਅੰਦਰ ਸਿਮਰਨ ਚਲਾ ਦਿੱਤਾ। ਸਤਸੰਗਤ ਮਿਲਾਪ ਕਰਵਾਉਂਦਾ ਹੈ, ਅਵਸਥਾ ਬਣਾਉਂਦਾ ਹੈ।

ਇਸ ਲਈ ਸਾਰੇ ਇਹ ਅਰਦਾਸ ਕਰਿਆ ਕਰੋ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

ਇਹ ਪ੍ਰਕਰਨ ਚੱਲ ਰਿਹਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਕਲਾਸਾਂ ਕਿਹੜੀਆਂ ਹਨ ? ਮਹਾਰਾਜ ਜੀ ਸੇਵਾ ਲੈ ਰਹੇ ਹਨ। ਹੁਣ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਨੌਵੀਂ ਕਲਾਸ ਦੀ ਵਾਰੀ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ

ਕਲਾਸ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਹਾਲੇ ਅਰਥ ਨਹੀਂ ਪਤਾ, ਰਸ ਨਹੀਂ ਪਤਾ, ਬਸ ਉਦਮ। ਇਹ ਦਾਖਲਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ—ਸੰਗਤ ਕਰਦਿਆਂ ਕਰਦਿਆਂ ਮਨ ਪੁਣਿਆ ਜਾਂਦਾ ਹੈ, ਚੰਗੇ ਤੇ ਮੰਦੇ ਦੀ ਪਹਿਚਾਣ ਹੋ ਜਾਂਦੀ ਹੈ। ਮੰਦੇ ਕੰਮ ਛੱਡੇ ਨਹੀਂ, ਪਰ ਪਹਿਚਾਣ ਹੋ ਗਈ।

*ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ॥*

(ਅੰਗ ੧੩੨)

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਜੀ ਕਲਾਸ, ਚੰਗੇ ਕੰਮਾਂ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਂਦੀ ਹੈ ਤੇ ਮਾੜੇ ਕੰਮਾਂ ਵੱਲ ਰੁਚੀ ਘੱਟਣੀ ਸ਼ੁਰੂ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਕੰਨਾਂ ਦੀ ਇੰਦਰੀ, ਅੱਖਾਂ ਦੀ ਇੰਦਰੀ, ਨੇਤਰਾਂ ਦੀ ਇੰਦਰੀ, ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ—ਕੁਝ ਪੁੰਨ-ਦਾਨ ਕਰਨ ਵੱਲ ਰੁਚੀ ਬਣਨੀ ਸ਼ੁਰੂ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ—ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ।



*ਜਨੁ ਨਾਨਕੁ ਬੋਲੇ ਗੁਣ ਬਾਨੀ ਗੁਰਬਾਨੀ ਹਰਿ ਨਾਮਿ ਸਮਾਇਆ॥*

(ਅੰਗ ੪੯੪)

*ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ॥*

(ਅੰਗ ੭੭੩)

*ਖਾਲਸਾ ਸੋਇ ਗੁਰਬਾਣੀ ਹਿਤ ਲਾਇ॥*

(ਤਨਖਾਹਨਾਮਾ, ੪੮ ਪਉੜੀ)

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਸਤਵੀਂ ਕਲਾਸ—ਮਨ ਗੁਰਬਾਣੀ ਦੀ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ ਤੇ ਫਿਰ ਰਤਨ ਲੱਭਦਾ ਹੈ।

*ਗੁਰਸਿਖੀ ਕਾ ਲਿਖਣਾ ਗੁਰਬਾਣੀ ਸੁਣਿ ਸਮਝੈ ਲਿਖੈ॥*

(ਵਾਰ ੨੮, ਪਉੜੀ ੫)

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅਠਵੀਂ ਕਲਾਸ, ਬਹੁਤ ਧਿਆਨ ਦੇਣਾ। ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ ਆ ਜਾਂਦੀ ਹੈ।

ਹੁਣ ਨੌਵੀਂ ਕਲਾਸ ਦੀ ਵਾਰੀ ਹੈ। ਮਹਾਰਾਜ ਜੀ ਸੇਵਾ ਲੈਣ।

ਬੜੇ ਪਿਆਰ ਨਾਲ ਸੁਣਨਾ ਤੇ ਆਪਣੇ ਤੇ ਝਾਤੀ ਵੀ ਪਾਉਣਾ। ਇਸ ਸਕੂਲ ਵਿੱਚ ਵਿਚਰਦਿਆਂ ਵਿਚਰਦਿਆਂ ਨੌਵੀਂ ਕਲਾਸ ਕਿਹੜੀ ਹੈ ? ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਨੌਵੀਂ ਕਲਾਸ ਹੈ ਸਾਧਸੰਗਤ ਜੀ :

## ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ।

ਬਹੁਤ ਧਿਆਨ ਦੇਣਾ। ਸਾਡਾ ਪਹਿਰਾਵਾ। ਇਹ ਨੌਵੀਂ ਕਲਾਸ ਹੈ ਕਿ ਸਤਿਗੁਰਾਂ ਦੀ ਬਾਣੀ ਪੜ੍ਹਦਿਆਂ, ਸਿਮਰਨ ਕਰਦਿਆਂ, ਸੰਗਤ ਕਰਦਿਆਂ, ਇਕ ਟਾਈਮ ਇਹੋ ਜਿਹਾ ਆ ਜਾਂਦਾ ਹੈ—ਹੁਣ ਬਹੁਤਾ ਭੜਕੀਲਾ ਲਿਬਾਸ ਪਾਉਣ ਤੇ ਚਿੱਤ ਹੀ ਨਹੀਂ ਕਰਦਾ। ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ। ਇਕ ਯਤਨ ਹੁੰਦਾ ਹੈ ਕਿ ਬੈਟਰੀ ਚਾਰਜ ਹੋ ਜਾਵੇ, ਕਿਸੇ ਦਾ ਪਹਿਰਾਵਾ ਸਾਦਾ ਨਹੀਂ ਵੀ, ਅਸੀਂ ਉਸ ਦੇ ਵੀ ਚਰਨਾਂ ਦੀ ਧੂੜੀ ਹਾਂ। ਦਾਸ ਉਨ੍ਹਾਂ ਦਾ ਵੀ ਸਤਿਕਾਰ ਕਰਦਾ ਹੈ। ਸੱਚ ਲਿਖਦਾ ਹਾਂ, ਪਰ ਕਿਤੇ ਕਿਰਪਾ ਹੋ ਜਾਵੇ, ਕੋਈ ਬਚਨ ਮਨ ਨੂੰ ਲੱਗ ਜਾਵੇ। ਜਿਹੜਾ ਸਾਡਾ ਪਹਿਰਾਵਾ ਹੈ, ਇਸ ਵਿੱਚ ਸਾਦਗੀ ਆ ਜਾਵੇ।

ਗਿਆਨੀ ਸੰਤ ਸਿੰਘ ਜੀ ਮਸਕੀਨ ਦਾ ਬੜਾ ਪਿਆਰਾ ਬਚਨ ਹੈ, ਦਾਸ ਨੂੰ ਬੜਾ ਚੰਗਾ ਲੱਗਾ ਹੈ। ਦਾਸ ਆਪ ਜੀ ਦੇ ਅੱਗੇ ਥਾਨ ਖੋਲ੍ਹਣ ਲੱਗਾ ਹੈ। ਹੋ ਸਕੇ, ਅਗਾਂਹ ਵੰਡਿਓ। ਪਤਾ ਨਹੀਂ, ਇਹ ਬਚਨ ਪੜ੍ਹਦਿਆਂ ਕਿਸ ਤੇ ਕਿਰਪਾ ਹੋ ਜਾਵੇ। ਉਹ ਬਚਨ ਥੋੜ੍ਹਾ ਵੱਜਦਾ ਹੈ। ਦਾਸ ਨੂੰ ਬੜਾ ਅਜੀਬ ਜਿਹਾ ਲੱਗਾ। ਇਕ ਤਾਂ ਹੁੰਦਾ ਹੈ, ਕਿਸੇ ਦਾ ਦਿਲ ਤੋੜੋ ਤੇ ਕਰਮ ਬਣਦਾ ਹੈ, ਗਲਤ, ਮਾੜਾ। ਇਕ ਹੈ ਕਿਸੇ ਦਾ ਹੱਕ ਮਾਰੋ, ਝੂਠ ਬੋਲੋ, ਚੋਰੀ ਕਰੋ ਤੇ ਕਰਮ ਬਣਦਾ ਹੈ, ਗ਼ਲਤ। ਦਾਸ, ਗਿਆਨੀ ਸੰਤ ਸਿੰਘ ਜੀ ਮਸਕੀਨ ਦਾ ਬਚਨ ਪੜ੍ਹ ਕੇ ਹੈਰਾਨ ਹੋ ਗਿਆ ਕਿ ਜੇ ਕੋਈ ਗ਼ਲਤ ਪਹਿਰਾਵਾ ਪਾਉਂਦਾ ਹੈ, ਉਸ ਦਾ ਵੀ ਕਰਮ ਗ਼ਲਤ ਬਣਦਾ ਹੈ। ਧਿਆਨ ਦੇਣਾ। ਸ਼ਾਇਦ ਕਿਰਪਾ ਹੋ ਜਾਵੇ, ਪਹਿਰਾਵੇ ਬਾਰੇ। ਗ਼ਲਤ ਲਿਬਾਸ ਕਿਸ ਨੂੰ ਕਿਹਾ ਜਾਂਦਾ ਹੈ ? ਆਪੇ ਸਮਝ ਜਾਣਾ। ਭੜਕੀਲਾ ਲਿਬਾਸ। ਇਹ ਉਨ੍ਹਾਂ ਦਾ ਬਚਨ ਹੈ, ਕਹਿੰਦੇ, ਗ਼ਲਤ ਲਿਬਾਸ ਜਿਸ ਨੇ ਪਾਇਆ ਹੁੰਦਾ ਹੈ, ਉਸ ਦੇ ਮਨ ਵਿੱਚ ਵੀ ਵਿਕਾਰ ਪੈਦਾ ਕਰਦਾ ਹੈ ਤੇ ਗ਼ਲਤ ਲਿਬਾਸ ਨੂੰ ਜਿਹੜਾ ਦੇਖਦਾ ਹੈ, ਉਸ ਦੇ ਅੰਦਰ ਵੀ ਗ਼ਲਤ ਵਿਕਾਰ ਪੈਦਾ ਹੁੰਦੇ ਹੈ। ਗਿਆਨੀ ਜੀ ਨੇ ਲਿਖਿਆ ਹੈ ਕਿ ਜਿਹੜਾ ਲਿਬਾਸ ਆਪਣੇ ਮਨ ਵਿੱਚ ਵੀ ਗ਼ਲਤ ਵਿਕਾਰ ਪੈਦਾ ਕਰ ਦੇਵੇ ਤੇ ਜਿਹੜਾ ਉਸ ਨੂੰ ਵੇਖ ਰਿਹਾ ਹੈ, ਉਸ ਦੇ ਅੰਦਰ ਵੀ ਵਿਕਾਰ ਪੈਦਾ ਕਰ ਦੇਵੇ, ਉਹ ਗ਼ਲਤ ਲਿਬਾਸ ਪਾਉਣ ਵਾਲਾ ਵੀ ਪਾਪਾਂ ਦਾ ਭਾਗੀ ਬਣਦਾ ਹੈ। ਬਹੁਤ ਵੱਡੀ ਬਾਤ ਹੈ। ਤੂੰ ਇਹੋ ਜਿਹੀ ਚੀਜ਼ ਪਾਈ ਹੈ ਜਿਸ ਨੂੰ ਵੇਖ ਕੇ ਦੂਜੇ ਦੀਆਂ ਵਾਸ਼ਨਾਵਾਂ ਜਾਗਣ ਲੱਗ ਪਈਆਂ ਹਨ, ਤੇਰਾ ਲਿਬਾਸ ਜੇ ਉਸ ਦੇ ਅੰਦਰ ਵਿਕਾਰ

ਪੈਦਾ ਕਰ ਰਿਹਾ ਹੈ ਤੇ ਪਾਪਾਂ ਦਾ ਭਾਗੀ ਤੂੰ ਵੀ ਬਣੇਂਗਾ।

ਨੌਵੀਂ ਕਲਾਸ ਕਿ ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ। ਦਾਸ ਨੇ ਨਾਂ ਨਹੀਂ ਲੈਣੇ, ਜਿਨ੍ਹਾਂ ਪਹਿਰਾਵਿਆਂ ਵਿੱਚੋਂ ਸਭ ਵਾਸ਼ਨਾਵਾਂ ਜਨਮ ਲੈਂਦੀਆਂ ਹਨ। ਉਹ ਪਹਿਰਾਵਾ ਜਿਸ ਨੇ ਪਾਇਆ ਹੈ, ਉਸ ਦੇ ਮਨ ਵਿੱਚ ਵੀ ਵਿਕਾਰ ਅਤੇ ਜਿਹੜਾ ਵੇਖਦਾ ਹੈ, ਉਸ ਦੇ ਮਨ ਵਿੱਚ ਵੀ ਵਿਕਾਰ ਪੈਦਾ ਹੁੰਦੇ ਹਨ। ਗਿਆਨੀ ਸੰਤ ਸਿੰਘ ਜੀ ਮਸਕੀਨ ਲਿਖਦੇ ਹਨ ਕਿ ਭੜਕੀਲਾ ਲਿਬਾਸ ਪਾਉਣ ਵਾਲਾ ਪਾਪਾਂ ਦਾ ਭਾਗੀ ਬਣਦਾ ਹੈ ਕਿਉਂਕਿ ਤੂੰ ਇਹੋ ਜਿਹੀ ਚੀਜ਼ ਪਾਈ ਹੈ ਕਿ ਦੂਜੇ ਅੰਦਰ ਵਿਕਾਰ ਪੈਦਾ ਹੋ ਗਏ। ਕੈਸੀ ਅਜੀਬ ਜਿਹੀ ਗੱਲ ਹੈ। ਪਹਿਰਾਵਾ ਵੀ ਪਾਪਾਂ ਦਾ ਭਾਗੀ ਬਣਾ ਸਕਦਾ ਹੈ। ਕਿਸੇ ਨੂੰ ਸ਼ੱਕ ਹੋਵੇ ਤਾਂ ਸਾਡੇ ਬਾਬੇ ਨਾਨਕ ਜੀ ਦੀ ਬਾਣੀ ਪੜ੍ਹ ਲਓ। ਬਾਬਾ ਜੀ ਨੇ ਵੀ ਲਿਖਿਆ ਹੈ :

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥*

(ਅੰਗ ੧੬)

ਗੁਰਬਾਣੀ ਹੈ :

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥*

ਹੋਰ ਤਰ੍ਹਾਂ ਦਾ ਪਹਿਰਾਵਾ ਪਹਿਨਣ ਨਾਲ ਤੇਰਾ ਤਨ ਦਰਗਾਹ ਵਿੱਚ ਪੀੜਿਆ ਜਾਵੇਗਾ।



*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥*

ਗਿਆਨੀ ਜੀ ਦਾ ਬਚਨ ਕਿ ਗ਼ਲਤ ਲਿਬਾਸ ਆਪਣੇ ਮਨ ਵਿੱਚ ਵੀ ਗ਼ਲਤ ਵਿਕਾਰ ਪੈਦਾ ਕਰਦਾ ਹੈ ਤੇ ਜਿਹੜਾ ਦੇਖਦਾ ਹੈ, ਉਸ ਦੇ ਮਨ ਵਿੱਚ ਵੀ ਗ਼ਲਤ ਵਿਕਾਰ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ। ਇਸ ਲਈ ਜੇ ਤੁਹਾਡਾ ਲਿਬਾਸ ਦੂਜੇ ਦੇ ਮਨ ਅੰਦਰ ਗ਼ਲਤ ਵਿਕਾਰ ਪੈਦਾ ਕਰਦਾ ਹੈ ਤੇ ਪਾਪਾਂ ਦੇ ਭਾਗੀ ਤੁਸੀਂ ਵੀ ਬਣਦੇ ਹੋ।

*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥ ੧॥ ਰਹਾਉ॥*

ਇਕ ਹੋਰ ਮਹਾਂਪੁਰਸ਼ਾਂ ਦਾ ਬਚਨ, ਭੜਕੀਲੀਆਂ ਪੁਸ਼ਾਕਾਂ ਗੁਪਤ ਤੌਰ 'ਤੇ ਮਨ ਨੂੰ ਵਿਕਾਰੀ ਕਰਦੀਆਂ ਹਨ। ਤੀਜਾ ਬਚਨ, ਕਿਤਾਬ ਦਾ ਨਾਂ "ਗੁਰਮਤਿ ਮਨੋਵਿਗਿਆਨ"। ਲਿਖੀ ਕਿਸ ਨੇ ਹੈ ? ਜਸਵੰਤ ਸਿੰਘ ਜੀ ਨੇਕੀ। ਰਾਈਟਰ। ਉਨ੍ਹਾਂ ਦਾ ਬਚਨ ਦਾਸ ਨੂੰ ਬੜਾ ਚੰਗਾ ਲੱਗਾ ਹੈ। ਆਪ ਜੀ ਦੇ ਚਰਨਾਂ ਵਿੱਚ ਰੱਖ ਰਿਹਾ ਹਾਂ। ਕਿਤੇ ਕਿਰਪਾ ਹੋ ਜਾਵੇ, ਮਿਹਰ ਹੋ ਜਾਵੇ। ਅਸੀਂ ਤਾਂ ਸਾਰਿਆਂ ਦੇ ਹੀ ਚਰਨਾਂ ਦੀ ਧੂੜ ਹਾਂ। ਇਹ ਗੁਰਮਤਿ ਮਨੋਵਿਗਿਆਨ ਕਿਤਾਬ ਵਿੱਚ ਜਸਵੰਤ ਸਿੰਘ ਨੇਕੀ ਜੀ ਦਾ ਬਚਨ ਹੈ। ਬੜੇ ਧਿਆਨ ਨਾਲ ਸੁਣਿਓ। ਉਹ ਲਿਖਦੇ ਹਨ, ਕਈ ਸਾਰੀ ਜ਼ਿੰਦਗੀ ਇਸ ਦੇਹੀ ਨੂੰ ਭੜਕੀਲੇ ਕੱਪੜੇ ਤੇ ਸੁਗੰਧੀਆਂ ਲਗਾ ਕੇ ਸ਼ਿੰਗਾਰਦੇ ਰਹਿੰਦੇ ਹਨ। ਕਈਆਂ ਦੀ ਸਾਰੀ ਜ਼ਿੰਦਗੀ ਹੀ ਇਸ ਵਿੱਚ ਲੰਘ ਜਾਂਦੀ ਹੈ।

ਕਈ ਸਾਰੀ ਜ਼ਿੰਦਗੀ ਇਸ ਦੇਹੀ ਨੂੰ ਭੜਕੀਲੇ ਕੱਪੜੇ ਤੇ ਸੁਗੰਧੀਆਂ ਲਗਾ ਕੇ ਸ਼ਿੰਗਾਰਦੇ ਰਹਿ ਜਾਂਦੇ ਹਨ, ਪਰ ਇਕ ਦਿਨ ਇਹੋ ਜਿਹਾ ਆਉਂਦਾ ਹੈ, ਇਹ ਦੇਹੀ ਬਿਨਾਂ ਪੁੱਛੇ ਤੇ ਬਿਨਾਂ ਦੱਸੇ ਹੀ ਇਕ ਛਿੰਨ ਵਿੱਚ ਹੀ ਤੇਰਾ ਸਾਥ ਛੱਡ ਦਿੰਦੀ ਹੈ। ਤੂੰ ਸਾਰੀ ਜ਼ਿੰਦਗੀ ਲਗਾ ਦਿੱਤੀ, ਇਸ ਦੇਹੀ ਨੂੰ ਭੜਕੀਲੇ ਲਿਬਾਸ ਤੇ ਸੁਗੰਧੀਆਂ ਨਾਲ ਸ਼ਿੰਗਾਰਨ 'ਤੇ, ਪਰ ਕਹਿੰਦੇ, ਇੱਕ ਛਿੰਨ ਨਹੀਂ ਲਗਾਉਂਦੀ, ਬਿਲਕੁਲ ਨਹੀਂ ਦੱਸਦੀ ਕਿ ਮੈਂ ਚਲੀ ਹਾਂ। ਬਿਨਾਂ ਦੱਸੇ, ਬਿਨਾਂ ਪੁੱਛੇ, ਤੇਰਾ ਸਾਥ ਛੱਡ ਦਿੰਦੀ ਹੈ। ਮਨ ਦੀ ਰੀਝ ਹੈ ਕਿ ਸਾਰੇ ਥਾਨ ਆਪ ਜੀ ਅੱਗੇ ਰੱਖੇ ਜਾਣ।

ਸ੍ਰੀ ਗੁਰੂ ਅਮਰਦਾਸ ਜੀ ਕਿਹੜਾ ਪਹਿਰਾਵਾ ਪਹਿਨਦੇ ਸੀ ? ਤੁਸੀਂ ਹੈਰਾਨ ਹੋਵੋਗੇ, ਸਾਡੇ ਘਰ ਟਰੰਕ ਭਰੇ ਪਏ ਹਨ, ਪਰ ਗੁਰੂ ਅਮਰਦਾਸ ਜੀ ਦੇ ਕਿੰਨੇ ਟਰੰਕ ਸੀ ? ਅੱਜ ਇਹ ਵਿਚਾਰ ਕਰਨੀ ਹੈ। ਸ਼ਾਇਦ ਕਿਰਪਾ ਹੋ ਜਾਵੇ। ਮਿਹਰ ਹੋ ਜਾਵੇ। ਸਾਈਂ ਮੀਆਂ ਮੀਰ ਜੀ ਕਿਹੜਾ ਲਿਬਾਸ ਪਹਿਨਦੇ ਸੀ ? ਬਾਬਾ ਫ਼ਰੀਦ ਜੀ ਕਿਹੜਾ ਲਿਬਾਸ ਪਹਿਨਦੇ ਸੀ ? ਬਾਬਾ ਖੜਕ ਸਿੰਘ ਜੀ ਕਿਹੜਾ ਲਿਬਾਸ ਪਹਿਨਦੇ ਸੀ ? ਪਤਾ ਨਹੀਂ ਕਿਹੜਾ ਬਚਨ ਅਪੀਲ ਕਰ ਜਾਵੇ। ਜਸਵੰਤ ਸਿੰਘ ਨੇਕੀ ਦਾ ਬਚਨ, ਕਈ ਸਾਰੀ ਜ਼ਿੰਦਗੀ ਇਸ ਦੇਹੀ ਨੂੰ ਭੜਕੀਲੇ ਲਿਬਾਸ ਤੇ ਸੁਗੰਧੀਆਂ ਨਾਲ ਸ਼ਿੰਗਾਰਦੇ ਰਹਿੰਦੇ ਹਨ, ਪਰ ਉਹ ਲਿਖਦੇ ਹਨ ਕਿ ਬਿਨਾਂ ਕਹੇ, ਬਿਨਾਂ ਦੱਸੇ, ਇਕ ਛਿੰਨ ਵਿੱਚ ਹੀ ਇਹ ਦੇਹੀ ਸਾਥ ਛੱਡ ਦਿੰਦੀ ਹੈ।

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ॥* (ਅੰਗ ੧੬)



*ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥*
*ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ॥*

(ਅੰਗ ੪੬੪)

ਦੇਖੋ, ਬਚਨ ਖੁੱਲ੍ਹ ਗਿਆ। ਮਨ ਦੀ ਰੀਝ ਹੁੰਦੀ ਹੈ, ਸੱਚੀ ਸਰਕਾਰ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੋਹਰ ਲੱਗ ਜਾਵੇ। ਕਈ ਸਾਰੀ ਜ਼ਿੰਦਗੀ ਇਸ ਦੇਹੀ ਨੂੰ ਭੜਕੀਲੇ ਲਿਬਾਸ ਅਤੇ ਸੁਗੰਧੀਆਂ ਨਾਲ ਸ਼ਿੰਗਾਰਦੇ ਹਨ, ਪਰ ਇਹ ਦੇਹੀ ਬਿਨਾਂ ਦੱਸੇ, ਬਿਨਾਂ ਕਹੇ, ਇੱਕ ਛਿੰਨ ਵਿੱਚ ਹੀ ਇਹ ਸਾਥ ਛੱਡ ਦਿੰਦੀ ਹੈ।

*ਲਖ ਟਕਿਆ ਕੇ ਮੁੰਦੜੇ ਲਖ ਟਕਿਆ ਕੇ ਹਾਰ॥*
*ਜਿਤੁ ਤਨਿ ਪਾਈਅਹਿ ਨਾਨਕਾ ਸੇ ਤਨ ਹੋਵਹਿ ਛਾਰ॥*

ਭਗਤ ਕਬੀਰ ਸਾਹਿਬ ਦਾ ਬਚਨ। ਜੋ ਬੜਾ ਹੀ ਪਿਆਰਾ ਹੈ। ਭਗਤ ਕਬੀਰ ਜੀ ਕਹਿੰਦੇ ਹਨ, ਸਰੀਰ ਦੀ ਸੁੰਦਰਤਾ ਨਾਲੋਂ ਸ਼ੁਭ ਗੁਣਾਂ ਦੀ ਸੁੰਦਰਤਾ ਬਹੁਤ ਜ਼ਰੂਰੀ ਹੈ।

*ਕਹੁ ਕਬੀਰ ਜੈਸੇ ਸੁੰਦਰ ਸਰੂਪ ਨਾਮੁ ਬਿਨਾ ਜੈਸੇ ਕੁਬਜ ਕਰੂਪ॥*

(ਅੰਗ ੩੨੮)

ਇਕ ਹੋਰ ਮਹਾਂਪੁਰਸ਼ਾਂ ਦਾ ਬਚਨ ਬਹੁਤ ਧਿਆਨ ਨਾਲ ਪੜ੍ਹਨਾ। ਉਹ ਬਚਨ ਹੈ ਕਿ ਨਿਰੀ ਸੁੰਦਰਤਾ ਵਾਸ਼ਨਾ ਨੂੰ ਜਨਮ ਦਿੰਦੀ ਹੈ ਤੇ ਜੇਕਰ ਸੁੰਦਰਤਾ ਦੇ ਨਾਲ ਨਾਮ ਵੀ ਹੋਵੇ ਤੇ ਨਾਮ ਵਾਲੀ ਸੁੰਦਰਤਾ ਦੂਜੇ ਦੀ ਵਾਇਬਰੇਸ਼ਨ ਨਾਮ ਵਾਲੀ ਬਣਾ ਦਿੰਦੀ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਨੌਵੀਂ ਕਲਾਸ, ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ। ਸੱਚੀ ਸਰਕਾਰ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੋਹਰ ਲਗਾ ਲਓ ਜੀ :

*ਰਖੁ ਗਰੀਬੀ ਵੇਸੁ॥*

ਦਾਸ ਨੇ ਗੁਰੂ ਸਾਹਿਬ ਦੀ ਮਿਹਰ ਨਾਲ, ਸੰਗਤ ਦੀ ਕਿਰਪਾ ਨਾਲ ਥਾਨ ਖੋਲ੍ਹੀ ਜਾਣੇ ਹਨ। ਪਤਾ ਨਹੀਂ ਹੁੰਦਾ ਕਿਸ 'ਤੇ ਕਿਹੜੀ ਕਿਰਪਾ ਹੋ ਜਾਵੇ। ਭਾਈ ਵੀਰ ਸਿੰਘ ਜੀ ਨੇ "ਅਸ਼ਟ ਗੁਰੂ ਚਮਤਕਾਰ" ਵਿੱਚ ਉਹ ਸਮਾਂ ਲਿਖਿਆ ਹੈ ਕਿ ਗੁਰੂ ਅਮਰਦਾਸ ਜੀ ਸਾਦੇ, ਚਿੱਟੇ ਬਸਤਰ ਪਹਿਨਦੇ ਸੀ। ਸਾਦੇ, ਚਿੱਟੇ ਬਸਤਰ। ਇਹ ਕਈ ਚੀਜ਼ਾਂ ਬਹੁਤ ਕੰਮ ਆਉਂਦੀਆਂ ਹਨ।

ਇੱਕ ਵਾਰੀ ਅਸੀਂ ਜਲੰਧਰ ਕੋਲ ਬਿਲਗੇ ਪਿੰਡ ਗਏ ਗੁਰੂ ਅਰਜਨ ਦੇਵ ਜੀ ਦੇ ਦਿਹਾੜੇ ਤੋਂ ਇੱਕ-ਦੋ ਦਿਨ ਬਾਅਦ। ਉਥੇ ਮਹਾਰਾਜ ਜੀ ਦਾ ਇਤਿਹਾਸਕ ਸਿਮਰਨਾ ਹੈ। ਉਥੇ ਮਹਾਰਾਜ ਜੀ ਦੀ ਪਜਾਮੀ, ਮਹਾਰਾਜ ਜੀ ਦਾ ਚੋਲਾ, ਮਹਾਰਾਜ ਜੀ ਦੀ ਸੇਲੀ ਟੋਪੀ। ਉਦੋਂ ਸੇਲੀ ਟੋਪੀ ਸੀ, ਫਿਰ ਦਸਤਾਰ ਦੀ ਬਖ਼ਸ਼ਿਸ਼ ਹੋਈ। ਮਹਾਰਾਜ ਜੀ ਦਾ ਹਜ਼ੂਰੀਆ। ਹੁਣ ਉਨ੍ਹਾਂ ਨੇ ਲੈਮੀਨੇਸ਼ਨ ਕੀਤਾ ਹੈ। ਦੋ ਕੁ ਸਾਲ ਪਹਿਲਾਂ ਸੰਗਤ ਨੂੰ ਖੋਲ੍ਹ ਕੇ ਦਰਸ਼ਨ ਕਰਵਾਉਂਦੇ ਸੀ। ਉਥੇ ਇੱਕ ਸਰੀਰ ਦਾਸ ਨੂੰ ਕਹਿਣ ਲੱਗਾ ਕਿ, ਮੈਂ ਆਪ ਸੰਗਤ ਨੂੰ ਮਹਾਰਾਜ ਜੀ ਦੀ ਪਜਾਮੀ ਤੇ ਚੋਲੇ ਦੇ ਦਰਸ਼ਨ ਕਰਵਾਉਂਦਾ ਰਿਹਾ ਹਾਂ। ਉਹ ਕਹਿਣ ਲੱਗਾ ਕਿ ਉਦੋਂ ਅਨੁਭਵ ਹੁੰਦਾ ਸੀ ਕਿ ਮਹਾਰਾਜ ਜੀ ਦੁਨਿਆਵੀ ਕੱਦ ਵਿੱਚ ਚਾਰ ਇੰਚ ਮੇਰੇ ਤੋਂ ਵੀ ਉਚੇ ਸੀ। ਲੰਬੇ ਸੀ। ਕਈ ਚੀਜ਼ਾਂ ਦਾ ਇੰਨਾ ਅਨੰਦ ਆਉਂਦਾ ਹੈ, ਮਹਾਰਾਜ ਜੀ ਦਾ ਇੰਨਾ ਦੁਨਿਆਵੀ ਕੱਦ ਸੀ। ਇਕ ਰੀਝ ਆਉਂਦੀ ਹੈ ਕਿ ਸਤਿਗੁਰੂ ਜੀ ਇਸ ਤਰ੍ਹਾਂ ਦਾ ਚੋਲਾ ਪਹਿਨਦੇ ਸੀ। ਇੰਨੀਆਂ ਕਲੀਆਂ ਸੀ। ਹੁਣ ਤਾਂ ਸਾਰੀਆਂ ਚੀਜ਼ਾਂ ਦੇ ਸ਼ੀਸ਼ੇ ਵਿੱਚੋਂ ਦਰਸ਼ਨ ਕਰਵਾਉਂਦੇ ਹਨ, ਲਾਕਡ (Locked) ਹਨ। ਜਦੋਂ ਲਾਕਡ ਨਹੀਂ ਸੀ ਤਾਂ ਉਹ ਸਿਮਰਨਾ ਕਿਸੇ ਨੇ ਚੋਰੀ ਕਰ ਲਿਆ ਸੀ, ਮਹਾਰਾਜ ਜੀ ਦਾ ਇਤਿਹਾਸਕ ਸਿਮਰਨਾ। ਕਮੇਟੀ ਵਾਲੇ ਜਿਹੜੀ ਗੱਲ ਸੁਣਾਉਂਦੇ ਹਨ : ਜਦੋਂ ਸਿਮਰਨਾ ਚੋਰੀ ਕਰ ਲਿਆ ਤੇ ਜਿਸ ਨੇ ਚੋਰੀ ਕੀਤਾ, ਉਹ 250 ਕਦਮ ਗੁਰਦੁਆਰਾ ਸਾਹਿਬ ਤੋਂ ਅੱਗੇ ਟੱਪਿਆ ਹੈ ਤੇ ਉਹ ਅੰਨ੍ਹਾ ਹੋ ਗਿਆ। ਅੱਜ ਵੀ ਸਤਿਗੁਰੂ ਜੀ ਹਾਜ਼ਰ ਹਨ। ਅੱਗੇ ਜਾਂਦਾ ਹੈ ਤੇ ਅੰਨ੍ਹਾ ਤੇ ਜਿਸ ਨੇ ਸਿਮਰਨਾ ਚੋਰੀ ਕੀਤਾ, ਉਸ ਦੇ ਮਨ ਵਿੱਚ ਆ ਗਿਆ ਕਿ ਕੀ ਚੱਕਰ ਹੈ ? ਮੈਂ ਅੰਨ੍ਹਾ ਹੋ ਗਿਆ ਹਾਂ। ਉਸ ਦੇ ਮਨ ਵਿੱਚ ਆਇਆ ਕਿ ਇਹ ਸਿਮਰਨਾ ਵਾਪਸ ਗੁਰਦੁਆਰਾ ਸਾਹਿਬ ਰੱਖ ਆਵਾਂ। ਜਦੋਂ ਵਾਪਸ ਰੱਖਣ ਲਈ ਮੁੜਿਆ ਤੇ ਨਜ਼ਰ ਆਉਣਾ ਸ਼ੁਰੂ ਹੋ ਗਿਆ। ਕਹਿਣ ਲੱਗਾ, ਮਨ ਦਾ ਭੁਲੇਖਾ ਹੈ। ਬਿਲਗੇ ਜਾਓਗੇ ਤੇ ਬੜਾ ਸਕੂਨ ਮਿਲਦਾ ਹੈ, ਮਨ ਨੂੰ। ਉਹ ਕਹਿਣ ਲੱਗਾ, ਪਤਾ

ਨਹੀਂ, ਭੁਲੇਖਾ ਹੈ। ਵੈਸੇ ਹੀ ਹਨੇਰਾ ਆ ਗਿਆ ਹੈ ਜਦੋਂ ਖ਼ਿਆਲ ਛੱਡ ਦਿੱਤਾ, ਸਿਮਰਨਾ ਲੈ ਕੇ ਨਿਕਲ ਜਾਵਾਂ ਤੇ ਜਦੋਂ ਗੁਰਦੁਆਰਾ ਸਾਹਿਬ ਵੱਲ ਪਿੱਠ ਕੀਤੀ ਤੇ ਜਾਣ ਲੱਗਾ ਤੇ ਫਿਰ ਅੰਨ੍ਹਾ ਹੋ ਗਿਆ। ਨਜ਼ਰ ਆਉਣਾ ਬੰਦ ਹੋ ਗਿਆ। ਜਦੋਂ ਵਾਪਸ ਮੁੜਦਾ ਹੈ, ਤੇ ਨਜ਼ਰ ਆਉਂਦਾ ਹੈ। ਉਸ ਦੇ ਮਨ ਵਿੱਚ ਯਕੀਨ ਆ ਗਿਆ ਕਿ ਗੁਰੂ ਅਰਜਨ ਦੇਵ ਜੀ ਨੂੰ ਚੋਲਾ ਬਦਲਿਆਂ ਕਈ ਸਾਲ ਹੋ ਚੁੱਕੇ ਹਨ, ਪਰ ਅੱਜ ਵੀ ਉਹ ਸ਼ਬਦ ਰੂਪ ਵਿੱਚ ਹਾਜ਼ਰ ਹਨ, ਵਰਤ ਰਹੇ ਹਨ।

ਦਾਸ ਨੂੰ ਉਨ੍ਹਾਂ ਨੇ ਕਿਹਾ ਕਿ ਮਹਾਰਾਜ ਜੀ ਦਾ ਚੋਲਾ ਇੰਨਾ ਵੱਡਾ ਸੀ ਕਿ ਮੈਨੂੰ ਚੋਲਾ ਦੋਵੇਂ ਬਾਂਹਵਾਂ ਚੁੱਕ ਕੇ ਦਿਖਾਉਣਾ ਪੈਂਦਾ ਸੀ। ਪਜਾਮੀ, ਚੋਲਾ।

ਗੱਲ ਚੱਲ ਰਹੀ ਹੈ ਕਿ ਗੁਰੂ ਅਮਰਦਾਸ ਜੀ ਦਾ ਪਹਿਰਾਵਾ ਕੈਸਾ ਸੀ ? ਸਾਦੇ ਚਿੱਟੇ ਬਸਤਰ ਪਹਿਨਣੇ। ਦਾਸ ਅਗਲੀ ਗੱਲ ਲਿਖਣ ਲੱਗਾ ਹੈ, ਦਾਸ ਦਾ ਖ਼ਿਆਲ ਤੁਹਾਡਾ ਮੇਰਾ ਸੀਸ ਝੁੱਕ ਜਾਵੇਗਾ। ਗੁਰੂ ਅਮਰਦਾਸ ਜੀ ਮਹਾਰਾਜ ਜਿਹੜੇ ਬਸਤਰ ਸਾਦੇ ਚਿੱਟੇ ਪਹਿਨਦੇ ਸੀ ਤੇ ਉਨ੍ਹਾਂ ਬਸਤਰਾਂ ਦੇ ਕੇਵਲ ਦੋ ਸੈੱਟ ਸਨ। ਬਸਤਰਾਂ ਦੇ ਟਰੰਕ ਨਹੀਂ ਭਰੇ। ਇਕ ਪਾਉਣਾ ਹੈ, ਇਕ ਲਾਹੁਣਾ ਹੈ। ਅਗਲੀ ਗੱਲ ਸੁਣ ਕੇ ਦਾਸ ਹੈਰਾਨ ਹੋ ਗਿਆ। ਗੁਰੂ ਅਮਰਦਾਸ ਜੀ ਦੇ ਘਰੋਂ, ਸਾਡੇ ਮਾਤਾ ਜੀ, ਜਦੋਂ ਨਵਾਂ ਚੋਲਾ ਸਿਲਾਉਂਦੇ ਸੀ। ਸਾਦਾ ਚਿੱਟਾ, ਜਿਸ ਤਰ੍ਹਾਂ ਦਾ ਮਹਾਰਾਜ ਜੀ ਪਹਿਨਦੇ ਸੀ। ਜਦੋਂ ਦੇਣਾ ਕਿ ਆਹ ਆਪ ਜੀ ਲਈ ਨਵਾਂ ਸਿਲਾਇਆ ਹੈ, ਸਾਦਾ ਚਿੱਟੇ ਬਸਤਰਾਂ ਦਾ ਸੈੱਟ। ਗੁਰੂ ਅਮਰਦਾਸ ਜੀ ਨੇ ਕਹਿਣਾ, ਹੱਛਾ। ਜਿਸ ਦਿਨ ਨਵਾਂ ਆ ਗਿਆ ਤੇ ਜਿਹੜਾ ਪਾਇਆ ਹੈ, ਉਹ ਲਾਹ ਕੇ ਕਿਸੇ ਗੁਰਸਿੱਖ ਦੀ ਝੋਲੀ ਵਿੱਚ ਪਾ ਦੇਣਾ, ਆਹ ਤੇਰਾ ਹੋ ਗਿਆ। ਰੱਖਣੇ ਦੋ ਹੀ ਹਨ। ਤੁਸੀਂ ਕਹੋਗੇ ਕਿ ਗੁਰਇਕਬਾਲ ਸਿੰਘ, ਕੋਲੋਂ ਹੀ ਬੋਲ ਰਿਹਾ ਹੈ। ਇਹ ਪੰਕਤੀਆਂ ਹਨ। ਬੜੇ ਧਿਆਨ ਨਾਲ ਸੁਣਿਓ :

ਸ੍ਰੀ ਮਹਿਮਾ ਪ੍ਰਕਾਸ਼ ਵਿੱਚ ਲਿਖਿਆ ਹੈ :

*ਭਾਰੇ ਸੁ ਬਸਤਰ ਸੁਏਤ॥*

ਸੁਏਤ ਦਾ ਮਤਲਬ ਹੈ ਚਿੱਟੇ। ਮਹਿਮਾ ਪ੍ਰਕਾਸ਼ ਵਿੱਚ ਲਿਖਿਆ ਹੈ :

*ਭਾਰੇ ਸੁ ਬਸਤਰ ਸੁਏਤ॥ ਦੂਜੈ ਨ ਰਖੈ ਨਕੇਤ॥*

ਦੋ ਹੀ ਰੱਖਣੇ ਹਨ, ਹੋਰ ਨਹੀਂ।

*ਪਹਿਰੈ ਜੋ ਫੇਰ ਨਵੀਨ॥*

ਜੋ ਮਾਤਾ ਜੀ ਨਵੇਂ ਦਿੰਦੇ ਸੀ। ਆਹ ਨਵੇਂ ਹਨ।

*ਪਹਿਰੈ ਜੋ ਫੇਰ ਨਵੀਨ॥ ਯਹ ਬਖ਼ਸ਼ ਸਿਖਨ ਕੀਨ॥*

ਬਸ ਆਪਾਂ ਦੋ ਹੀ ਰੱਖਣੇ ਹਨ ਤੇ ਪਹਿਲੇ ਵਾਲਾ ਉਹ ਸਿੱਖਾਂ ਨੂੰ ਬਖ਼ਸ਼ਿਸ਼ ਕਰ ਦਿੰਦੇ ਸਨ। ਆਪਾਂ ਇਕ ਪਾਉਣਾ ਹੈ ਤੇ ਇਕ ਲਾਹੁਣਾ ਹੈ।

*ਭਾਰੇ ਸੁ ਬਸਤਰ ਸੁਏਤ॥ ਦੂਜੇ ਨ ਰਖੈ ਨਕੇਤ॥*

*ਪਹਿਰੈ ਜੋ ਫੇਰ ਨਵੀਨ॥*

ਜਦੋਂ ਨਵਾਂ ਆ ਜਾਵੇ :

*ਯਹ ਬਖ਼ਸ਼ਸ਼ ਸਿਖਨ ਕੀਨ॥*

ਆਪਣਾ ਚੋਲਾ ਸਿੱਖਾਂ ਨੂੰ ਬਖ਼ਸ਼ਸ਼ ਕਰ ਦੇਣਾ, ਕਿਸੇ ਸੇਵਾਦਾਰ ਨੂੰ ਦੇ ਦੇਨਾ। ਆਪਣੇ ਚੋਲੇ ਦੋ ਹੀ ਰੱਖਣੇ ਹਨ। ਇਹ ਬਚਨ ਇਸ ਨਾਲ ਰਲਦਾ ਹੈ। ਦਾਸ ਦਾ ਦਿਲ ਕਰਦਾ ਹੈ, ਆਪ ਜੀ ਨਾਲ ਗੁਰੂ ਸਾਹਿਬ ਸਾਂਝਾ ਕਰਵਾਉਣ। ਤੁਸੀਂ ਨਾਂ ਸੁਣਿਆ ਹੋਵੇਗਾ, ਕਿਲ੍ਹਾ ਭੰਗੀਆ, ਮਾਤਾ ਕਰਤਾਰ ਕੌਰ ਜੀ। ਇਹ ਉਹ ਸਮਾਂ ਸੀ, ਬਾਬਾ ਗੁਰਮੁਖ ਸਿੰਘ ਜੀ ਕਾਰ ਸੇਵਾ ਵਾਲਿਆਂ ਦਾ। ਬਾਬਾ ਸਾਧੂ ਸਿੰਘ ਜੀ। ਇਹ ਸੰਪਰਦਾ ਹੈ ਕਾਰ ਸੇਵਾ। ਇਹ ਮਾਤਾ ਕਰਤਾਰ ਕੌਰ ਜੀ ਦਾ ਬਾਬਾ ਗੁਰਮੁਖ ਸਿੰਘ ਜੀ ਕਾਰ ਸੇਵਾ ਵਾਲਿਆਂ ਨਾਲ ਮੇਲ ਹੋਇਆ। ਇਹ ਉਹ ਸਮਾਂ ਸੀ ਜਦੋਂ ਸਾਡਾ ਸਾਰਿਆਂ ਦਾ ਬਚਪਨ ਹੀ ਹੋਵੇਗਾ। ਦਾਸ ਸੰਗਤ ਦੀ ਜਾਣਕਾਰੀ ਲਈ ਬੇਨਤੀ ਕਰ ਦੇਵੇ, ਬਾਬਾ ਸਾਧੂ ਸਿੰਘ ਜੀ ਕਾਰ ਸੇਵਾ ਵਾਲਿਆਂ ਦਾ ਮੇਲ ਬਾਬਾ ਨੰਦ ਸਿੰਘ ਜੀ ਨਾਲ ਵੀ ਹੋਇਆ ਹੈ ਤੇ ਬਾਬਾ ਸਾਧੂ ਸਿੰਘ ਜੀ ਨੇ ਪਿਆਰ ਵਿੱਚ ਬਾਬਾ ਨੰਦ ਸਿੰਘ ਜੀ ਨੂੰ ਬੇਨਤੀ ਕੀਤੀ ਸੀ, ਬਾਬਾ ਜੀ, ਗੁਰਦੁਆਰਿਆਂ ਦੀਆਂ ਕਾਰ ਸੇਵਾ ਤੇ ਬਹੁਤ ਚਲਦੀਆਂ ਪਈਆਂ ਹਨ, ਪਰ ਕਾਰ ਸੇਵਾ ਵਿੱਚ ਨਾਲ ਮੁਸ਼ਕਲਾਂ ਵੀ ਬੜੀਆਂ ਆਉਂਦੀਆਂ ਹਨ। ਕਦੀ ਮਸ਼ੀਨ ਖ਼ਰਾਬ, ਕਦੀ ਕੁਝ ਹੋਰ। ਉਸ ਵੇਲੇ ਬਾਬਾ ਨੰਦ ਸਿੰਘ ਜੀ ਨੇ ਬਚਨ ਕੀਤਾ, ਤੁਹਾਡੇ ਜਿੰਨੇ ਸੇਵਾਦਾਰ ਹਨ, ਸੇਵਾ ਤਾਂ ਸਾਰਿਆਂ ਕੋਲੋਂ ਕਰਵਾਉਂਦੇ ਹੋ, ਪਰ ਇਨ੍ਹਾਂ ਨੂੰ ਇਕ ਘੰਟਾ ਸਵੇਰੇ ਜਾਪ ਵੀ ਕਰਵਾਇਆ ਕਰੋ। ਜਾਪ ਸ਼ੁਰੂ ਕਰਵਾ ਦਿਓ। ਮੁਸ਼ਕਲਾਂ ਆਪੇ ਹੱਟ ਜਾਣਗੀਆਂ। ਇਹ ਟਿਊਨ ਉਦੋਂ ਚੱਲੀ ਹੈ ਜਦੋਂ ਦੋ ਪਰਸਪਰ ਮਹਾਂਪੁਰਸ਼ਾਂ ਦਾ ਮੇਲ ਹੋਇਆ ਹੈ। ਬਾਬਾ ਨੰਦ ਸਿੰਘ ਨੇ ਕਿਹਾ ਕਿ ਸਾਰੇ ਸੇਵਾਦਾਰਾਂ ਨੂੰ ਇਕ-ਦੋ ਘੰਟੇ ਸਤਿਨਾਮ ਸ੍ਰੀ ਵਾਹਿਗੁਰੂ ਜਪਾਇਆ ਕਰੋ। ਹੁਣ ਤੁਹਾਨੂੰ ਨਾਲੇਜ ਹੋਵੇਗੀ, ਹਰ ਕਾਰ ਸੇਵਾ ਵਾਲੇ ਅਸਥਾਨ ਤੇ ਸਵੇਰੇ ਪੰਦਰਾਂ ਮਿੰਟ ਜਾਂ ਅੱਧਾ ਘੰਟਾ ਇਹ ਜਾਪ ਲੰਬੀ ਹੇਕ ਲਗਾ ਕੇ 'ਤੇ ਕਰਵਾਉਂਦੇ ਹਨ :

ਸਤਿਨਾਮ.............ਵਾਹਿਗੁਰੂ ! ਸਤਿਨਾਮ.............ਵਾਹਿਗੁਰੂ !

ਇਹ ਤੁਹਾਨੂੰ ਪਤਾ ਹੋਵੇਗਾ, ਕਈ ਵਾਰ ਮਾਈਕ ਅੱਗੇ ਰੱਖ ਕੇ ਕਾਰ ਸੇਵਾ ਵਾਲੇ ਮਹਾਂਪੁਰਸ਼ ਖੜ੍ਹੇ ਹੋਣ ਤੇ ਇਹੀ ਜਾਪ ਕਰਵਾਉਂਦੇ ਹਨ :

ਸਤਿਨਾਮ ਵਾਹਿਗੁਰੂ !

ਦੋ ਮਹਾਂਪੁਰਸ਼ਾਂ ਦਾ ਪਰਸਪਰ ਮੇਲ ਤੇ ਦੋਵੇਂ ਦਰਗਾਹੀ ਮਹਾਂਪੁਰਸ਼। ਕਿਹੋ ਜਿਹੇ ਸਮੇਂ ਹੋਣਗੇ। ਦਾਸ ਨੂੰ ਬੜਾ ਚੰਗਾ ਲੱਗਾ ਹੈ ਬਚਨ। ਦਾਸ ਇਹ ਨਹੀਂ ਕਹਿੰਦਾ ਕਿ ਹੋਰ ਬਸਤਰਾਂ ਦੇ ਸੈੱਟ ਨਾ ਹੋਣ। ਦਾਸ ਦੇ ਘਰ ਵੀ ਦੋ ਸੈੱਟ ਨਹੀਂ ਹੋਣਗੇ, ਪਰ ਇੱਕ ਅੰਦਰ ਦੀ ਪਕੜ ਹੈ, ਉਹ ਖ਼ਤਮ ਹੋ ਜਾਵੇ। ਗੁਰੂ ਅਮਰਦਾਸ ਜੀ ਮਹਾਰਾਜ ਨੇ ਦੋ ਸੈੱਟ ਰੱਖਣੇ, ਇਕ ਪਾਉਣਾ ਹੈ, ਇਕ ਲਾਹੁਣਾ ਹੈ ਤੇ ਜਿਸ ਦਿਨ ਮਾਤਾ ਜੀ ਨੇ ਨਵਾਂ ਲਿਆਉਣਾ ਹੈ, ਪਹਿਲਾ ਲਾਹ ਕੇ ਗੁਰਸਿੱਖਾਂ ਨੂੰ ਬਖ਼ਸ਼ਸ਼ ਕਰ ਦੇਣਾ। ਇਹ ਮਾਤਾ ਕਰਤਾਰ ਕੌਰ ਜੀ ਦਾ ਬਾਬਾ ਗੁਰਮੁਖ ਸਿੰਘ ਜੀ ਨਾਲ ਮੇਲ ਹੋਇਆ। ਉਸ ਵੇਲੇ ਪਤਾ ਨਹੀਂ ਬਾਬਾ ਗੁਰਮੁਖ ਸਿੰਘ ਜੀ ਦਾ, ਉਹ ਟਾਪਿਕ ਚੱਲ ਪਿਆ ਹੋਵੇਗਾ ਤੇ ਉਸ ਵੇਲੇ ਉਨ੍ਹਾਂ ਨੇ ਮਾਤਾ ਕਰਤਾਰ ਕੌਰ ਜੀ ਨੂੰ ਬਚਨ ਕੀਤਾ। ਇਹ ਬਚਨ ਧਿਆਨ ਦੇਣ ਵਾਲਾ ਹੈ। ਕਹਿਣ ਲੱਗੇ, ਕਈ ਵਾਰ ਸਾਡੇ ਘਰਾਂ ਵਿੱਚ ਕੱਪੜੇ ਇੰਨੇ ਫਾਲਤੂ ਹੋ ਜਾਂਦੇ ਹਨ ਪਹਿਨਣ ਵਾਲੇ, ਜਿਨ੍ਹਾਂ ਨੂੰ ਸੰਭਾਲਣਾ ਵੀ ਔਖਾ ਹੋ ਜਾਂਦਾ ਹੈ। ਬਾਬਾ ਗੁਰਮੁਖ ਸਿੰਘ ਜੀ ਨੇ ਮਾਤਾ ਕਰਤਾਰ ਕੌਰ ਜੀ ਨੂੰ ਬਚਨ ਕੀਤਾ, ਕਹਿੰਦੇ, ਕਦੀ ਇਕ ਟਰੰਕ ਵਿੱਚ ਪਾ। ਕਦੀ ਦੂਜੇ ਟਰੰਕ ਵਿੱਚ ਪਾ। ਜਿਨ੍ਹਾਂ ਬੀਬੀਆਂ ਕੋਲ 60-60 ਸੂਟ ਹਨ, ਉਨ੍ਹਾਂ ਨੂੰ ਸੰਭਾਲਣਾ ਵੀ ਸਿਰਦਰਦੀ ਬਣ ਜਾਂਦੀ ਹੈ। ਇਹ ਬਾਬਾ ਗੁਰਮੁਖ ਸਿੰਘ ਜੀ ਨੇ ਮਾਤਾ ਕਰਤਾਰ ਕੌਰ ਜੀ ਨੂੰ ਸੁਣਾਇਆ, ਜੇ ਵਾਧੂ ਕੱਪੜੇ ਸੰਭਾਲਣ ਦੀ ਥਾਂ, ਲੋੜਵੰਦਾਂ ਵਿੱਚ ਵੰਡ ਦੇਈਏ ਤੇ ਪਰਮਾਤਮਾ ਉਸ ਦੇ ਆਪ ਆ ਕੇ ਪੜ੍ਹਦੇ ਕੱਜਦਾ ਹੈ। ਤੂੰ ਆਪਣੇ ਘਰਾਂ ਦੇ ਭਰੇ ਟਰੰਕ ਜਿਹੜੇ ਹਨ, ਉਹ ਕਿਸੇ ਦੇ ਤਨ ਨੂੰ ਕੱਜਣ ਲਈ ਉਸ ਦੀ ਹਾਜ਼ਰੀ ਲਗਵਾ ਦਿੱਤੀ, ਹੁਣ ਪਰਮਾਤਮਾ ਤੇਰੇ ਪੜ੍ਹਦੇ ਕੱਜੇਗਾ।



### ਰਖੁ ਗਰੀਬੀ ਵੇਸੁ॥

ਸਾਂਈਂ ਮੀਆਂ ਮੀਰ ਜੀ ਕੀ ਪਹਿਨਦੇ ਸਨ ? ਇਨ੍ਹਾਂ ਦਾ ਇਤਿਹਾਸ ਵਿੱਚ ਲਿਖਿਆ ਹੈ ਕਿ ਸਾਂਈਂ ਮੀਆਂ ਮੀਰ ਜੀ ਸਿਰ 'ਤੇ ਪੱਗ ਤੇ ਮੋਟੇ ਖੱਦਰ ਦਾ ਕੁੜ੍ਹਤਾ ਪਾਉਂਦੇ ਸੀ। ਸਾਂਈਂ ਮੀਆਂ ਮੀਰ ਦੇ ਪਹਿਰਾਵੇ ਵਿੱਚ ਇਹ ਸਾਦਗੀ ਸੀ। ਸਿਰ 'ਤੇ ਪੱਗ ਤੇ ਮੋਟੇ ਖੱਦਰ ਦਾ ਕੁੜ੍ਹਤਾ ਪਾਉਣਾ। ਸਾਂਈਂ ਮੀਆਂ ਮੀਰ ਜੀ ਦਾ ਬਚਨ ਮਿਲਦਾ ਸੀ। ਕਹਿੰਦੇ, ਪੁਸ਼ਾਕ ਐਸੀ ਪਾਓ, ਨਾ ਪਤਾ ਲੱਗੇ ਦਰਵੇਸ਼ ਹੈ, ਨਾ ਪਤਾ ਲੱਗੇ ਸੂਫ਼ੀ ਹੈ, ਨਾ ਪਤਾ ਲੱਗੇ ਕਿਸ ਫਿਰਕੇ ਦਾ ਹੈ। ਇਨ੍ਹਾਂ ਦਾ ਬਚਨ ਮਿਲਦਾ ਹੈ ਦਸਤਾਰ ਤੇ ਮੋਟੇ ਖੱਦਰ ਦਾ ਕੱਪੜਾ। ਬਾਬਾ ਖੜਕ ਸਿੰਘ ਜੀ, ਕਾਰ ਸੇਵਾ ਵਾਲੇ ਮਹਾਂਪੁਰਸ਼ ਕੀ ਪਹਿਨਦੇ ਸੀ ? ਦਾਸ ਨੇ ਅੱਖੀਂ ਵੇਖਿਆ ਵੀ ਹੈ। ਉਹ ਵੀ ਇਕ ਗੱਲ ਕਹਿੰਦੇ ਸੀ, ਕਹਿੰਦੇ, ਮੈਂ ਗੁਰੂ ਰਾਮਦਾਸ ਜੀ ਕੋਲੋਂ ਤਿੰਨ ਚੀਜ਼ਾਂ ਮੰਗੀਆਂ ਹਨ : ਕਛਹਿਰਾ, ਕੁੜ੍ਹਤੀ ਤੇ ਪੱਗ। ਮਹਾਰਾਜ ਇਹ ਤਿੰਨ ਚੀਜ਼ਾਂ ਦੇਈ ਜਾਈਂ, ਨਿਭ ਜਾਵੇ।

ਅੱਗੇ ਆ ਜਾਓ। ਸੰਤ ਅੱਤਰ ਸਿੰਘ ਜੀ ਮਸਤੂਆਣੇ ਵਾਲੇ। ਇਹ ਬਾਬਾ ਖੇਮ ਸਿੰਘ ਜੀ ਇਕ ਨਾਂ ਆਇਆ ਹੈ। ਭੁੱਚੋ ਸਾਹਿਬ ਵਾਲੇ ਮਹਾਂਪੁਰਸ਼ ਨਹੀਂ, ਬਲਕਿ ਗ੍ਰਹਿਸਥੀ

ਮਹਾਂਪੁਰਸ਼ ਹੋਏ ਹਨ। ਨਾਮ ਬਾਬਾ ਖੇਮ ਸਿੰਘ ਜੀ ਹੀ ਹੈ। ਉਨ੍ਹਾਂ ਦੀ ਬੇਟੀ ਦੀ ਸ਼ਾਦੀ ਹੋਈ। ਉਨ੍ਹਾਂ ਨੇ ਲੰਗਰ ਦੀ ਰਸਦ ਅਤੇ ਕੀਮਤੀ ਦੁਸ਼ਾਲੇ ਸੰਤ ਅੱਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੂੰ ਭੇਟਾ ਕੀਤੇ ਸੰਤ ਅੱਤਰ ਸਿੰਘ ਜੀ ਨੇ ਲੰਗਰ ਦੀ ਰਸਦ ਰੱਖ ਲਈ ਕਿ ਇਹ ਬਣਾ ਕੇ ਸੰਗਤ ਛਕੇਗੀ। ਦੁਸ਼ਾਲੇ ਵਾਪਸ ਲੈ ਜਾਓ, ਨਹੀਂ ਚਾਹੀਦੇ। ਗ੍ਰਿਹਸਥੀ ਮਹਾਂਪੁਰਸ਼ ਬਾਬਾ ਖੇਮ ਸਿੰਘ ਜੀ ਕਹਿਣ ਲੱਗੇ, ਦੁਸ਼ਾਲੇ ਕਿਉਂ ਮੋੜ ਰਹੇ ਹੋ ? ਤੇ ਕਹਿਣ ਲੱਗੇ, ਸਾਨੂੰ ਭੂਰੀ ਹੀ ਠੀਕ ਹੈ। ਭੂਰੀ ਲੋਈ ਨੂੰ ਕਿਹਾ ਹੈ ਜਾਂ ਬੁੱਕਲ ਨੂੰ। ਕਹਿਣ ਲੱਗੇ, ਸਾਨੂੰ ਭੂਰੀ ਹੀ ਠੀਕ ਹੈ। ਅੱਗੋਂ ਬਾਬਾ ਖੇਮ ਸਿੰਘ ਜੀ ਕਹਿਣ ਲੱਗੇ, ਇਹ ਭੂਰੀ ਜਿਹੜੀ ਤੁਸੀਂ ਕਹਿੰਦੇ ਹੋ, ਭੂਰੀ ਹੀ ਸੋਭਦੀ ਹੈ। ਵੱਡੇ-ਵੱਡੇ ਰਾਜੇ ਮਹਾਰਾਜੇ ਵੀ ਆਪ ਜੀ ਦੀ ਇਸ ਭੂਰੀ ਨੂੰ ਨਮਸਕਾਰਾਂ ਕਰਦੇ ਹਨ। ਉਹ ਕਹਿਣ ਲੱਗੇ ਕਿ ਇਸ ਭੂਰੀ ਨਾਲ ਆਪ ਜੀ ਦੇ ਪ੍ਰਤਾਪ ਦੀਆਂ ਜੈ ਜੈਕਾਰਾਂ ਹਨ।

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ॥*

(ਅੰਗ ੫੯੫)

ਵੇਖੋ, ਇਹ ਹਨ ਮਹਾਂਪੁਰਸ਼ ਕਮਾਈ ਵਾਲੇ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਨੌਵੀਂ ਕਲਾਸ, ਪਹਿਰਾਵੇ ਵਿੱਚ ਸਾਦਗੀ ਆ ਜਾਣੀ। ਇਹ ਤੁਸੀਂ ਦਸ-ਵੀਹ ਪੈਸੇ ਜ਼ਰੂਰ ਧਿਆਨ ਰੱਖੋ। ਸਾਦਗੀ ਉਦੋਂ ਟੁੱਟਦੀ ਹੈ ਜਦੋਂ ਤੁਸੀਂ ਵਿਆਹ ਸ਼ਾਦੀਆਂ 'ਤੇ ਜਾਂਦੇ ਹੋ। ਸਾਦਗੀ ਉਦੋਂ ਟੁੱਟਦੀ ਹੈ ਜਦੋਂ ਤੁਸੀਂ ਪਾਰਟੀਆਂ 'ਤੇ ਜਾਂਦੇ ਹੋ। ਮੈਂ ਭਾਵੇਂ ਗੁਰੂ ਨੂੰ ਪਿੱਠ ਦੇ ਲਵਾਂ, ਪਰ ਦੂਜਾ ਇਹ ਕਹਿ ਦੇਵੇ ਕਿ ਇਸ ਨੇ ਕਮਾਲ ਦੇ ਬਸਤਰ ਪਾਏ ਹਨ ਭਾਵੇਂ ਉਸ ਵਿੱਚ ਨੰਗੇਜ ਹੋਵੇ ਤੇ ਵਾਸ਼ਨਾਵਾਂ ਜਾਗਦੀਆਂ ਹੋਣਾ ਇਨ੍ਹਾਂ ਨੂੰ ਪਾਉਣ ਵਾਲਾ ਪਾਪਾਂ ਦਾ ਭਾਗੀ ਬਣਦਾ ਹੈ।

*ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ॥*
*ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ॥*

(ਅੰਗ ੧੩੪)

ਇੱਕ ਇਨਕਲਾਬ ਲਿਆਓ। ਬੇਨਤੀ ਹੈ। ਸਾਡੇ ਕੀਰਤਨੀਆਂ ਨੇ ਵੀ ਪਿੱਛੇ ਜਿਹੇ ਰੰਗਦਾਰ ਕੁੜ੍ਹਤੇ, ਕਢਾਈ ਵਾਲੇ ਕੁੜ੍ਹਤੇ ਪਾਉਣੇ ਸ਼ੁਰੂ ਕੀਤੇ, ਕਿਸੇ ਨੇ ਹੋਰ ਚੌੜੀ ਕਢਾਈ ਕਰਵਾਈ। ਦਾਸ ਨੇ ਫਿਰ ਇਕ ਦੋ ਨੂੰ ਬੇਨਤੀ ਕੀਤੀ ਕਿ ਕੰਟਰੋਲ ਰੱਖੋ। ਦਾਸ ਨੂੰ ਇਕ ਕੀਰਤਨੀਏ ਨੇ ਕਹਿ ਦਿੱਤਾ ਕਿ ਕੁੜਤਿਆਂ 'ਤੇ ਕਢਾਈ ਕਰਾਉਣ ਨਾਲ ਕੋਈ ਰੱਬ ਰੁੱਸ ਜਾਂਦਾ ਹੈ। ਦਾਸ ਨੇ ਬੇਨਤੀ ਕੀਤੀ ਕਿ ਕਢਾਈ ਨਾਲ ਰੱਬ ਨਹੀਂ ਰੁੱਸਦਾ। ਗੱਲ ਸਹੇ ਦੀ ਨਹੀਂ, ਪਹੇ ਦੀ ਹੈ। ਇਕ ਨੇ ਇੰਨੀ ਕਢਾਈ ਕੀਤੀ। ਦੂਜੇ ਦਾ ਦਿਲ ਕੀਤਾ, ਹੋਰ ਅੱਗੇ ਤੱਕ ਕਢਾਈ ਕਰਾਂ। ਤੀਜਾ ਕਹੇਗਾ, ਹੋਰ ਮੋਢਿਆਂ ਤੱਕ ਬੂਟੀ ਲੈ ਜਾਵਾਂ। ਗੱਲ ਪਹੇ ਦੀ ਹੈ।

ਕੰਮ ਵੱਧਦਾ ਜਾਵੇਗਾ। ਦਾਸ ਨੇ ਕੀਰਤਨੀਆਂ ਨੂੰ ਬੇਨਤੀ ਕੀਤੀ, ਸੰਗਤ ਤੁਹਾਡੀ ਹਰ ਚੀਜ਼ ਨੋਟ ਕਰਦੀ ਹੈ। ਸੰਗਤ ਦਾ ਇੱਕ ਇੱਕ ਧਿਆਨ ਹੁੰਦਾ ਹੈ, ਕੌਣ ਕੀ ਕਰ ਰਿਹਾ ਹੈ। ਆਪਣੇ ਆਪ ਨੂੰ ਨਾ ਪਤਾ ਹੋਵੇ, ਅਗਰ ਕੋਈ ਪ੍ਰਚਾਰਕ, ਕੀਰਤਨ ਕਰਨ ਵਾਲਾ ਹੋਵੇ, ਉਸ ਦੇ ਅੰਦਰ ਸਾਦਗੀ ਨਹੀਂ ਆਈ, ਭੜਕੀਲਾ ਲਿਬਾਸ ਹੈ, ਉਸ ਤੋਂ ਕਿਸੇ ਨੇ ਗ਼ਲਤ ਸਿੱਖਿਆ ਲੈ ਜਾਣੀ ਹੈ, ਪਾਪਾਂ ਦਾ ਭਾਗੀ ਫਿਰ ਉਹ ਬਣੇਗਾ, ਜਿਸ ਨੇ ਭੜਕੀਲਾ ਲਿਬਾਸ ਪਹਿਨਿਆ ਹੈ। ਕੀਰਤਨੀਏ ਲਈ ਤਾਂ ਇੱਕ ਇੱਕ ਕਦਮ ਸੋਚ ਕੇ ਪੁੱਟਣਾ ਜ਼ਰੂਰੀ ਹੈ।

ਕਈ ਸੰਗਤ ਵਿੱਚ ਕੀਰਤਨ ਦੀ ਹਾਜ਼ਰੀ ਲਗਾਉਣ ਵਾਲੇ ਵੀਰ ਜਾਂ ਕੀਰਤਨ ਕਰਨ ਵਾਲੀਆਂ ਬੱਚੀਆਂ, ਭੈਣਾਂ, ਜਦੋਂ ਵਿਆਹ ਸ਼ਾਦੀਆਂ 'ਤੇ ਦਾਸ ਉਨ੍ਹਾਂ ਨੂੰ ਵੇਖਦਾ ਹੈ ਤੇ ਕਈ ਵਾਰ ਉਨ੍ਹਾਂ ਦੇ ਸਿਰ 'ਤੇ ਚੁੰਨੀ ਵੀ ਨਹੀਂ ਹੁੰਦੀ। ਕੇਸਕੀ ਤਾਂ ਇਕ ਪਾਸੇ, ਚੁੰਨੀ ਵੀ ਨਹੀਂ ਹੁੰਦੀ। ਤੁਸੀਂ ਦੱਸੋ ਸਾਰੇ। ਫਿਰ ਕੀਰਤਨ ਸੁਣਨ ਵਾਲਾ ਤਾਂ ਕਹੇਗਾ, ਇਹ ਤੇ ਫਲਾਣੀ ਸਭਾ ਦੀ ਹੈ ਇਸ ਨੇ ਵਿਆਹ 'ਤੇ ਚੁੰਨੀ ਨਹੀਂ ਲਈ। ਇਸ ਨੇ ਨਹੀਂ ਲਈ ਤੇ ਸਾਡੇ ਲਈ ਤਾਂ ਕੋਈ ਗੱਲ ਹੀ ਨਹੀਂ। ਕੋਈ ਤੁਹਾਡੇ ਵਿੱਚੋਂ ਵੀਰ, ਭੈਣ ਕੀਰਤਨ ਕਰਦੀਆਂ ਹੋਣ ਉਹ ਵਿਆਹ 'ਤੇ ਗਈਆਂ ਹਨ ਤੇ ਉਨ੍ਹਾਂ ਦੇ ਨਾ ਸਿਰ 'ਤੇ ਚੁੰਨੀ ਹੈ ਤੇ ਨਾ ਹੀ ਗਲੇ ਵਿੱਚ ਚੁੰਨੀ ਹੈ, ਦੇਖਣ ਵਾਲਿਆਂ ਨੇ ਕਹਿਣਾ ਹੈ, ਪ੍ਰਚਾਰ ਕਰਨ ਵਾਲੀ, ਕੀਰਤਨ ਕਰਨ ਵਾਲੀ ਦੇ ਨਾ ਆਪਣੇ 'ਤੇ ਨਾ ਬੱਚਿਆਂ ਦੇ ਸਿਰ 'ਤੇ ਚੁੰਨੀ ਹੈ ਤੇ ਫਿਰ ਸਾਡੇ ਲਈ ਵੀ ਜਾਇਜ਼ ਹੈ। ਜਿਹੜਾ ਕੀਰਤਨੀਆ ਹੈ ਜਾਂ ਕਥਾਵਾਚਕ ਹੈ ਜਾਂ ਪ੍ਰਚਾਰਕ ਹੈ, ਅਗਰ ਉਹ ਕਦਮ ਗਲਤ ਪੁੱਟ ਜਾਂਦਾ ਹੈ ਤੇ ਹੋਰ ਕੋਈ ਉਸ ਨੂੰ ਵੇਖ ਕੇ ਗਲਤ ਅਸਰ ਕਬੂਲਦੇ ਹਨ ਤੇ ਭਾਰ ਉਸ 'ਤੇ ਪੈਂਦਾ ਹੈ।



ਸੰਗਤ ਇੱਕ ਇੱਕ ਪੁਆਇੰਟ ਨੋਟ ਕਰਦੀ ਹੈ। ਭਲਾਈ ਕੇਂਦਰ ਦਾ ਇੱਥ ਜੱਥਾ, ਭਾਈ ਗੁਰਦੀਪ ਸਿੰਘ ਜੀ ਦਾ ਤੇ ਉਹ ਬਚਨ ਸੁਣਾਉਂਦੇ ਹਨ—ਅਸੀਂ ਕਿਸੇ ਸ਼ਹਿਰ ਵਿੱਚ ਕੀਰਤਨ ਕਰਨ ਗਏ। ਇਸ ਨੇ ਆਪ ਦਾਸ ਨੂੰ ਬਚਨ ਸੁਣਾਇਆ। ਕਹਿਣ ਲੱਗਾ, ਅਸੀਂ ਰਾਤੀਂ ਇਕ ਪਰਸ਼ਾਦਾ ਛਕਿਆ ਤੇ ਅਗਲੇ ਦਿਨ, ਉਹੋ ਪਰਵਾਰ ਪਰਸ਼ਾਦਾ ਛਕਾਉਣ ਲੱਗੇ। ਦੂਜਾ ਪਰਸ਼ਾਦਾ ਦਿੱਤਾ ਤੇ ਲੈ ਲਿਆ ਤੇ ਜਦੋਂ ਤੀਜੇ ਪਰਸ਼ਾਦੇ ਦਾ ਜ਼ੋਰ ਲਗਾਉਣ ਲੱਗੇ, ਇਸ ਨੇ ਆਖਿਆ ਕਿ ਨਹੀਂ। ਮੈਂ ਦੋ ਹੀ ਛਕਦਾ ਹਾਂ। ਪਰਵਾਰ ਵਾਲਿਆਂ ਦੀ ਬੱਚੀ ਨੇ ਕਹਿ ਦਿੱਤਾ, ਕੱਲ੍ਹ ਤੁਸੀਂ ਇਕ ਛਕਿਆ ਸੀ। ਇਸ ਨੇ ਉਥੋਂ ਨੋਟ ਕੀਤਾ ਕਿ ਲੋਕ ਨੋਟ ਕਰਦੇ ਹਨ, ਕੀ ਕਰ ਰਿਹਾ ਹੈ ਕੋਈ।

ਜਿਹੜਾ ਵੀ ਇਹ ਬਚਨ ਪੜ੍ਹ ਰਿਹਾ ਹੈ ਦਸ ਪੈਸੇ, ਵੀਹ ਪੈਸੇ, ਜ਼ਰੂਰ ਕੁਝ ਅਸਰ ਕਬੂਲੋ। ਪਹਿਰਾਵੇ ਵਿੱਚ ਜਿੰਨੀ ਸਾਦਗੀ ਲਿਆ ਸਕੀਏ, ਲਿਆਓ। ਇਹ ਧਿਆਨ ਰੱਖੀਏ ਕਿ ਕੋਈ ਐਕਟਰ ਵੱਡਾ ਨਹੀਂ। ਉਸ ਨੇ ਦਰਗਾਹ ਵਿੱਚ ਸਾਡੀ ਬਾਂਹ ਨਹੀਂ ਫੜਨੀ। ਦਰਗਾਹ ਵਿੱਚ ਬਾਂਹ ਫੜਨੀ ਹੈ, ਕਲਗੀਧਰ ਪਿਤਾ ਜੀ ਨੇ। ਕਿਸੇ ਐਕਟਰ ਨੇ ਸਿਰ ਨਹੀਂ

ਕੱਜਿਆ ਤੇ ਉਸ ਨੂੰ ਵੇਖ ਕੇ ਅਸੀਂ ਸਿਰ ਨੰਗਾ ਕਰ ਲਿਆ ਹੈ। ਸਾਡੀ ਬਾਂਹ ਐਕਟਰ ਨੇ ਨਹੀਂ ਫੜਨੀ, ਕਲਗੀਧਰ ਜੀ ਨੇ ਫੜਨੀ ਹੈ। ਇਸ ਲਈ ਅਸੀਂ ਕਲਗੀਧਰ ਪਿਤਾ ਜੀ ਦੀ ਗੱਲ ਸੁਣਨੀ ਹੈ :

*ਨੰਗੇਂ ਕੇਸੀਂ ਮਾਰਗਿ ਟੁਰੇ ਸੋ ਤਨਖਾਹੀਆ॥*

ਇਸ ਲਈ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਨੌਵੀਂ ਕਲਾਸ, ਪਹਿਰਾਵੇ ਵਿੱਚ ਵੀ ਸਾਦਗੀ ਹੋਵੇ। ਇਸ ਲਈ ਇਹ ਅਰਦਾਸ ਕਰੋ ਕਿ ਗੁਰੂ ਨਾਨਕ ਦੇਵ ਜੀ ਦੇ ਸਕੂਲ ਵਿੱਚ ਸਾਡਾ ਵੀ ਦਾਖਲਾ ਹੋ ਜਾਵੇ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੭੯੪)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਦਸਵੀਂ ਕਲਾਸ

## ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ

ਇੱਕ ਲੜੀਵਾਰ ਪ੍ਰਕਰਨ ਦੀ ਮਹਾਰਾਜ ਜੀ ਲਿਖਤ ਦੇ ਰੂਪ ਵਿੱਚ ਸੇਵਾ ਲੈ ਰਹੇ ਹਨ। ਗੁਰੂ ਨਾਨਕ ਦੇਵ ਜੀ ਦਾ ਵੀ ਸਕੂਲ ਹੈ, ਉਸ ਦੀਆਂ ਵੀ ਕਲਾਸਾਂ ਹਨ। ਥੋੜ੍ਹਾ ਬਹੁਤਾ ਚਾਨਣਾ ਹੋ ਜਾਵੇ, ਸੰਗਤ ਕਰਦਿਆਂ ਦਸ ਸਾਲ ਹੋ ਗਏ ਹਨ, ਮੈਂ ਕਿਤੇ ਕੱਚੀ ਵਿੱਚ ਹੀ ਤਾਂ ਨਹੀਂ। ਥੋੜ੍ਹਾ ਬਹੁਤਾ ਅੱਗੇ ਨਿਕਲਿਆ ਜਾਵੇ। ਇਸ ਪ੍ਰਕਰਨ ਦੀ ਮਹਾਰਾਜ ਜੀ ਸੇਵਾ ਲੈ ਰਹੇ ਹਨ ਔਰ ਦਾਸ ਇੱਥੇ ਇੱਕ ਬੇਨਤੀ ਕਰ ਦੇਵੇ ਕਿ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਕਲਾਸਾਂ ਵਿੱਚ ਜੇ ਕਲਗੀਧਰ ਪਿਤਾ ਜੀ ਚਾਹੁਣ ਤੇ ਆਪਣੀ ਨਦਰਿ ਦੇ ਨਾਲ ਸਾਰੀਆਂ ਪਾਸ ਕਰਵਾ ਦੇਣ ਤੇ ਜੇ ਨਦਰਿ ਨਾ ਹੋਵੇ ਤੇ ਕਈ ਜਨਮ ਵੀ ਲੱਗ ਸਕਦੇ ਹਨ। ਲਫ਼ਜ਼ ਭੁੱਲਣਾ ਨਾ। ਕਈ ਸਾਲ ਨਹੀਂ, ਕਈ ਜਨਮ। ਇਹ ਕਲਾਸਾਂ ਮਿਲਦੀਆਂ ਕਿਵੇਂ ਹਨ ਤੇ ਕਿਹੜੀ ਜਗ੍ਹਾ ਤੋਂ ਮਿਲਦੀਆਂ ਹਨ ਸੰਗਤ ਵਿੱਚ ਆ ਕੇ।

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੧੯੪)

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਦੇ ਲਈ ਜੀਵ ਉੱਦਮ ਕਰਦਾ ਹੈ। ਅਜੇ ਅਰਥ ਨਹੀਂ ਪਤਾ, ਰਸ ਨਹੀਂ ਪਤਾ, ਪਰ ਉੱਦਮ ਕੀਤਾ ਹੈ, ਗੁਟਕਾ ਸਾਹਿਬ ਫੜ੍ਹਿਆ ਹੈ। ਉੱਦਮ ਕੀਤਾ ਹੈ ਕਿ ਗੁਟਕਾ ਸਾਹਿਬ ਤੋਂ ਗੁਰਬਾਣੀ ਪੜ੍ਹਨੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ—ਮਨ ਪੁਣਿਆ ਜਾਂਦਾ ਹੈ, ਚੰਗੇ ਤੇ ਮੰਦੇ ਦੀ ਪਹਿਚਾਨ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਜੀ ਕਲਾਸ—ਚੰਗੇ ਕੰਮਾਂ ਵੱਲ ਰੁਚੀ ਵਧਣੀ ਸ਼ੁਰੂ ਹੋ ਜਾਂਦੀ ਹੈ ਤੇ ਮਾੜੇ ਕੰਮਾਂ ਵੱਲ ਰੁਚੀ ਘਟਣੀ ਸ਼ੁਰੂ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਦਾਸ ਦੀ ਹੱਥ ਜੋੜ ਕੇ ਬੇਨਤੀ ਹੈ, ਜਿੰਨਾ ਇਸ ਵੇਲੇ ਕਲਜੁੱਗ ਦਾ ਜ਼ੋਰ ਹੈ, ਇਹ ਰੋਜ਼ ਅਰਦਾਸ ਕਰਿਆ ਕਰੋ ਕਿ ਮੈਨੂੰ ਵੀ, ਮੇਰੇ ਬੱਚਿਆਂ ਨੂੰ ਵੀ ਚੰਗੀ ਸੰਗਤ ਮਿਲਦੀ ਰਵ੍ਹੇ। ਜੇ ਸੰਗਤ ਨਹੀਂ, ਤੇ ਅਠ੍ਹਾਰਾਂ-ਅਠ੍ਹਾਰਾਂ, ਉਨੀ-ਉਨੀ ਸਾਲਾਂ ਦੇ ਬੱਚੇ-ਬੱਚੀਆਂ ਮੋਬਾਈਲ ਹੱਥਾਂ ਵਿੱਚ ਹੁੰਦੇ ਹਨ ਤੇ ਇਹ ਵੀ ਨਹੀਂ ਪਤਾ ਹੁੰਦਾ ਕਿ ਮੋਬਾਈਲ ਵਿੱਚ ਕਿਹੜੀ ਚੀਜ਼ ਦੀ ਵਰਤੋਂ ਕਰਨੀ ਹੈ ਤੇ ਕਿਹੜੀ ਦੀ ਨਹੀਂ ਕਰਨੀ। ਸੰਗਤ ਕੀਤੀ ਹੋਵੇ, ਇੰਦਰੀਆਂ ਤੇ ਕੰਟਰੋਲ ਹੋ ਜਾਂਦਾ ਹੈ। ਇਸ ਚੀਜ਼ ਦੀ ਬਹੁਤ ਲੋੜ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ—ਕੁਝ ਪੁੰਨ-ਦਾਨ ਵੱਲ ਰੁਚੀ ਵੱਧ ਜਾਂਦੀ ਹੈ। ਦਿਲ ਕਰਦਾ ਹੈ, ਹੁਣ ਪੁੰਨ-ਦਾਨ ਵੀ ਕਰਾਂ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ—ਸਾਧ ਸੰਗਤ ਜੀ, ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਸਤਵੀਂ ਕਲਾਸ, ਮਨ ਗੁਰਬਾਣੀ ਦੀ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅਠਵੀਂ ਕਲਾਸ—ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ ਆਉਣੀ ਸ਼ੁਰੂ ਹੋ ਜਾਂਦੀ ਹੈ।



ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਨੌਂਵੀਂ ਕਲਾਸ—ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ।

ਭਗਤ ਫ਼ਰੀਦ ਜੀ ਕੈਸਾ ਪਹਿਰਾਵਾ ਰੱਖਦੇ ਸੀ ? ਗੋਦੜੀ ਪਹਿਨਦੇ ਸੀ, ਗੋਦੜੀ। ਗੋਦੜੀ ਹੁੰਦੀ ਹੈ, ਛੋਟੇ-ਛੋਟੇ ਕੱਪੜਿਆਂ ਦੇ ਪੀਸ ਵਧੇ ਹੋਣ ਤੇ ਉਨ੍ਹਾਂ ਨੂੰ ਜੋੜ ਕੇ ਬਣਾਈ ਹੋਵੇ। ਹੁਣ ਦਸ ਬਾਰ੍ਹਾਂ ਵੀਹ ਕੱਪੜੇ ਹੋਣ ਇਕ ਕੱਪੜੇ ਨੂੰ ਦੂਜੇ ਨਾਲ ਜੋੜਿਆ ਹੈ, ਉਸ ਨੂੰ ਗੋਦੜੀ ਕਹਿੰਦੇ ਹਨ ਤੇ ਦਾਸ ਹੈਰਾਨ ਹੋ ਗਿਆ। ਉਨ੍ਹਾਂ ਦੀ ਗੱਲ ਆਪ ਜੀ ਨੂੰ ਦੱਸ ਰਿਹਾ ਹਾਂ। ਭਗਤ ਫ਼ਰੀਦ ਜੀ ਰਾਤ ਸੌਣ ਸਮੇਂ ਸਿਰ ਥੱਲੇ ਸਿਰਹਾਣਾ ਨਹੀਂ ਸੀ ਲੈਂਦੇ, ਜਿਹੜਾ ਹੱਥ ਵਿੱਚ ਡੰਡਾ ਹੁੰਦਾ ਸੀ, ਉਸ ਨੂੰ ਸਿਰਹਾਣਾ ਬਣਾ ਲੈਂਦੇ ਸੀ ਤੇ ਗੋਦੜੀ ਪਹਿਨਣੀ। ਗੋਦੜੀ ਹੁੰਦੀ ਹੈ, ਮਿਕਸ ਕੱਪੜਿਆਂ ਨੂੰ ਗਾਂਢੇ ਲਗਾ ਲੈਣੇ।

ਇੱਕ ਵਾਰੀ ਕਿਸੇ ਨੇ ਬੜਾ ਰੇਸ਼ਮੀ ਚੋਲਾ ਫ਼ਰੀਦ ਜੀ ਨੂੰ ਭੇਟਾ ਕਰ ਦਿੱਤਾ ਤੇ ਫ਼ਰੀਦ ਜੀ ਨੇ ਉਸ ਦਾ ਮਨ ਰੱਖਣ ਲਈ ਇਕ ਘੰਟਾ ਪਾਇਆ। ਪਾਉਣ ਤੋਂ ਬਾਅਦ ਸੇਵਾਦਾਰ ਨੂੰ ਦੇ ਦਿੱਤਾ ਤੇ ਕਹਿਣ ਲੱਗੇ, ਜਿਹੜਾ ਅਨੰਦ ਸਾਨੂੰ ਗੋਦੜੀ ਵਿੱਚ ਹੈ, ਉਹ ਅਨੰਦ ਰੇਸ਼ਮੀ ਕੱਪੜੇ ਵਿੱਚ ਨਹੀਂ ਹੈ। ਕਹਿਣ ਲੱਗੇ ਕਿ ਗੋਦੜੀ ਨਾਲ ਹਉਮੈ ਨਹੀਂ ਆਉਂਦੀ। ਗੋਦੜੀ ਕੀ ਹੁੰਦੀ ਹੈ ?

ਦਾਸ ਇੱਕ ਵਾਰ ਭੁੱਚੋ ਸਾਹਿਬ ਗਿਆ। ਉਥੇ ਦਾਸ ਨੂੰ ਬਾਬਾ ਸੁਖਦੇਵ ਸਿੰਘ ਜੀ ਨੇ ਬਾਬਾ ਮਹਾਂ ਹਰਨਾਮ ਸਿੰਘ ਜੀ ਦੀ ਗੋਦੜੀ ਦੇ ਦਰਸ਼ਨ ਕਰਵਾਏ। ਉਦੋਂ ਦੀ ਟਰੰਕ ਵਿੱਚ ਪਈ ਸੀ। ਹੁਣ ਜਦੋਂ ਬਾਬਾ ਸੁਖਦੇਵ ਸਿੰਘ ਜੀ ਕੋਲ ਸੇਵਾ ਆਈ, ਤੇ ਉਨ੍ਹਾਂ ਨੇ ਉਸ ਗੋਦੜੀ ਦੇ ਦਰਸ਼ਨ ਕਰਵਾਏ ਜਿਹੜੀ ਵੱਡੇ ਬਾਬਾ ਜੀ, ਬਾਬਾ ਮਹਾਂ ਹਰਨਾਮ ਸਿੰਘ ਜੀ ਪਹਿਨਦੇ ਸੀ। ਕਿਧਰੋਂ ਕੱਪੜੇ ਦਾ ਕੋਈ ਟੋਟਾ ਹੈ, ਕਿਧਰੋਂ ਹਰਾ ਹੈ, ਕਿਧਰੋਂ ਲਾਲ, ਕਿਧਰੋਂ ਨੀਲਾ, ਕਿਧਰੋ ਪੀਲਾ ਹੈ ਤੇ ਗੋਦੜੀ ਇਹੋ ਜਿਹੀ ਹੁੰਦੀ ਹੈ, ਚੋਲਾ ਵੀ ਬਣ ਜਾਂਦਾ ਹੈ ਤੇ ਰਾਤ ਨੂੰ ਸੌਣਾ ਹੈ ਤੇ ਉਸ ਵਿੱਚ ਸਰੀਰ ਵਾੜ ਦਿਓ ਤੇ ਰਜਾਈ ਦਾ ਵੀ ਕੰਮ ਕਰ ਜਾਂਦੀ ਹੈ ਤੇ ਹੇਠਾਂ ਤਲਾਈ ਦਾ ਵੀ ਕੰਮ ਕਰ ਜਾਂਦੀ ਹੈ। ਇੱਕੋ ਗੋਦੜੀ ਹੈ।

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥* (ਅੰਗ ੪੭੩)

ਬਾਣੀ ਵਿੱਚ ਵੀ ਨਾਂ ਆਇਆ ਹੈ।

*ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥*
*ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ॥* (ਅੰਗ ੪੭੩)

ਫ਼ਰੀਦ ਜੀ ਕਹਿੰਦੇ, ਜਿਹੜੀ ਸ਼ਾਂਤੀ ਗੋਦੜੀ ਵਿੱਚ ਹੈ, ਉਹ ਕਿਸੇ ਹੋਰ ਵਿੱਚ ਨਹੀਂ। ਭਾਵੇਂ ਤੂੰ ਸਾਨੂੰ ਰੇਸ਼ਮੀ ਚੋਲਾ ਦਿੱਤਾ ਹੈ, ਅਸੀਂ ਰੇਸ਼ਮੀ ਚੋਲਾ ਪਾਇਆ ਹੈ ਤੇ ਜਿਸ ਕਮਾਈ ਨਾਲ ਤੂੰ ਲਿਆਇਆ ਹੈਂ ਤੇ ਉਹ ਫਿਰ ਸੀਨ ਨਜ਼ਰ ਆਉਂਦੇ ਹਨ ਤੇ ਗੋਦੜੀ ਵਿੱਚ ਕੋਈ ਸੀਨ ਨਜ਼ਰ ਨਹੀਂ ਆਉਂਦਾ, ਮਿਕਸ ਕੰਮ ਹੈ। ਸਭ ਦੀ ਹਾਜ਼ਰੀ ਲੱਗੀ ਹੋਈ ਹੈ। ਸੋ, ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦਸਵੀਂ ਕਲਾਸ ਤੇ ਵਿਚਾਰ ਸਾਂਝੇ ਕਰਦੇ ਹਾਂ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦਸਵੀਂ ਕਲਾਸ ਕੀ ਹੈ ? ਕੋਸ਼ਿਸ਼ ਕਰਿਓ, ਮਹੀਨੇ ਵਿੱਚ ਦੋ-ਚਾਰ ਘੰਟੇ ਹੀ ਇਸ ਕਲਾਸ 'ਤੇ ਪਹਿਰਾ ਦੇਣਾ ਕਿਉਂਕਿ ਹਮੇਸ਼ਾ ਤਾਂ ਬੜਾ ਹੀ ਔਖਾ ਹੈ। ਗੁਰੂ ਸਾਹਿਬ ਕਿਰਪਾ ਕਰਨ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦਸਵੀਂ ਕਲਾਸ ਹੈ :

## ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਇਹ ਅਵਸਥਾ ਦਾਸ ਕਿਵੇਂ ਦੱਸੇ ? ਹੁਣ ਕਲਾਸਾਂ ਟੱਪਦਿਆਂ-ਟੱਪਦਿਆਂ ਅਵਸਥਾ ਇੱਥੇ ਪਹੁੰਚ ਜਾਵੇ ਕਿ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਗਿਆ ਹੈ। ਦੁਕਾਨ ਖੋਲ੍ਹਦਾ ਹੈ, ਵਣਜ ਕਰਦਾ ਹੈ, ਪਰ ਇਕ ਚੀਜ਼ ਨਜ਼ਰ ਆਉਣੀ ਸ਼ੁਰੂ ਹੋ ਗਈ ਹੈ ਕਿ ਕੋਈ ਪਤਾ ਨਹੀਂ, ਇਹ ਦੁਕਾਨ ਛੱਡ ਕੇ ਕਦੋਂ ਮੈਨੂੰ ਇੱਥੋਂ ਜਾਣਾ ਪੈ ਜਾਵੇ। ਇਸ ਕਰਕੇ ਪਕੜ ਖ਼ਤਮ ਹੋ ਗਈ। ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ। ਇੱਥੇ ਦਾਸ ਇਕ ਬੇਨਤੀ ਕਰ ਦੇਵੇ। ਜਿਸ ਦਿਨ ਕਿਸੇ ਨੂੰ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਵੇਗਾ, ਉਸ ਤੋਂ ਬਾਅਦ ਉਸ ਨੂੰ ਵੈਰਾਗ ਦੀ ਪ੍ਰਾਪਤੀ ਹੋਵੇਗੀ। ਇਹ ਦਸਵੀਂ ਕਲਾਸ ਹੈ।

ਵਿਚਰਦਾ ਹੈ ਲੋਕਾਂ ਵਾਂਗ, ਪਰ ਮਹਾਰਾਜ ਨੇ ਕਿਰਪਾ ਕਰਕੇ ਦਸਵੀਂ ਕਲਾਸ ਵਿੱਚ ਚੜ੍ਹਾ ਦਿੱਤਾ ਕਿ ਹੁਣ ਜਗਤ ਬਿਨਸਨਹਾਰ ਨਜ਼ਰ ਆਉਂਦਾ ਹੈ।

ਗਿਆਨੀ ਸੰਤ ਸਿੰਘ ਜੀ ਮਸਕੀਨ ਦੇ ਦਸਵੀਂ ਕਲਾਸ ਬਾਰੇ ਬਚਨ ਹਨ। ਇਹ ਕਿਤਾਬ ਬਜ਼ਾਰੋਂ ਲਿਆ ਕੇ ਪੜ੍ਹਨੀ ਹੋਵੇ ਤੇ ਪੜ੍ਹ ਲੈਣਾ। ਕਿਤਾਬ ਦਾ ਨਾਂ ਹੈ ਤੀਜਾ ਨੇਤਰ। ਉਸ ਵਿੱਚ ਦਸਵੀਂ ਕਲਾਸ ਦੇ ਇਸ਼ਾਰੇ ਦਿੱਤੇ ਹਨ ਕਿ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ। ਇਸ ਕਲਾਸ ਨਾਲ ਮਿਲਦੇ-ਜੁਲਦੇ ਇਸ਼ਾਰੇ ਦਿੱਤੇ ਹਨ। ਦਾਸ ਦੋ ਕੁ ਲਿਖ ਰੱਖ ਰਿਹਾ ਹੈ। ਗਿਆਨੀ ਸੰਤ ਸਿੰਘ ਜੀ ਮਸਕੀਨ ਦਾ ਬਚਨ ਹੈ ਕਿ ਬਿਨਸਨਹਾਰ ਜਗਤ ਦੀ ਅਸਲੀਅਤ ਜਦੋਂ ਦਿੱਸ ਪਵੇ, ਉਦੋਂ ਸਾਰੀਆਂ ਹੀ ਆਸਾਂ ਮੁੱਕ ਜਾਂਦੀਆਂ ਹਨ। ਆਸ ਰਹਿੰਦੀ ਹੀ ਨਹੀਂ। ਜਦੋਂ ਬੰਦੇ ਦੀ ਸਮਝ ਵਿੱਚ ਇਹ ਅਸਲੀਅਤ ਪੈਂਦੀ ਹੈ ਤੇ ਸਾਰੀਆਂ ਹੀ ਆਸਾਂ ਮੁੱਕ ਜਾਂਦੀਆਂ ਹਨ। ਉਨ੍ਹਾਂ ਨੇ ਅੱਗੋਂ ਲਿਖਿਆ ਹੈ ਕਿ ਇਹੋ ਜਿਹੇ ਬੰਦੇ ਨੂੰ ਭੁੱਖ ਲੱਗੇ, ਤੇ ਭੋਜਨ ਖਾਂਦਾ ਹੈ। ਭੋਜਨ ਖਾਏਗਾ, ਪਰ ਲਾਲਸਾ ਮੁੱਕ ਗਈ ਹੈ। ਲੂਣ ਨਾਲ ਰੋਟੀ ਆ ਗਈ ਹੈ ਤਾਂ ਵੀ ਅਨੰਦ ਵਿੱਚ ਹੈ। ਸਬਜ਼ੀਆਂ ਘਰ ਵਾਲੀ ਨੇ ਦੋ ਰੱਖ ਦਿੱਤੀਆਂ ਹਨ ਤੇ ਤਾਂ ਵੀ ਅਨੰਦ ਵਿੱਚ ਹੈ। ਸਾਦੀ ਖਾ ਰਿਹਾ ਹੈ ਤੇ ਤਾਂ ਵੀ ਅਨੰਦ ਵਿੱਚ ਹੈ। ਜਿਸ ਨੂੰ ਬਿਨਸਨਹਾਰ ਜਗਤ ਦੀ ਅਸਲੀਅਤ ਦਿੱਸ ਪਵੇ, ਸਾਰੀਆਂ ਹੀ ਆਸਾਂ ਮੁੱਕ ਜਾਂਦੀਆਂ ਹਨ। ਰੋਟੀ ਖਾ ਰਿਹਾ ਹੈ, ਪਰ ਲਾਲਸਾ ਮੁੱਕ ਗਈ ਹੈ।



ਗਿਆਨੀ ਜੀ ਨੇ ਅੱਗੇ ਬਚਨ ਲਿਖਿਆ ਹੈ : ਉਪਜੀਵਕਾ ਲਈ। ਉਪਜੀਵਕਾ ਕਹਿੰਦੇ ਹਨ, ਘਰ ਚਲਾਉਣਾ। ਉਪਜੀਵਕਾ ਲਈ ਧੰਦਾ ਕਰਦਾ ਹੈ, ਦੁਕਾਨ 'ਤੇ ਜਾਂਦਾ ਹੈ। ਉਹ ਬੰਦਾ ਹੈ ਜਿਸ ਨੂੰ ਜਗਤ ਬਿਨਸਨਹਾਰ ਦੀ ਅਸਲੀਅਤ ਦਾ ਪਤਾ ਲੱਗ ਗਿਆ ਹੈ, ਉਹ ਉਪਜੀਵਕਾ ਲਈ ਧੰਦਾ ਕਰਦਾ ਹੈ, ਪਰ ਧੰਦੇ ਵਿੱਚੋਂ ਲਾਲਚ ਮੁੱਕ ਜਾਂਦਾ ਹੈ।

ਦਾਸ ਇੱਥੇ ਇੱਕ ਬਚਨ ਸਾਂਝਾ ਕਰਦਾ ਹੈ। ਲੁਧਿਆਣੇ ਦਾ ਇੱਕ ਪਰਵਾਰ ਹੈ। ਉਸ ਨੇ ਇਕ ਮਾਲ (Mall) ਬਣਾਇਆ ਸੀ। ਕਾਫ਼ੀ ਸਮਾਂ ਪੁਰਾਣੀ ਗੱਲ ਹੈ। ਜੇ ਉਸ ਦਾ ਕਿਰਾਇਆ ਲਵੇ, ਤੇ ਤਿੰਨ-ਚਾਰ ਲੱਖ ਘਰ ਬੈਠਿਆਂ ਆਉਂਦਾ ਹੈ। ਆਪ ਚਲਾਵੇ ਤੇ ਤਕਰੀਬਨ ਪੰਜ ਲੱਖ ਆਮਦਨ ਹੁੰਦੀ ਹੈ। ਸਾਰੀਆਂ ਕੰਪਨੀਆਂ ਆਪ ਅਟੈਂਡ ਕਰੇ। ਆਪਣੇ ਵਰਕਰ ਰੱਖੇ। ਦਾਸ ਨੂੰ ਉਸ ਨੇ ਪੁੱਛਿਆ ਸੀ ਕਿ ਕਿਰਾਏ 'ਤੇ ਦੇਵਾਂ ਜਾਂ ਆਪ ਹੀ ਰੱਖਾਂ। ਦਾਸ ਨੇ ਕਿਹਾ ਕਿ ਫ਼ਰਕ ਕੀ ਹੈ ? ਕਹਿਣ ਲੱਗਾ ਕਿ ਕਿਰਾਏ ਤੇ ਦੇਵਾਂ ਤੇ ਚਾਰ ਕੁ ਲੱਖ ਰੁਪਏ ਮਹੀਨਾ ਘਰ ਬੈਠਿਆਂ ਹੀ ਮਿਲਦਾ ਹੈ। ਮਾਲ ਬਣਾਇਆ ਹੈ। ਉਸ ਵਿੱਚ 25-30 ਦੁਕਾਨਾਂ ਹਨ, ਹਾਲ ਵੀ ਹਨ। ਜੇ ਆਪ ਕਰਦਾ ਹਾਂ ਤੇ ਉਸ ਸਮੇਂ ਦੇ ਹਿਸਾਬ ਨਾਲ ਸੱਤ-ਅੱਠ ਲੱਖ ਵੀ ਕਮਾ ਸਕਦਾ ਹਾਂ। ਦਾਸ ਨੇ ਉਸ ਦੀ ਅਵਸਥਾ ਚੈੱਕ ਕਰਨੀ ਚਾਹੀ ਕਿ ਇਹ ਕਿੱਥੇ ਖੜ੍ਹਾ ਹੈ। ਦਾਸ ਨੇ ਕਿਹਾ ਕਿ ਤੁਹਾਡੀ ਕੀ ਵਿਚਾਰ ਹੈ ? ਕਹਿਣ ਲੱਗਾ ਜੇ ਆਪ ਕਰਦਾ ਹਾਂ ਤਾਂ 150-200 ਬੰਦਾ ਰੱਖਣਾ ਹੈ। ਮਾਲ ਰੱਖਣਾ ਪਵੇਗਾ। ਫਿਰ ਹਿਸਾਬ-ਕਿਤਾਬ ਦੇ ਅਕਾਊਂਟਸ

ਗੌਰਮਿੰਟ ਨੂੰ ਦੇਣੇ ਪੈਣੇ ਹਨ। ਵਰਕਰ ਰੱਖਣੇ ਪੈਣੇ ਹਨ। ਕਦੋਂ ਨਿਤਨੇਮ ਕਰਾਂਗਾ ? ਕਦੋਂ ਸਿਮਰਨ ਕਰਾਂਗਾ ? ਕਹਿਣ ਲੱਗਾ, ਮੇਰੀ ਵਿਚਾਰ ਇਹ ਹੈ 2 ਲੱਖ ਘੱਟ ਕਮਾ ਲਵਾਂ, ਕਿਰਾਏ 'ਤੇ ਜਾਂ ਠੇਕੇ 'ਤੇ ਹੀ ਦੇ ਦੇਵਾਂ। ਦੋ ਲੱਖ ਘੱਟ ਕਮਾ ਲਵਾਂ, ਪਰ ਅੰਮ੍ਰਿਤ ਵੇਲੇ ਨਿਤਨੇਮ ਸਿਮਰਨ ਅਤੇ ਸ਼ਾਂਤੀ ਨੂੰ ਕਾਇਮ ਰੱਖਾਂ। ਦਾਸ ਨੇ ਕਿਹਾ, ਸ਼ਾਬਾਸ਼ ਭਾਈ ! ਤੇਰੇ 'ਤੇ ਇਹ ਬਖ਼ਸ਼ਿਸ਼ ਹੈ।

ਇਹ ਕੀ ਹੈ ? ਦਸਵੀਂ ਕਲਾਸ ਚੜ੍ਹ ਗਿਆ ਹੈ, ਉਪਜੀਵਕਾ ਲਈ ਦੁਕਾਨਾਂ ਬਣਾ ਰਿਹਾ ਹੈ, ਮਾਲ ਬਣ ਰਿਹਾ ਹੈ। ਇਹ ਨਹੀਂ ਕਿ ਉਪਜੀਵਕਾ ਲਈ ਸਭ ਕੁਝ ਛੱਡ ਕੇ ਬੈਠ ਗਿਆ ਹੈ। ਉਪਜੀਵਕਾ ਲਈ ਧੰਦਾ ਕਰ ਰਿਹਾ ਹੈ, ਪਰ ਵਿੱਚੋਂ ਲਾਲਚ ਮੁੱਕ ਗਿਆ ਹੈ। ਇਹ ਦਸਵੀਂ ਕਲਾਸ, ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ। ਉਸੇ ਕਿਤਾਬ ਵਿੱਚ ਗਿਆਨੀ ਸੰਤ ਸਿੰਘ ਜੀ ਮਸਕੀਨ ਦਾ ਇੱਕ ਹੋਰ ਬਚਨ, ਅੱਜ ਦੀ ਦਸਵੀਂ ਕਲਾਸ ਬਾਰੇ ਹੈ। ਉਹ ਲਿਖਦੇ ਹਨ ਕਿ ਜਗਤ ਵਿੱਚ ਐਸਾ ਕੁਝ ਨਹੀਂ, ਜਿਸ ਨਾਲ ਮੇਰੀ ਤ੍ਰਿਪਤੀ ਹੋ ਜਾਵੇ। ਧਿਆਨ ਦੇਣਾ। ਉਹ ਲਿਖਦੇ ਹਨ ਕਿ ਜਗਤ ਵਿੱਚ ਐਸਾ ਕੁਝ ਨਹੀਂ ਜਿਸ ਨਾਲ ਮੇਰੀ ਤ੍ਰਿਪਤੀ ਹੋ ਜਾਵੇ। ਜਿਸ ਦਿਨ ਇਹ ਗਿਆਨ ਹੋ ਜਾਵੇ, ਉਸ ਦਿਨ ਸੱਚੀ ਉਦਾਸੀ ਦਾ ਜਨਮ ਹੁੰਦਾ ਹੈ ਅਤੇ ਅੱਜ ਦੀ ਦਸਵੀਂ ਕਲਾਸ ਕਿ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਇਸ ਬਾਰੇ ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦਾ ਬਚਨ ਹੈ। ਪਿਤਾ ਜੀ, ਮਾਲਕ ਸਾਡੇ ਦਾ। ਦਾਸ ਨੂੰ ਬਹੁਤ ਵਧੀਆ ਲੱਗਾ। ਤੁਸੀਂ ਵੀ ਉਸ ਨੂੰ ਹਿਰਦੇ ਵਿੱਚ ਵਸਾਇਓ। ਬੜਾ ਅਨੰਦ ਹੈ। ਇਸੇ ਗ੍ਰਹਿਸਥੀ ਵਿੱਚ ਰਹੋਗੇ। ਇਸੇ ਪਰਵਾਰ ਵਿੱਚ ਰਹੋਗੇ। ਨਜ਼ਰ ਆਉਣਾ ਸ਼ੁਰੂ ਹੋ ਜਾਵੇਗਾ। ਵਾਰੀ ਦਾ ਕੋਈ ਪਤਾ ਨਹੀਂ। ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਇਸੇ ਕਲਾਸ ਪਰਥਾਏ ਬਚਨ ਹੈ। ਉਹ ਬਚਨ ਹੈ, ਜਗਤ ਇੱਕ ਸੁਪਨਾ ਹੈ। ਫ਼ਰਕ ਇੰਨਾ ਹੈ ਕਿ ਇੱਕ ਸੁਪਨਾ ਬੰਦ ਅੱਖ ਨਾਲ ਵੇਖਦੇ ਹਾਂ ਤੇ ਇੱਕ ਸੁਪਨਾ ਖੁੱਲ੍ਹੀ ਅੱਖ ਨਾਲ ਵੇਖ ਰਹੇ ਹਾਂ। ਹੈ ਇਹ ਵੀ ਸੁਪਨਾ ਹੈ। ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਕਹਿੰਦੇ, ਜਗਤ ਇੱਕ ਸੁਪਨਾ ਹੈ। ਇਕ ਸੁਪਨਾ ਹੈ ਜੋ ਰਾਤੀਂ ਵੇਖਦੇ ਹਾਂ ਤੇ ਜਦੋਂ ਨੀਂਦ ਖੁੱਲ੍ਹਦੀ ਹੈ ਤੇ ਕਹਿੰਦੇ ਹਾਂ ਕਿ ਇਹ ਤਾਂ ਸੁਪਨਾ ਸੀ। ਜੇ ਸੁਪਨਾ ਭੈੜਾ ਹੋਵੇ ਤਾਂ ਬੰਦਾ ਕਹਿੰਦਾ ਹੈ ਕਿ ਚਲੋ ਕੋਈ ਨਹੀਂ, ਸੁਪਨਾ ਹੀ ਸੀ। ਚੰਗਾ ਹੋਵੇ ਤੇ ਤਾਂ ਵੀ ਕਹਿੰਦਾ ਹੈ ਕਿ ਇਹ ਵੀ ਸੁਪਨਾ ਸੀ। ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਕਹਿੰਦੇ ਕਿ ਉਹ ਸੁਪਨਾ ਬੰਦ ਅੱਖ ਨਾਲ ਵੇਖਦੇ ਹਾਂ। ਹੈ ਇਹ ਵੀ ਸੁਪਨਾ ਹੈ, ਪਰ ਇਹ ਖੁੱਲ੍ਹੀ ਅੱਖ ਨਾਲ ਵੇਖਣਾ ਸ਼ੁਰੂ ਹੋ ਜਾਵੇ। ਇਹ ਗੁਰੂ ਤੇਗ ਬਹਾਦਰ ਜੀ ਦਾ ਬਚਨ ਹੈ :

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ ॥* (ਅੰਗ ੧੪੨੭)

ਨੌਵੇਂ ਪਾਤਸ਼ਾਹ ਜੀ ਦਾ ਬਚਨ, ਕਿ ਜਗਤ ਇਕ ਸੁਪਨਾ ਹੈ। ਫ਼ਰਕ ਇਹ ਹੈ ਕਿ

ਇੱਕ ਸੁਪਨਾ ਬੰਦ ਅੱਖ ਨਾਲ ਵੇਖਦੇ ਹਾਂ ਤੇ ਇੱਕ ਸੁਪਨਾ ਅੱਖਾਂ ਖੋਲ੍ਹ ਕੇ ਵੇਖ ਰਹੇ ਹਾਂ। ਹੈ ਇਹ ਵੀ ਸੁਪਨਾ ਪਰ ਖੁੱਲ੍ਹੀ ਅੱਖ ਨਾਲ ਵੇਖਿਆਂ ਜਗਤ ਵੀ ਸੁਪਨਾ ਹੀ ਲੱਗੇ। ਇਹ ਹੈ ਦਸਵੀਂ ਕਲਾਸ, ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਇਹ ਕਲਾਸ ਪੜ੍ਹਦਿਆਂ ਨਾਲ ਨਾਲ ਆਪਣੀ ਅਰਦਾਸ ਵੀ ਕਰਨੀ ਹੈ ਕਿ ਗੁਰੂ ਸਾਹਿਬ ਪਤਾ ਨਹੀਂ ਕਿਹੜਾ ਝਟਕਾ ਲਗਾਉਣ ਤੇ ਇਸ ਕਲਾਸ ਵਿੱਚ ਲੈ ਜਾਣ। ਇਹ ਅਰਦਾਸ ਕਰਨੀ ਹੈ :

*ਕਦ ਨਾਨਕ ਆਵੈ ਵਾਰੀ॥*

ਇੱਕ ਕਿਤਾਬ ਹੈ, ਗੁਰਮਤਿ ਮਨੋਵਿਗਿਆਨ, ਜਸਵੰਤ ਸਿੰਘ ਨੇਕੀ ਜੀ ਦੀ ਲਿਖੀ ਹੋਈ। ਉਨ੍ਹਾਂ ਦਾ ਬਚਨ, ਇਸ ਦਸਵੀਂ ਕਲਾਸ ਬਾਰੇ ਹੈ।

ਜਸਵੰਤ ਸਿੰਘ ਨੇਕੀ ਜੀ ਦਾ ਬਚਨ ਹੈ, ਕਹਿੰਦੇ, ਜਗਤ ਵਿੱਚ ਆਰਜ਼ੀ ਤੌਰ 'ਤੇ ਰਹਿਣ ਆਏ ਦਾ ਜਦੋਂ ਗਿਆਨ ਹੋ ਜਾਵੇ ਕਿ ਅਸੀਂ ਆਰਜ਼ੀ ਆਏ ਹਾਂ। ਜਗਤ ਵਿੱਚ ਆਰਜ਼ੀ ਤੌਰ 'ਤੇ ਰਹਿਣ ਆਏ ਦਾ ਜਦੋਂ ਗਿਆਨ ਹੋ ਜਾਵੇ, ਸਾਡਾ ਅਸਲੀ ਸਫ਼ਰ ਜਿਹੜਾ ਹੈ, ਉਹ ਉਦੋਂ ਸ਼ੁਰੂ ਹੁੰਦਾ ਹੈ। ਜਗਤ ਵਿੱਚ ਆਰਜ਼ੀ ਤੌਰ 'ਤੇ ਰਹਿਣ ਆਏ ਦਾ ਗਿਆਨ ਹੋ ਜਾਵੇ, ਰੱਬ ਦੇ ਘਰ ਦਾ ਅਸਲੀ ਸਫ਼ਰ ਉਦੋਂ ਸ਼ੁਰੂ ਹੁੰਦਾ ਹੈ। ਇਹ ਦਸਵੀਂ ਕਲਾਸ ਹੈ ਕਿ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ। ਅੱਜ ਭਗਤ ਫ਼ਰੀਦ ਜੀ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਬੈਠੇ ਹਨ। ਹੁਣ ਵਿਚਾਰ ਕਰਾਂਗੇ ਕਿ ਇਨ੍ਹਾਂ ਦੀ ਰੱਬ ਨੇ ਕਿਵੇਂ ਬਿੱਧ ਬਣਾਈ ਅਤੇ ਉਨ੍ਹਾਂ ਨੂੰ ਇਹ ਗਿਆਨ ਦਾ ਝਟਕਾ ਕਦੋਂ ਲੱਗਾ ? ਵੈਰਾਗ ਕਦੋਂ ਆਇਆ ? ਕਿ ਜਗਤ ਬਿਨਸਨਹਾਰ ਹੈ, ਇਹ ਗਿਆਨ ਦਾ ਝਟਕਾ ਕਦੋਂ ਲੱਗਾ ? ਫ਼ਰੀਦ ਜੀ ਦਾ ਜੀਵਨ ਪੜ੍ਹੋ। ਫ਼ਰੀਦ ਜੀ ਨੂੰ ਝਟਕਾ ਇੱਥੋਂ ਲੱਗਾ ਹੈ, ਮਾਂ ਅੱਗ ਬਾਲ ਰਹੀ ਸੀ ਤੇ ਅੱਗ ਬਲੇ ਨਾ। ਮਾਂ ਅੱਗ ਬਾਲਦੀ ਹੈ, ਲੱਕੜਾਂ ਰੱਖ ਕੇ ਤੇ ਅੱਗ ਨਾ ਬਲੇ ਤੇ ਮਾਂ ਨੇ ਕੀ ਕੀਤਾ ? ਛੋਟੀਆਂ ਲੱਕੜਾਂ ਪਹਿਲਾਂ ਲਗਾ ਦਿੱਤੀਆਂ। ਜਦੋਂ ਛੋਟੀਆਂ ਲੱਕੜਾਂ ਲਗਾਈਆਂ ਤੇ ਉਦੋਂ ਅੱਗ ਲੱਗ ਪਈ। ਫ਼ਰੀਦ ਜੀ ਵੇਖ ਰਹੇ ਹਨ। ਇਕਦਮ ਗਿਆਨ ਦਾ ਝਟਕਾ ਲੱਗਾ। ਉਹ ਕੀ ਝਟਕਾ ਲੱਗਾ ? ਕਹਿੰਦੇ, ਓ ਮਨਾ ! ਜੇ ਛੋਟੀ ਲੱਕੜ ਨੂੰ ਅੱਗ ਪਹਿਲੇ ਲੱਗ ਸਕਦੀ ਹੈ ਤੇ ਕੋਈ ਪਤਾ ਨਹੀਂ, ਰੱਬ ਛੋਟੀ ਉਮਰ ਵਿੱਚ ਵੀ ਬੁਲਾ ਸਕਦਾ ਹੈ। ਕਹਿੰਦੇ, ਉਸ ਦਿਨ ਤੋਂ ਇਹੋ ਜਿਹਾ ਝਟਕਾ ਲੱਗਾ, ਇਹ ਨਾ ਸੋਚ, ਬੁੱਢੇ ਹੋ ਕੇ ਹੀ ਜਪਾਂਗੇ, ਵੱਡੇ ਹੋ ਕੇ ਹੀ ਜਪਾਂਗੇ, ਇਹ ਨਾ ਸੋਚ, ਸੱਠ-ਸੱਤਰ ਸਾਲ ਦੀ ਉਮਰ ਤੋਂ ਬਾਅਦ ਹੀ ਜਪਾਂਗੇ। ਜਿਵੇਂ ਛੋਟੀ ਲੱਕੜ ਨੂੰ ਅੱਗ ਪਹਿਲਾਂ ਲੱਗ ਗਈ ਹੈ, ਕਿਤੇ ਉਹ ਪਹਿਲਾਂ ਹੀ ਨਾ ਬੁਲਾ ਲਵੇ। ਬੱਸ, ਦੇਖ ਕੇ ਫ਼ਰੀਦ ਜੀ ਜੁੜ ਗਏ। ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਗਿਆ।

ਭਾਈ ਰਣਧੀਰ ਸਿੰਘ ਜੀ ਜਿਨ੍ਹਾਂ ਨੂੰ ਅੱਜ ਕਿੰਨੇ ਸਤਿਕਾਰ ਨਾਲ ਇੱਕ ਬਖ਼ਸ਼ੀ ਰੂਹ ਦੇ ਨਾਂ ਵਜੋਂ ਯਾਦ ਕੀਤਾ ਜਾਂਦਾ ਹੈ। ਇਨ੍ਹਾਂ ਦਾ ਪਲਟਾ ਕਿਵੇਂ ਵੱਜਾ ? ਬਹੁਤ ਧਿਆਨ ਦੇਣਾ।

*ਜਿਉ ਸੁਪਨਾ ਅਰੁ ਪੇਖਨਾ ਐਸੇ ਜਗ ਕਉ ਜਾਨਿ॥* (ਅੰਗ ੧੪੨੭)

ਭਾਈ ਸਾਹਿਬ ਜੀ ਦੇ ਬੀ.ਏ. ਦੇ ਪੇਪਰ ਸੀ। ਭਾਈ ਰਣਧੀਰ ਸਿੰਘ ਜੀ ਦੇ ਪਿਤਾ ਜੀ ਦਾ ਸੁਨੇਹਾ ਆਇਆ, ਪੇਪਰਾਂ 'ਚ ਵੀ ਮਿਹਨਤ ਲਾਉਣੀ ਹੈ, ਤਾਂ ਕਿ ਸੁਹਣੇ ਨੰਬਰਾਂ 'ਚ ਸਫਲਤਾ ਮਿਲੇ, ਪਰ ਕਿਧਰੇ ਨਿਤਨੇਮ ਨਾ ਘੱਟ ਜਾਵੇ। ਦੂਜੀ ਗੱਲ ਇਹ ਕਿ ਭਾਵੇਂ ਬਹੁਤ ਪੜ੍ਹਾਈ ਦਾ ਜ਼ੋਰ ਹੋਵੇ, ਪਰ ਰਹਰਾਸਿ ਸਾਹਿਬ ਦਾ ਸਮਾਂ ਭੁੱਲਣਾ ਨਹੀਂ ਹੈ, ਇਹ ਹਕੀਕਤ ਹੈ। ਕਈ ਵਾਰ ਬਹੁਤ ਜ਼ਿਆਦਾ ਪੜ੍ਹਾਈ ਦਾ ਜ਼ੋਰ ਹੋਵੇ ਤੇ ਦਾਸ ਨੇ ਕਈਆਂ ਨੂੰ ਵੇਖਿਆ ਹੈ ਕਿ ਉਨ੍ਹਾਂ ਦਾ ਰਹਰਾਸਿ ਸਾਹਿਬ ਦਾ ਪਾਠ ਰਹਿ ਜਾਂਦਾ ਹੈ। ਪਿਤਾ ਜੀ ਨੇ ਆਖਿਆ, ਉਹ ਕਿਤੇ ਰਹਿ ਨਾ ਜਾਵੇ। ਬੀ.ਏ. ਪੇਪਰ। ਇਹ ਝਟਕਾ ਕਿੱਥੋਂ ਲੱਗਾ ? ਭਾਈ ਰਣਧੀਰ ਸਿੰਘ ਜੀ ਰਹਰਾਸਿ ਸਾਹਿਬ ਦਾ ਪਾਠ ਕਰ ਰਹੇ ਸੀ ਤੇ ਪੰਕਤੀ ਆ ਗਈ :

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥* (ਅੰਗ ੧੨)

ਬਿਰਤੀ ਲੱਗ ਗਈ।

*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*



ਫ਼ਰੀਦ ਜੀ ਨੂੰ ਪੜ੍ਹੋ ਤੇ ਛੋਟੀਆਂ ਲੱਕੜਾਂ ਤੋਂ ਗਿਆਨ ਹੋਇਆ। ਜੇ ਇਨ੍ਹਾਂ ਨੂੰ ਅੱਗ ਪਹਿਲਾਂ ਲੱਗ ਜਾਂਦੀ ਹੈ ਤੇ ਛੋਟੀ ਉਮਰ ਵਿੱਚ ਵੀ ਮੌਤ ਦਾ ਬੁਲਾਵਾ ਆ ਸਕਦਾ ਹੈ। ਭਾਈ ਰਣਧੀਰ ਸਿੰਘ ਜੀ ਦਾ ਜ਼ਿਕਰ ਪੜ੍ਹੋ, ਤੇ ਉਨ੍ਹਾਂ ਨੂੰ ਇਸ ਪੰਕਤੀ ਤੇ ਰਸ ਆ ਗਿਆ। ਕਿਤਨੇ ਘੰਟੇ ਬੀਤ ਗਏ। ਇਹੋ ਪੰਕਤੀ ਚਲੀ ਜਾਵੇ।

*ਭਈ ਪਰਾਪਤਿ ਮਾਨੁਖ ਦੇਹੁਰੀਆ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥*

ਭਾਈ ਸਾਹਿਬ ਇੱਥੇ ਜੁੜ ਗਏ। ਕਿਤਾਬਾਂ ਵਿੱਚ ਇੱਥੋਂ ਤੱਕ ਲਿਖਿਆ ਹੈ ਕਿ ਅੱਖਾਂ ਵਿੱਚੋਂ ਨੀਰ ਰੁਕੇ ਹੀ ਨਾ। ਨੀਰ ਰੁਕੇ ਹੀ ਨਾ। ਜੇ ਆਪਣੇ ਸਕੂਲ ਕਾਲਜ ਵੀ ਜਾਣ ਤੇ ਇੱਥੋਂ ਤੱਕ ਲਿਖਿਆ ਹੈ ਉਤੇ ਕਿਤਾਬ ਰੱਖਣੀ ਬੀ.ਏ. ਦੀ ਤੇ ਥੱਲੇ ਕਿਤਾਬਾਂ ਰੱਖਣੀਆਂ, ਭਗਤਾਂ ਦੀਆਂ ਸਾਖੀਆਂ ਦੀਆਂ। ਭਗਤਾਂ ਦੀ ਜੀਵਨੀ ਦੀਆਂ। ਇੱਕ ਲਿਖਿਆ ਹੈ, ਅੱਖਾਂ ਵਿੱਚ ਨੀਰ ਨਹੀਂ ਰੁਕਦਾ ਸੀ ਤੇ ਦੂਜਾ ਲਿਖਿਆ ਹੈ ਕਿ ਅੱਖ ਦੂਜੇ ਪਾਸੇ ਜਾਵੇ ਹੀ ਨਾ। ਪਿਤਾ ਜੀ ਨੂੰ ਪਤਾ ਲੱਗ ਗਿਆ ਤੇ ਪਿਤਾ ਜੀ ਆ ਗਏ। ਕਹਿਣ ਲੱਗੇ, ਬੀ.ਏ. ਕਰਨੀ ਹੈ ਜਾਂ ਨਹੀਂ, ਪੜ੍ਹਾਈ ਕਰਨੀ ਹੈ ਜਾਂ ਨਹੀਂ। ਹਰ ਵੇਲੇ ਨੀਰ। ਹਰ ਵੇਲੇ ਵੈਰਾਗ। ਇੱਕ ਗੱਲ ਅੰਦਰ ਵੜ ਗਈ :

*ਅਵਰਿ ਕਾਜ ਤੇਰੈ ਕਿਤੈ ਨ ਕਾਮ॥*

ਪਿਤਾ ਜੀ ਕਹਿੰਦੇ, ਬੇਟਾ ! ਕੀ ਹਾਲਤ ਬਣਾ ਲਈ। ਪੜ੍ਹਨਾ ਨਹੀਂ ਹੈ ਤੁਸੀਂ ਤੇ ਅੱਗੋਂ ਭਾਈ ਰਣਧੀਰ ਸਿੰਘ ਜੀ ਹੱਥ ਜੋੜ ਕੇ ਕਹਿੰਦੇ, ਇਹ ਹਾਲਤ ਬਣਾਉਣ ਵਾਲੇ ਵੀ ਤੁਸੀਂ ਹੋ। ਆਪਣੇ ਪਿਤਾ ਜੀ ਨੂੰ ਕਹਿੰਦੇ, ਇਹ ਹਾਲਤ ਤੁਸੀਂ ਬਣਾਉਣ ਵਾਲੇ ਹੋ। ਤੁਸੀਂ ਹੀ ਕਿਹਾ ਸੀ ਕਿ ਰਹਰਾਸਿ ਸਾਹਿਬ ਜੁੜ ਕੇ ਪੜ੍ਹਨੀ ਹੈ। ਮੈਂ ਜੁੜ ਕੇ ਪੜ੍ਹ ਰਿਹਾ ਹਾਂ ਤੇ ਇੱਥੇ ਝਟਕਾ ਲੱਗ ਗਿਆ। ਬੀ.ਏ. ਵੀ ਕੀਤੀ ਪਾਸ, ਪਰ ਉਸ ਦਿਨ ਤੋਂ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਗਿਆ ਕਿ ਕੰਮ ਜਿੰਨੇ ਵੀ ਕਰ ਰਹੇ ਹਾਂ, ਇਹ ਸਭ ਪਿੱਛੇ ਹਨ ਤੇ ਅਸਲੀ ਵਪਾਰ ਨਾਮ ਦਾ ਹੈ। ਇਹ ਕੋਈ ਸਮਾਂ ਰੱਬ ਬਣਾਉਂਦਾ ਹੈ।

ਤੁਸੀਂ ਨਾਂ ਸੁਣਿਆ ਹੋਵੇਗਾ, ਮਹਾਤਮਾ ਬੁੱਧ ਜੀ ਦਾ। ਰਾਜਕੁਮਾਰ ਸੀ। ਕਿੰਨਾ ਚਿਰ ਅੰਦਰ ਹੀ ਰਹੇ ਹਨ ਤੇ ਜਦੋਂ ਇਹ ਬਾਹਰ ਨਿਕਲੇ ਮਹਾਤਮਾ ਬੁੱਧ ਜੀ। ਗੌਤਮ ਬੁੱਧ ਇਨ੍ਹਾਂ ਦਾ ਪਹਿਲਾ ਨਾਂ ਸੀ। ਇਨ੍ਹਾਂ ਨੂੰ ਝਟਕਾ ਕਿੱਥੋਂ ਲੱਗਾ, ਪਾਸਾ ਕਿੱਥੋਂ ਪਲਟਿਆ। ਜਦੋਂ ਘਰੋਂ ਬਾਹਰ ਨਿਕਲੇ ਤੇ ਰੱਥ 'ਤੇ ਜਾ ਰਹੇ ਹਨ। ਸੇਵਕ ਨਾਲ ਹਨ। ਇਹ ਮਹਾਤਮਾ ਬੁੱਧ ਜੀ ਜਾ ਰਹੇ ਹਨ ਤੇ ਜਦੋਂ ਰੱਬ ਨੇ ਬਿੱਧ ਬਣਾਉਣੀ ਹੋਵੇ, ਬਦਲਾਉਣ ਦੀ। ਅੱਗੇ ਇੱਕ ਰੋਗੀ ਆ ਗਿਆ। ਇਨ੍ਹਾਂ ਨੂੰ ਅੰਦਰ ਰੱਖਿਆ ਸੀ ਤੇ ਰਥਵਾਨ ਨੂੰ ਪੁੱਛਦੇ ਹਨ, ਇਹ ਕੌਣ ਹੈ ? ਅੱਗੋਂ ਰਥਵਾਨ ਕਹਿੰਦਾ ਹੈ, ਇਹ ਕੋਈ ਰੋਗੀ ਹੈ ਕਿਉਂਕਿ ਇਹ ਦੇਹੀ ਹਰ ਵੇਲੇ ਅਰੋਗ ਨਹੀਂ ਰਹਿੰਦੀ, ਕੋਈ ਕਰਮ ਇਹੋ ਜਿਹਾ ਆ ਜਾਵੇ ਤੇ ਰੋਗ ਵੀ ਲੱਗ ਜਾਂਦੇ ਹਨ। ਬਿਮਾਰੀਆਂ ਵੀ ਲੱਗ ਜਾਂਦੀਆਂ ਹਨ। ਬੜਾ ਝਟਕਾ ਲੱਗਾ। ਅਸੀਂ ਤਾਂ ਸਮਝਦੇ ਹਾਂ ਕਿ ਅਰੋਗ ਹੀ ਰਹਿਣਾ ਹੈ। ਇਸ ਤਰ੍ਹਾਂ ਜਾ ਰਹੇ ਸੀ, ਮਹਾਤਮਾ ਬੁੱਧ ਤੇ ਅੱਗੇ ਇੱਕ ਬਜ਼ੁਰਗ ਆ ਗਿਆ। ਰਥਵਾਨ ਨੂੰ ਪੁੱਛਦੇ ਹਨ, ਇਸ ਬੰਦੇ ਨੂੰ ਇੰਨੀਆਂ ਝੁਰੜੀਆਂ ਪਈਆਂ ਹਨ, ਇਹ ਕੌਣ ਹੈ ? ਰਥਵਾਨ ਕਹਿਣ ਲੱਗਾ, ਹਰ ਵੇਲੇ ਜਵਾਨੀ ਨਹੀਂ ਰਹਿੰਦੀ, ਬੁਢਾਪਾ ਵੀ ਆ ਜਾਂਦਾ ਹੈ। ਤੀਜਾ ਝਟਕਾ ਲੱਗਾ, ਅੱਗੇ ਜਾਈ ਜਾਂਦੇ ਹਨ ਤੇ ਕੋਈ ਮੁਰਦਾ ਲੈ ਕੇ ਜਾ ਰਹੇ ਸੀ। ਮਹਾਤਮਾ ਬੁੱਧ ਪੁੱਛਦੇ ਹਨ, ਇਹ ਕੀ ਹੈ ? ਇਹ ਕਿਧਰ ਲਿਜਾ ਰਹੇ ਹਨ ? ਕਿਸ ਨੂੰ ਲਿਜਾ ਰਹੇ ਹਨ ? ਮੁਰਦਾ ਦੇਖਿਆ ਤੇ ਰਥਵਾਨ ਕਹਿਣ ਲੱਗਾ, ਜੀਵਨ ਹਰ ਵੇਲੇ ਨਹੀਂ ਰਹਿੰਦਾ, ਮਰਨਾ ਵੀ ਪੈਂਦਾ ਹੈ। ਮਹਾਤਮਾ ਬੁੱਧ ਜੀ ਨੂੰ ਵੈਰਾਗ ਆ ਗਿਆ। ਇਹੋ ਜਿਹਾ ਵੈਰਾਗ ਆ ਗਿਆ, ਇਹ ਗੌਤਮ ਬੁੱਧ ਇੱਕ ਦਿਨ ਮਹਾਤਮਾ ਬੁੱਧ ਬਣ ਗਏ। ਇੰਨੀ ਬੰਦਗੀ ਵਾਲੇ ਹੋ ਕੇ ਵਿਚਰੇ। ਇਹ ਪਤਾ ਨਹੀਂ ਹੁੰਦਾ ਕਿ ਨਿਰੰਕਾਰ ਨੇ ਕਿਹੜੇ ਵੇਲੇ ਬਿੱਧ ਬਣਾ ਦੇਣੀ ਹੈ ਕਿ ਜਗਤ ਬਿਨਸਨਹਾਰ ਆਉਣਾ ਸ਼ੁਰੂ ਹੋ ਜਾਣਾ ਹੈ ਗੁਰੂ ਸਾਹਿਬ ਕਿਸ ਦੀ ਕਿਸ ਵੇਲੇ ਬਿੱਧ ਬਣਾ ਦੇਣ।

ਅੱਗੇ ਆ ਜਾਓ। ਬੁੱਲ੍ਹੇ ਸ਼ਾਹ। ਇਨ੍ਹਾਂ ਨੂੰ ਕਿੱਥੋਂ ਝਟਕਾ ਲੱਗਾ ? ਇਨ੍ਹਾਂ ਦਾ ਗੁਰੂ ਅਨਾਇਤ ਖ਼ਾਂ ਪਿਆਜ ਦੀ ਪਨੀਰੀ ਲਗਾ ਰਿਹਾ ਸੀ। ਪਿਆਜ ਦੀ ਪਨੀਰੀ। ਇਸ ਦੀ ਪਨੀਰੀ ਲੱਗਦੀ ਹੈ। ਜਿਵੇਂ ਝੋਨੇ ਦੀ ਪਨੀਰੀ। ਇੱਕ ਹੁੰਦਾ ਹੈ ਬੀਜ ਪਾਉਣਾ, ਇੱਕ ਹੁੰਦਾ ਹੈ, ਪਨੀਰੀ

ਲਗਾਉਣੀ। ਬੁੱਲ੍ਹੇ ਸ਼ਾਹ ਦੇ ਗੁਰੂ ਦਾ ਨਾਂ ਅਨਾਇਤ ਖ਼ਾਂ। ਉਹ ਪਨੀਰੀ ਲਗਾ ਰਹੇ ਸੀ, ਗੰਢਿਆਂ ਦੀ, ਪਿਆਜ ਦੀ। ਸੰਗਤ ਕਰਨ ਦੇ ਬਹੁਤ ਲਾਭ ਹੋ ਜਾਂਦੇ ਹਨ। ਬਹੁਤ ਲਾਭ ਹਨ।

ਦਾਸ ਨੂੰ ਕਿਸੇ ਸੱਜਣ ਨੇ ਕਿਹਾ ਸੀ, ਤੁਹਾਡੇ 'ਤੇ ਕਿਰਪਾ ਹੈ। ਆਂਡਾ, ਮੀਟ ਤਾਂ ਤੁਸੀਂ ਨਹੀਂ ਖਾਂਦੇ, ਪਰ ਗੰਢਾ ਵੀ ਨਾ ਖਾਇਆ ਕਰੋ। ਥੋਮ (ਲੱਸਣ) ਵੀ ਨਾ ਖਾਇਆ ਕਰੋ। ਦਾਸ ਸੋਚੀਂ ਪੈ ਗਿਆ। ਦਾਸ ਨੇ ਕਿਹਾ ਕਿ ਇਸ ਨੇ ਨਵਾਂ ਸਵਾਲ ਕਰ ਦਿੱਤਾ ਹੈ। ਕਈ ਛੱਡਦੇ ਹਨ, ਥੋਮ, ਗੰਢਾ। ਤਿੰਨ-ਚਾਰ ਦਿਨ ਦਾਸ ਸੋਚਦਾ ਰਿਹਾ ਕਿ ਗੰਢਾ, ਥੋਮ ਵੀ ਛੱਡ ਦੇਣਾ ਚਾਹੀਦਾ ਹੈ। ਫਿਰ ਦੋ ਚੀਜ਼ਾਂ ਦਾਸ ਦੇ ਸਾਹਮਣੇ ਆ ਗਈਆਂ। ਬੁੱਲ੍ਹੇ ਸ਼ਾਹ ਕੋਈ ਛੋਟੀ ਗੱਲ ਤਾਂ ਨਹੀਂ। ਬੁੱਲ੍ਹੇ ਸ਼ਾਹ ਦਾ ਗੁਰੂ ਗੰਢੇ ਦੀ ਪਨੀਰੀ ਲਗਾ ਰਿਹਾ ਹੈ ਤੇ ਫਿਰ ਗੰਢੇ ਦੀ ਤਾਂ ਕੋਈ ਗੱਲ ਨਹੀਂ ਤੇ ਇੱਕ ਦੂਜੀ ਦਾਸ ਦੇ ਅੱਗੇ ਗੱਲ ਆ ਗਈ ਕਿ ਮਾਤਾ ਗੰਗਾ ਜੀ ਬਾਬਾ ਬੁੱਢਾ ਸਾਹਿਬ ਜੀ ਕੋਲੋਂ ਪੁੱਤਰ ਦੀ ਦਾਤ ਲੈਣ ਗਏ ਤੇ ਬਾਬਾ ਜੀ ਨੇ ਗੰਢਾ ਭੰਨਿਆ। ਖਾਂਦੇ ਸੀ ਤੇ ਤਾਂ ਹੀ ਭੰਨਿਆ ਸੀ। ਦਾਸ ਨੇ ਫਿਰ ਆਪਣੇ ਮਨ ਵਿੱਚ ਸੋਚਿਆ ਕਿ ਜੇ ਬਾਬਾ ਬੁੱਢਾ ਸਾਹਿਬ ਗੰਢਾ ਛਕਦੇ ਸੀ ਤੇ ਅਸੀਂ ਵੀ ਖਾ ਸਕਦੇ ਹਾਂ। ਕਈ ਚੀਜ਼ਾਂ ਦੇ ਸੰਗਤ ਵਿੱਚੋਂ ਜਵਾਬ ਮਿਲ ਜਾਂਦੇ ਹਨ। ਸਾਡੇ ਸਤਿਗੁਰਾਂ ਨੇ ਉਹ ਮਿਸ਼ਨ ਦਿੱਤਾ, ਜਿਹੜਾ ਗੁਰਮਤਿ ਅਨੁਸਾਰ ਜ਼ਰੂਰੀ ਹੈ। ਦਾਸ ਨੇ ਪਿੱਛੇ ਜਿਹੇ ਵੀ ਜ਼ਿਕਰ ਕੀਤਾ ਸੀ, ਰੱਬ ਦੇ ਜੀਅ ਜ਼ਬਾਨ ਦੇ ਸੁਆਦ ਕਰਕੇ ਮਾਰਨੇ ਪਾਪ ਹਨ, ਘਰ ਵਿੱਚ ਸਫਾਈ ਲਈ ਕੋਈ ਦਵਾਈ ਤੁਸੀਂ ਪਾ ਰਹੇ ਹੋ, ਉਹ ਬਾਤ ਹੋਰ ਹੈ। ਰਸਨਾ ਦੇ ਸੁਆਦ ਲਈ ਜੀਵ ਦੀ ਹੱਤਿਆ, ਇਸ ਤੋਂ ਬਚਾਅ ਰੱਖੋ। ਹੁਣ ਆਪ ਜੀ ਤੁਰੇ ਜਾ ਰਹੇ ਹੋ। ਘਰ ਤੋਂ ਨਿਕਲੇ ਹੋ ਤੇ ਗੱਡੀ ਤੱਕ ਬੈਠਣਾ ਹੈ ਤੇ ਸਹਿਜ ਸੁਭਾਅ ਤੁਹਾਡੇ ਪੈਰ ਥੱਲੇ ਕੀੜਾ ਆ ਗਿਆ ਹੈ, ਉਸ ਦੀ ਮੌਤ ਹੋ ਗਈ ਹੈ ਤੇ ਉਸ ਦੀ ਲਿਖੀ ਹੀ ਇੰਜ ਸੀ। ਆਪ ਜੀ ਨੇ ਸੁਆਦ ਲਈ ਨਹੀਂ ਕੀਤਾ, ਆਪਣੇ ਰਸ ਲਈ ਨਹੀਂ ਕੀਤੀ, ਬੜਾ ਹੀ ਉੱਚਾ ਮਾਰਗ ਗੁਰੂ ਘਰ ਨੇ ਝੋਲੀ ਵਿੱਚ ਪਾਇਆ ਹੈ।

ਦਾਸ ਨੂੰ ਕਿਸੇ ਨੇ ਕਹਿ ਦਿੱਤਾ ਕਿ ਗੰਢਾ, ਥੋਮ ਨਾ ਖਾਇਆ ਕਰੋ ਤੇ ਦਾਸ ਚਾਰ ਦਿਨ ਸੋਚੀਂ ਪੈ ਗਿਆ। ਦਾਸ ਨੇ ਜਦੋਂ ਇਹ ਸੋਚਿਆ ਕਿ ਬਾਬਾ ਬੁੱਢਾ ਸਾਹਿਬ ਜੀ ਨੇ ਗੰਢਾ ਭੰਨਿਆ ਹੈ ਤੇ ਫਿਰ ਕੋਈ ਗੱਲ ਨਹੀਂ। ਇਸ ਦਾ ਮਤਲਬ ਕਿ ਬਾਬਾ ਬੁੱਢਾ ਸਾਹਿਬ ਜੀ ਛਕਦੇ ਸੀ ਤੇ ਉਨ੍ਹਾਂ ਨੂੰ ਗੁਰੂ ਨਾਨਕ ਮਹਾਰਾਜ ਦੇ ਦਰਸ਼ਨ ਹੋਏ। ਜੇ ਮਨ੍ਹਾਂ ਕਰਨਾ ਹੁੰਦਾ ਤੇ ਗੁਰੂ ਨਾਨਕ ਮਹਾਰਾਜ ਨੇ ਹੀ ਕਰ ਹੀ ਦੇਣਾ ਸੀ। ਇੱਕ ਗੱਲ ਵਿੱਚ ਕਈ ਕੁਝ ਲੱਭ ਜਾਂਦਾ ਹੈ।

ਬੁੱਲ੍ਹੇ ਸ਼ਾਹ ਨੂੰ ਝਟਕਾ ਕਿੱਥੋਂ ਲੱਗਾ ? ਅਨਾਇਤ ਖ਼ਾਂ ਪਿਆਜ ਦੀ ਪਨੀਰੀ ਲਗਾ ਰਿਹਾ ਸੀ। ਵੇਖੋ। ਬੁੱਲ੍ਹੇ ਸ਼ਾਹ ਦੇ ਗੁਰੂ ਹਨ, ਪਰ ਹੱਥੀਂ ਕੰਮ ਕਰ ਰਹੇ ਹਨ। ਹੱਥੀਂ ਕਿਰਤ ਕਰ ਰਹੇ ਹਨ। ਕਿੰਨੀ ਪਿਆਰੀ ਬਾਤ ਹੈ। ਉਹ ਪਨੀਰੀ ਲਗਾ ਰਹੇ ਸੀ ਤੇ ਬੁੱਲ੍ਹੇ ਸ਼ਾਹ ਕੋਲ ਚਲੇ ਗਏ ਤੇ ਕਹਿਣ ਲੱਗੇ, ਗੁਰਦੇਵ ! ਨਮਸਕਾਰ। ਫਿਰ ਬੁੱਲ੍ਹੇ ਸ਼ਾਹ ਨੇ ਬੇਨਤੀ ਕੀਤੀ ਕਿ ਜੀ, ਰੱਬ ਨੂੰ ਕਿਵੇਂ ਪਾਈਏ ? ਰੱਬ ਦਾ ਕਿਵੇਂ ਹੋਵੇ ਪਾਉਣਾ। ਉਹ ਪਨੀਰੀ ਲਗਾ ਰਹੇ ਸੀ

ਤੇ ਪਨੀਰੀ ਲਗਾਉਂਦਿਆਂ-ਲਗਾਉਂਦਿਆਂ ਝਟਕਾ ਲਗਾ ਦਿੱਤਾ। ਕਹਿੰਦੇ, ਬੁੱਲ੍ਹਿਆ, ਰੱਬ ਦਾ ਕੀ ਪਾਉਣਾ, ਇੱਧਰੋਂ ਪੁੱਟਣਾ ਤੇ ਇੱਧਰ ਲਗਾਉਣਾ। ਪਨੀਰੀ ਪੁੱਟੀ ਤੇ ਦੂਜੀ ਜਗ੍ਹਾ ਲਗਾ ਦਿੱਤੀ। ਕਹਿੰਦੇ, ਰੱਬ ਦਾ ਕੀ ਪਾਉਣਾ। ਇੱਧਰੋਂ ਪੁੱਟਣਾ ਤੇ ਇੱਧਰ ਲਗਾਉਣਾ। ਇੰਨੇ ਨਾਲ ਹੀ ਗਿਆਨ ਹੋ ਗਿਆ ਕਿ ਮਨ ਨੂੰ ਇੱਧਰੋਂ ਪੁੱਟ ਦੇ ਤੇ ਇਸ ਪਾਸੇ ਲਗਾ ਦੇ। ਇਹ ਕੋਈ ਸਮਾਂ ਬਣਦਾ ਹੈ, ਹਰ ਕਿਸੇ ਦਾ। ਰੱਬ ਬਣਾ ਦਿੰਦਾ ਹੈ। ਅਰਦਾਸ ਕਰੋ।

*ਕਦਿ ਨਾਨਕ ਆਵੈ ਵਾਰੀ॥*

ਮਹਾਰਾਜ ਇਸ ਤਰ੍ਹਾਂ ਦਾ ਕੋਈ ਸਮਾਂ ਸਹਿਜ ਸੁਭਾਅ ਬਖ਼ਸ਼ ਦਿਓ। ਇਹ ਕਿਰਪਾ ਕਰਨੀ। ਜਿਵੇਂ ਕਿਸੇ ਚੀਜ਼ ਵਿੱਚ ਫਸੇ ਪਏ ਹਾਂ ਤੇ ਗਿਆਨ ਹੋ ਜਾਵੇ, ਫਿਰ ਤੇਰੇ ਘਰ ਕਲੀ ਨਹੀਂ ਵੀ ਹੋਈ ਹੋਵੇ ਤਾਂ ਵੀ ਮਨ ਨੂੰ ਸ਼ਾਂਤੀ ਹੈ। ਤੇਰਾ ਘਰ ਸਾਦਾ ਹੈ ਤੇ ਤਾਂ ਵੀ ਸ਼ਾਂਤੀ ਹੈ। ਫਿਰ ਅੰਦਰ ਕੁਝ ਹੋਰ ਵੱਸ ਜਾਂਦਾ ਹੈ। ਬਿਨਸਨਹਾਰ ਹੈ ਜਗਤ। ਜੇ ਇਹ ਜੀਵਨ ਵਿੱਚ ਨਾ ਹੋਵੇ ਤੇ ਆਮ ਦੇਖਣ ਵਿੱਚ ਆਉਂਦਾ ਹੈ ਕਿ ਘਰ ਨਰਕ ਬਣੇ ਪਏ ਹਨ। ਮਾਇਆ ਹੈ, ਤਾਂ ਵੀ ਨਰਕ। ਕਾਰੋਬਾਰ ਹੈ, ਤਾਂ ਵੀ ਨਰਕ। ਪਰਵਾਰ ਹੈ, ਤਾਂ ਵੀ ਨਰਕ। ਕਿਉਂ ? ਅੰਦਰੋਂ ਅੱਗ ਹੀ ਨਹੀਂ ਬੁਝ ਰਹੀ, ਲਾਲਚ ਦੀ। ਅੰਦਰੋਂ ਅੱਗ ਹੀ ਨਹੀਂ ਬੁਝ ਰਹੀ, ਈਰਖਾ ਦੀ। ਅੰਦਰੋਂ ਅੱਗ ਹੀ ਨਹੀਂ ਬੁਝ ਰਹੀ ਕਿ ਇਸ ਨੂੰ ਨੀਵਾਂ ਵਿਖਾ ਦੇਵਾਂ। ਜਿਸ ਨੂੰ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਵੇ, ਉਸ ਦੀਆਂ ਇਹ ਅੱਗਾਂ ਮੁੱਕ ਜਾਂਦੀਆਂ ਹਨ। ਇੰਨਾ ਅਨੰਦ ਬਣ ਜਾਂਦਾ ਹੈ। ਇਸ ਲਈ ਨਾਲ ਨਾਲ ਆਪਣੀ ਅਰਦਾਸ ਜ਼ਰੂਰ ਕਰੋ :



*ਕਦਿ ਨਾਨਕ ਆਵੈ ਵਾਰੀ॥*

ਇੱਕ ਝਟਕਾ ਹੋਰ ਸੁਣ ਲਓ : ਭਾਈ ਰਾਮਾ ਸਿੰਘ ਜੀ ਜਿਨ੍ਹਾਂ ਦੀ ਕਿਤਾਬ ਤੁਸੀਂ ਸੁਣਦੇ ਹੋ, ਸਿੱਕਾ ਸੋਨੇ ਦਾ, ਰੂਪ ਗੋਬਿੰਦ ਦਾ, ਰਾਜ ਖ਼ਾਲਸੇ ਦਾ। ਇਹ ਕਿਤਾਬ ਦਾ ਨਾਂ ਹੈ। ਪਤਾ ਨਹੀਂ ਉਨ੍ਹਾਂ ਦੀ ਮੌਜ ਆ ਗਈ ਤੇ ਉਨ੍ਹਾਂ ਨੇ ਵੀ ਆਪਣਾ ਝਟਕਾ ਲਿਖਿਆ ਹੈ। ਕਹਿਣ ਲੱਗੇ, ਮੈਨੂੰ ਝਟਕਾ ਕਿੱਥੋਂ ਲੱਗਾ ? ਇਹ ਜ਼ਿਕਰ ਵੀ ਦਸਵੀਂ ਕਲਾਸ ਨਾਲ ਸੰਬੰਧਿਤ ਹੈ। ਭਾਈ ਰਾਮਾ ਸਿੰਘ ਜੀ, ਅਖੰਡ ਕੀਰਤਨੀ ਜਥੇ ਦੀ ਰੰਗੀ ਰੂਹ। ਉਹ ਲਿਖਦੇ ਹਨ ਕਿ ਮੇਰੀ ਮਾਤਾ ਜੀ ਕੱਪੜੇ ਧੋ ਰਹੇ ਸਨ। ਕੱਪੜੇ ਧੋਂਦੇ ਹਨ ਤੇ ਠਾਹ ਥਾਪੀ ਤੇ ਥਾਪੀ ਕੱਪੜੇ 'ਤੇ ਮਾਰਦੇ ਹਨ। ਉਨ੍ਹਾਂ ਨੇ ਲਿਖਿਆ ਹੈ ਕਿ ਮੇਰੀ ਮਾਤਾ ਜੀ ਨੇ ਕੱਪੜਿਆਂ 'ਤੇ ਥਾਪੀਆਂ ਮਾਰੀਆਂ। ਉਨ੍ਹਾਂ ਨੇ ਆਪਣੀ ਉਮਰ ਛੇ ਸਾਲ ਲਿਖੀ ਹੈ। ਛੇ ਸਾਲ ਦਾ ਮੈਂ ਕੋਲ ਖੜ੍ਹਾ ਤੇ ਮਾਤਾ ਕੱਪੜੇ ਨੂੰ ਕੁੱਟੀ ਜਾਵੇ, ਥਾਪੀ ਨਾਲ ਤੇ ਮੈਂ ਮਾਂ ਨੂੰ ਸਹਿਜ ਸੁਭਾਅ ਪੁੱਛ ਲਿਆ ਕਿ ਮਾਂ, ਕੱਪੜੇ ਦਾ ਕੀ ਕਸੂਰ ਹੈ ? ਕਿਉਂ ਕੱਪੜੇ ਨੂੰ ਥਾਪੀ ਨਾਲ ਕੁੱਟ ਰਹੀ ਹੈਂ ? ਮਾਂ ਕਹਿਣ ਲੱਗੀ, ਇਸ ਕੱਪੜੇ ਨੂੰ ਕੁੱਟ ਨਹੀਂ ਸੀ ਪੈਣੀ, ਤਾਂ ਪੈਂਦੀ ਪਈ ਹੈ, ਇਸ ਵਿੱਚ ਮੈਲ ਭਰੀ ਹੈ ਤੇ ਕੁੱਟ ਕੇ ਨਿਕਲਣੀ ਹੈ। ਪੁੱਤਰ, ਇਹ ਮੈਲ ਭਰੀ ਹੈ ਤੇ ਕੁੱਟ ਕੇ ਨਿਕਲਣੀ ਹੈ। ਇਸ ਵਿੱਚ ਕੱਪੜੇ ਦੀ ਮੈਲ ਕੁੱਟ ਕੇ ਨਿਕਲਦੀ ਹੈ। ਮਾਂ ਨੇ ਅੱਗੋਂ ਝਟਕਾ ਲਗਾ ਦਿੱਤਾ ਕਿ

ਜੇ ਨਾਮ ਜਪ ਲਵੇਂ ਤੇ ਮੈਲ ਸੌਖੀ ਨਿਕਲ ਜਾਵੇਗੀ। ਨਹੀਂ ਤਾਂ ਜਿਸ ਤਰ੍ਹਾਂ ਕੱਪੜੇ ਨੂੰ ਕੁੱਟਿਆ ਹੈ, ਇਸ ਤਰ੍ਹਾਂ ਜਮ ਕੁੱਟਣਗੇ। ਇੰਨੇ ਵਿੱਚ ਗਿਆਨ ਹੋ ਗਿਆ :

*ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥*

ਜੇ ਵਾਹਿਗੁਰੂ ਵਾਹਿਗੁਰੂ ਜਪ ਕੇ ਮੈਲ ਨਿਕਲ ਜਾਵੇ ਤੇ ਸੌਖਾ ਹੈ। ਨਹੀਂ ਤਾਂ ਫਿਰ ਜਿਵੇਂ ਕੱਪੜੇ ਨੂੰ ਕੁੱਟਦੇ ਹਾਂ, ਇਸ ਤਰ੍ਹਾਂ ਜਮ ਕੁੱਟਦੇ ਹਨ :

*ਜਉ ਜਮੁ ਆਇ ਕੇਸ ਗਹਿ ਪਟਕੈ ਤਾ ਦਿਨ ਕਿਛੁ ਨ ਬਸਾਹਿਗਾ॥*

(ਅੰਗ ੧੧੦੬)

ਉਹ ਲਿਖਦੇ ਹਨ ਕਿ ਇੱਕ ਤਾਂ ਮੈਨੂੰ ਇੱਥੋਂ ਗਿਆਨ ਹੋਇਆ, ਛੇ ਸਾਲ ਦੀ ਉਮਰ ਵਿੱਚ ਕਿ ਮਾਂ ਨੇ ਕੱਪੜੇ ਧੋਣ ਵੇਲੇ ਇਹ ਗਿਆਨ ਦਿੱਤਾ ਕਿ ਨਾਮ ਜਪ ਜਪ ਕੇ ਮੈਲ ਧੋ ਲਈਏ, ਕਿਉਂਕਿ ਜਗਤ ਬਿਨਸਨਹਾਰ ਹੈ।

ਇੱਕ ਜ਼ਿਕਰ ਹੋਰ ਉਨ੍ਹਾਂ ਨੇ ਲਿਖਿਆ ਹੈ। ਨਾਂ ਰਤਨ ਦਾਸ। ਮਹਾਂਪੁਰਸ਼ ਹੋਏ ਹਨ। ਇਹ ਭਾਈ ਰਾਮਾ ਸਿੰਘ ਜੀ ਨੇ ਲਿਖਿਆ ਹੈ, ਉਦੋਂ ਮੇਰੀ ਉਮਰ ਅੱਠ ਸਾਲ ਸੀ। ਮਾਤਾ ਨਾਲ ਜੋ ਵਾਰਤਾਲਾਪ ਹੋਈ, ਇਹ ਦਾ ਕਿੱਸਾ ਛੇ ਸਾਲ ਦੀ ਉਮਰ ਦਾ ਹੈ। ਇਹ ਅੱਠ ਸਾਲ ਦੀ ਉਮਰ ਦਾ ਕਿੱਸਾ ਹੈ। ਰਤਨ ਦਾਸ ਮਹਾਂਪੁਰਸ਼। ਉਹ ਲਿਖਦੇ ਹਨ ਕਿ, ਮੈਂ ਭੋਲੇ ਭਾਅ ਉਨ੍ਹਾਂ ਦੇ ਗੋਡੇ ਨੂੰ ਹੱਥ ਲਗਾਇਆ ਤੇ ਕਿਹਾ ਕਿ ਕੋਈ ਉਪਦੇਸ਼ ਦਿਓ ਤੇ ਉਹ ਮਹਾਂਪੁਰਸ਼ ਮੇਰਾ ਮੋਢਾ ਫੜ ਕੇ ਕਹਿਣ ਲੱਗੇ, ਕਾਕਾ, ਜਿਹੜੇ ਨਾਮ ਨਹੀਂ ਜਪਦੇ, ਉਨ੍ਹਾਂ ਨੂੰ 84 ਲੱਖ ਜੂਨਾਂ ਵਿੱਚ ਘੁੰਮਣਾ ਪੈਂਦਾ ਹੈ। ਉਨ੍ਹਾਂ ਨੇ ਲਿਖਿਆ ਹੈ, ਜਿਹੜੇ ਨਾਮ ਨਹੀਂ ਜਪਦੇ, ਉਨ੍ਹਾਂ ਨੂੰ 84 ਲੱਖ ਜੂਨਾਂ ਵਿੱਚ ਘੁੰਮਣਾ ਪੈਂਦਾ ਹੈ। ਉਨ੍ਹਾਂ ਨੇ ਗੱਲ ਕਹੀ ਤੇ ਮੇਰੇ ਮਨ ਵਿੱਚ ਵੱਸ ਗਈ ਤੇ ਵੱਸਣ ਤੋਂ ਬਾਅਦ ਭਾਈ ਰਾਮਾ ਸਿੰਘ ਜੀ ਨੇ ਦੋ ਜ਼ਿਕਰ ਲਿਖੇ ਹਨ। ਉਹ ਕੀ? ਉਦੋਂ ਟਾਂਗੇ ਹੁੰਦੇ ਸੀ। ਉਹ ਕਹਿਣ ਲੱਗੇ ਮੈਂ ਟਾਂਗੇ 'ਤੇ ਬੈਠਾ, ਉਸੇ ਦਿਨ ਹੀ ਘੰਟੇ ਕੁ ਬਾਅਦ। ਜਦੋਂ ਮੈਂ ਟਾਂਗੇ 'ਤੇ ਬੈਠਾ ਤੇ ਘੋੜੇ ਦੀ ਪਿੱਠ 'ਤੇ ਜ਼ਖ਼ਮ ਹੋਇਆ ਪਿਆ ਸੀ। ਬੈਠਾ ਵੀ ਅਗਲੀ ਸੀਟ 'ਤੇ ਸੀ। ਮੈਂ ਟਾਂਗੇ 'ਤੇ ਬੈਠਾ ਤੇ ਘੋੜੇ ਦੀ ਪਿੱਠ 'ਤੇ ਜ਼ਖ਼ਮ ਵੀ ਵੇਖ ਰਿਹਾ ਹਾਂ, ਪਰ ਟਾਂਗੇ ਵਾਲਾ ਇਹ ਨਹੀਂ ਸੀ ਵੇਖ ਰਿਹਾ ਕਿ ਜਿਹੜਾ ਸ਼ੈਂਟਾਂ ਹੈ, ਇਹ ਕਿਹੜੀ ਜਗ੍ਹਾ ਮਾਰ ਰਿਹਾ ਹਾਂ, ਜ਼ਖ਼ਮ ਵਾਲੀ ਜਗ੍ਹਾ 'ਤੇ ਮਾਰ ਰਿਹਾ ਹਾਂ ਜਾਂ ਦੂਜੀ ਜਗ੍ਹਾ 'ਤੇ ਮਾਰ ਰਿਹਾ ਹਾਂ। ਜ਼ਖ਼ਮ ਦੇ ਉਤੇ ਸ਼ੈਂਟਾਂ ਮਾਰੀ ਜਾਵੇ। ਉਹ ਲਿਖਦੇ ਹਨ ਕਿ ਉਹ ਦੇਖਦਿਆਂ-ਦੇਖਦਿਆਂ ਮੈਨੂੰ ਗਿਆਨ ਹੋ ਗਿਆ ਕਿ ਰਤਨ ਦਾਸ ਮਹਾਂਪੁਰਸ਼ਾਂ ਨੇ ਜੋ ਕਿਹਾ ਹੈ, ਜੋ ਸਰੀਰ ਨਾਮ ਨਹੀਂ ਜਪਦੇ, ਉਨ੍ਹਾਂ ਨੂੰ 84 ਲੱਖ ਜੂਨ ਵਿੱਚ ਭਟਕਣਾ ਪੈਂਦਾ ਹੈ। ਇਹ ਘੋੜਾ ਵੀ 84 ਲੱਖ ਜੂਨਾਂ ਵਿੱਚੋਂ ਜੂਨ ਭੁਗਤ ਰਿਹਾ ਹੈ। ਜ਼ਖ਼ਮ ਹੋਇਆ ਹੈ ਤਾਂ ਵੀ ਮਾਲਕ ਨੂੰ ਤਰਸ ਨਹੀਂ ਆਉਂਦਾ। ਨਾਮ ਜਪ ਲੈ ਮਨਾ, ਕਿਤੇ ਤੈਨੂੰ ਵੀ ਇੰਨੇ ਕਸ਼ਟ ਨਾ ਸਹਾਰਨੇ ਪੈ ਜਾਣ।

ਦੂਜਾ ਜ਼ਿਕਰ ਲਿਖਿਆ ਹੈ, ਕਿ ਉਸੇ ਦਿਨ ਖੇਤਾਂ ਵਿੱਚ ਗਿਆ। ਵੱਡਿਆਂ ਦੀ ਖੇਤੀ

ਸੀ। ਖੇਤਾਂ ਵਿੱਚ ਗਿਆ ਤੇ ਨਾਲ ਦੇ ਖੇਤ ਵਾਲਾ ਬਲਦ ਚਰਾਉਂਦਾ ਪਿਆ ਹੈ। ਉਨ੍ਹਾਂ ਨੇ ਆਪਣੀ ਕਿਤਾਬ ਵਿੱਚ ਲਿਖਿਆ ਹੈ। ਮੈਂ ਨਾਲ ਦੇ ਖੇਤਾਂ ਵਿੱਚ ਖਲੋ ਗਿਆ। ਜਿਹੜਾ ਬਲਦਾਂ ਨੂੰ ਚਰਾ ਰਿਹਾ ਹੈ, 20-22 ਸਾਲ ਦਾ ਮੁੰਡਾ ਤੇ ਉਸ ਨੇ ਕੀ ਕੀਤਾ ਹੈ ਕਿ ਜਿਹੜੀ ਸੋਟੀ ਬਲਦਾਂ ਨੂੰ ਮਾਰਦਾ ਹੈ, ਉਹ ਕਿੱਲਾਂ ਵਾਲੀ ਸੋਟੀ ਹੈ। ਸੋਟੀ ਵਿੱਚ ਕਿੱਲ ਠੋਕੇ ਪਏ ਹਨ। ਜਦੋਂ ਮੈਂ ਦੇਖਿਆ ਤੇ ਉਸ ਨੂੰ ਕਿਹਾ ਕਿ ਇਹ ਕੀ ਕਰ ਰਿਹਾ ਹੈਂ ? ਤੇ ਉਹ ਕਹਿੰਦਾ ਹੈ ਕਿ ਇਹ ਬਲਦ ਸੁਹਣੇ ਕਹਿਣੇ ਲੱਗ ਜਾਂਦੇ ਹਨ। ਮੈਂ ਨਿਰੀ ਸੋਟੀ ਨਹੀਂ ਮਾਰ ਰਿਹਾ, ਕਿੱਲਾਂ ਵਾਲੀ ਸੋਟੀ ਮਾਰ ਰਿਹਾ ਹਾਂ। ਇਨ੍ਹਾਂ ਬੇਜ਼ੁਬਾਨ ਜਾਨਵਰਾਂ ਨੂੰ ਇਸ ਨਾਲ ਮੈਨੂੰ ਤੀਜਾ ਝਟਕਾ ਲੱਗ ਗਿਆ ਕਿ ਜਿਹੜਾ ਨਾਮ ਨਾ ਜਪੇ, ਉਸ ਨੂੰ 84 ਲੱਖ ਜੂਨ ਵਿੱਚ ਕੱਟਣੀ ਪੈਂਦੀ ਹੈ। ਇਹ ਬਲਦ ਵੀ ਉਹ 84 ਲੱਖ ਜੂਨਾਂ ਵਿੱਚੋਂ ਜੂਨ ਭੁਗਤ ਰਿਹਾ ਹੈ।

*ਹਰਿ ਬਿਨੁ ਬੈਲ ਬਿਰਾਨੇ ਹੁਈਹੈ॥*
*ਫਾਟੇ ਨਾਕਨ ਟੂਟੇ ਕਾਧਨ ਕੋਦਉ ਕੋ ਭੁਸੁ ਖਈਹੈ॥ ੧ ॥ ਰਹਾਉ॥*

(ਅੰਗ ੫੨੪)

ਸੋਟੀ ਵਿੱਚ ਇੱਕ ਬੰਨੇ ਤੋਂ ਕਿੱਲ ਠੋਕੀਏ ਤੇ ਦੂਜੇ ਪਾਸੇ ਤੋਂ ਬਾਹਰ ਜਾਵੇ। ਦੂਜਾ ਕਿੱਲ। ਫਿਰ ਤੀਜਾ ਕਿੱਲ। ਪੰਜ-ਸੱਤ ਕਿੱਲ ਲਗਾਏ ਤੇ ਤਿੱਖੀਆਂ ਨੁੱਕਰਾਂ ਬਾਹਰ ਕੱਢੀਆਂ ਹਨ ਤੇ ਮਾਰਦਾ ਪਿਆ ਹੈ, ਬਲਦਾਂ ਨੂੰ। ਬਲਦ ਕੀ ਕਰੇਗਾ ? ਕੀ ਉਹ ਝਗੜਾ ਕਰੇਗਾ ? ਮਾਰਨ ਵਾਲਾ ਤਿੱਖੇ ਕਿੱਲਾਂ ਵਾਲੀ ਸੋਟੀ ਮਾਰ ਰਿਹਾ ਹੈ ਤਾਂ ਕਿ ਇਹ ਖੇਤੀ ਚੰਗੀ ਤਰ੍ਹਾਂ ਕਰੇਗਾ। ਇਸ ਨਾਲ ਮੈਨੂੰ ਤੀਜਾ ਝਟਕਾ ਲੱਗਿਆ ਕਿ ਇਹ ਜੂਨ ਮਿਲੀ ਹੈ ਤੇ ਕਿਤੇ ਕਿੱਲਾਂ ਵਾਲੀਆਂ ਸੋਟੀਆਂ ਤੈਨੂੰ ਨਾ ਖਾਣੀਆਂ ਪੈ ਜਾਣ। ਲਿਖਦੇ ਹਨ ਕਿ ਉਸ ਦਿਨ ਤੋਂ ਮੇਰੀ ਜ਼ਿੰਦਗੀ ਦਾ ਪਾਸਾ ਪਲਟ ਗਿਆ। ਨਾਮ ਜਪਣ ਵੱਲ ਧਿਆਨ ਲੱਗ ਗਿਆ ਕਿ ਜਪ ਜਪ ਕੇ ਇਹ ਦੇਹੀ ਸਫਲ ਕਰ ਲਈਏ। ਇਨ੍ਹਾਂ ਜੂਨਾਂ 'ਚ ਆਉਣਾ ਹੀ ਨਾ ਪਵੇ। ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦਸਵੀਂ ਕਲਾਸ ਕਿ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ। ਇਹ ਅਰਦਾਸ ਕਰੋ ਕਿ ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਕਲਾਸ ਸਾਡੀ ਜ਼ਿੰਦਗੀ ਵਿੱਚ ਵੀ ਆ ਜਾਵੇ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੧੯੪)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਗਿਆਰ੍ਹਵੀਂ ਕਲਾਸ

## ਵਿਛੋੜਾ ਮਹਿਸੂਸ ਹੋਣ ਕਰਕੇ ਮਨ ਹਰ ਵੇਲੇ ਵੈਰਾਗ ਵਿੱਚ ਰਹਿੰਦਾ ਹੈ

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੧੯੪)

ਇਹ ਬੜੀ ਵੱਡੀ ਦਾਤ ਹੈ। ਅੰਮ੍ਰਿਤਸਰ ਸੰਗਤ ਵਿੱਚੋਂ ਇੱਕ ਭੈਣ ਜੀ ਹਨ ਤੇ ਉਨ੍ਹਾਂ ਨੂੰ ਦਰਬਾਰ ਸਾਹਿਬ ਦੇ ਅੰਦਰ ਵੇਖਿਆ ਹੈ, ਤਕਰੀਬਨ ਛੇ ਜੱਥੇ ਬਦਲ ਜਾਂਦੇ ਹਨ, ਪਰ ਉਨ੍ਹਾਂ ਦਾ ਚੌਕੜਾ ਨਹੀਂ ਖੁੱਲ੍ਹਦਾ। ਛੇ ਘੰਟੇ ਸਮਾਧੀ। ਕੀਰਤਨੀ ਜੱਥਾ ਘੰਟੇ-ਘੰਟੇ ਬਾਅਦ ਬਦਲ ਰਿਹਾ ਹੈ, ਪਰ ਉਨ੍ਹਾਂ ਦਾ ਇੰਨਾ ਅਭਿਆਸ ਹੈ, ਇੰਨੀ ਪਿਆਸ ਹੈ ਕਿ ਛੇ-ਛੇ ਘੰਟੇ ਤਕਰੀਬਨ ਚੌਕੜਾ ਨਹੀਂ ਖੁੱਲ੍ਹਦਾ। ਇੰਨੀ ਖ਼ੁਰਾਕ ਹਿਰਦਾ ਮੰਗਦਾ ਹੈ।

*ਕਹੁ ਨਾਨਕ ਪ੍ਰਭ ਬਖਸ ਕਰੀਜੈ॥ ਕਰਿ ਕਿਰਪਾ ਮੋਹਿ ਸਾਧਸੰਗੁ ਦੀਜੈ॥*
(ਅੰਗ ੧੩੮)

ਅਰਦਾਸਾਂ ਕਰੋ ਕਿ ਮੈਨੂੰ ਵੀ ਸੰਗਤ ਵਿੱਚ ਜਾਣ ਦੀ, ਜੁੜਨ ਦੀ ਭੁੱਖ ਲੱਗੇ।

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

ਗੁਰੂ ਕਿਰਪਾ ਕਰੇ, ਇਹ ਮੰਗ ਅੰਦਰੋਂ ਉਪਜੇ। ਹੇ ਮੇਰੇ ਕਲਗੀਧਰ ਪਿਤਾ ਜੀ, ਮੇਰੇ ਕਦਮਾਂ ਵਿੱਚ ਚੁਪਹਿਰੇ ਕੱਟਣੇ ਲਿਖ ਦਿਓ। ਮੇਰੇ ਗੁਰੂ ਗੋਬਿੰਦ ਸਿੰਘ ਜੀ, ਮੇਰੇ ਕਰਮਾਂ ਵਿੱਚ ਸੱਚੇ ਪਾਤਸ਼ਾਹ, ਸੰਗਤ ਵਿੱਚ ਚੌਕੜੇ ਮਾਰ ਕੇ ਬੈਠਣ ਵਾਲੇ ਕਰਮ ਲਿਖ ਦਿਓ। ਪਿੱਛੇ ਜਿਹੇ ਦਾਸਾਂ ਦੀ ਟੇਪ ਆਈ ਸੀ, ਲਿਖ ਦੇ ਵਾਹਿਗੁਰੂ, ਲਿਖ ਦੇ ਵਾਹਿਗੁਰੂ। ਉਸ ਵਿੱਚ ਇਕ ਲਾਈਨ ਲਿਖੀ ਸੀ, ਮੇਰੇ ਪੈਰਾਂ ਵਿੱਚ ਸਤਸੰਗ ਜਾਣ ਲਿਖ ਦੇ। ਦਰਬਾਰ ਸਾਹਿਬ ਬੈਠ ਜਾਓ, ਸ਼ਹੀਦਾਂ ਸਾਹਿਬ ਬੈਠ ਜਾਓ, ਕੀਰਤਨ ਦਰਬਾਰ ਵਿੱਚ ਬੈਠ ਜਾਓ, ਜਦੋਂ ਕਥਾ-ਕੀਰਤਨ ਸਰਵਣ ਕਰਕੇ ਡੇਢ-ਦੋ ਘੰਟੇ ਨਾਲ ਅਭਿਆਸ ਕਰਦੇ ਹਾਂ, ਸਿਮਰਨ ਕਰਨ

ਨਾਲ, ਸਤਸੰਗ ਵਿੱਚ ਸਾਡੀ ਮੈਲ ਧੋਤੀ ਜਾਂਦੀ ਹੈ। ਜਿਉਂ-ਜਿਉਂ ਮੈਲ ਧੋਤੀ ਜਾਂਦੀ ਹੈ, ਗੁਰੂ ਨਾਨਕ ਮਹਾਰਾਜ ਅਗਲੀਆਂ ਕਲਾਸਾਂ ਝੋਲੀ ਵਿੱਚ ਪਾਈ ਜਾਂਦੇ ਹਨ। ਪਹਿਲਾਂ ਸਿਮਰਨ ਮੈਲ ਧੋਂਦਾ ਹੈ, ਫਿਰ ਸਿਮਰਨ ਰਸ ਬਖ਼ਸ਼ਦਾ ਹੈ, ਫਿਰ ਸਿਮਰਨ ਅਗਲੀਆਂ ਅਵਸਥਾ ਬਖ਼ਸ਼ਦਾ ਹੈ ਤੇ ਇੱਕ ਦਿਨ ਇਹੋ ਅਵਸਥਾ ਗੁਰੂ ਗੋਬਿੰਦ ਸਿੰਘ ਜੀ ਦੇ ਚਰਨਾਂ ਵਿੱਚ ਅਭੇਦ ਕਰ ਦਿੰਦੀ ਹੈ, ਮਿਲਾਪ ਕਰਵਾ ਦਿੰਦੀ ਹੈ। ਮੁੱਢ ਸਤਸੰਗਤ ਹੀ ਹੈ। ਗੁਰੂ ਅਰਜਨ ਦੇਵ ਜੀ ਦੀ ਨਦਰਿ ਵਿੱਚ ਇਸ ਸਤਸੰਗ ਦਾ ਕਿੰਨਾ ਵੱਡਾ ਦਰਜਾ ਹੋਵੇਗਾ, ਇਹੋ ਜਿਹਾ ਅਸਥਾਨ ਬਖ਼ਸ਼ਸ਼ ਕਰ ਦਿੱਤਾ ਜਿੱਥੇ ਸਤਸੰਗ ਰੁੱਕੇਗਾ ਹੀ ਨਹੀਂ। ਇਹ ਮਹਾਰਾਜ ਜੀ ਦੀਆਂ ਪੰਕਤੀਆਂ ਵੀ ਹਨ :

*ਤੀਰਥਿ ਜਾਉ ਤ ਹਉ ਹਉ ਕਰਤੇ॥*
*ਪੰਡਿਤ ਪੂਛਉ ਤ ਮਾਇਆ ਰਾਤੇ॥ ੧ ॥*
*ਸੋ ਅਸਥਾਨੁ ਬਤਾਵਹੁ ਮੀਤਾ॥*
*ਜਾ ਕੈ ਹਰਿ ਹਰਿ ਕੀਰਤਨੁ ਨੀਤਾ ॥ ੧ ॥ ਰਹਾਉ ॥* (ਅੰਗ ੩੮੫)

ਇਹ ਕਿੰਨੀ ਵੱਡੀ ਦਾਤ ਹੋਵੇਗੀ ਜੋ ਸਤਿਗੁਰਾਂ ਨੇ ਇਹ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਬਖ਼ਸ਼ਸ਼ ਕਰ ਦਿੱਤਾ, ਜਿੱਥੇ ਸਤਸੰਗ ਦਾ ਭੋਗ ਹੀ ਨਹੀਂ ਪਵੇਗਾ। ਕਿੰਨੀ ਵੱਡੀ ਅਹਿਮੀਅਤ ਸਤਸੰਗਤ ਦੀ ਹੋਵੇਗੀ। ਗੁਰੂ ਮਹਾਰਾਜ ਕਿਰਪਾ ਕਰਨ, ਪਹਿਲਾਂ ਤਾਂ ਸਾਨੂੰ ਸਤਸੰਗ ਦੀ ਅਹਿਮੀਅਤ ਪਤਾ ਲੱਗੇ, ਫਿਰ ਭੁੱਖ ਲੱਗੇ, ਫਿਰ ਸਾਡੇ ਕਰਮਾਂ ਵਿੱਚ ਗੁਰੂ ਸਾਹਿਬ ਸਤਸੰਗ ਦੀਆਂ ਘੜੀਆਂ ਲਿਖ ਦੇਣ। ਬਖ਼ਸ਼ਸ਼ ਕਰ ਦੇਣ। ਭਾਈ ਜਸਵਿੰਦਰ ਸਿੰਘ ਜੀ ਜੋ ਬੀਬੀ ਕੌਲਾਂ ਜੀ ਫੁਲਵਾੜੀ ਦਾ ਕੀਰਤਨੀ ਜੱਥਾ ਹੈ, ਉਹ ਦਸ ਦਿਨ ਦਾ ਸਤਸੰਗ ਸਵੇਰੇ ਅੰਮ੍ਰਿਤ ਵੇਲੇ ਵਾਲਾ ਬੱਚਿਆਂ ਦੀਆਂ ਛੁੱਟੀਆਂ ਵਿੱਚ ਰੱਖਦੇ ਹਨ। ਇੱਕ ਵਾਰ ਦਾਸ ਨੂੰ ਕਹਿਣ ਲੱਗੇ ਕਿ ਕੀ ਤੁਹਾਡੀ ਇਸ ਵਿੱਚ ਖ਼ੁਸ਼ੀ ਹੈ, ਇਹ ਜਿਹੜਾ ਕਾਰਜ ਸ਼ੁਰੂ ਕੀਤਾ ਹੈ, ਕੀ ਆਪ ਜੀ ਦੀ ਪ੍ਰਸੰਨਤਾ ਹੈ ? ਦਾਸ ਨੇ ਕਿਹਾ ਕਿ ਅਸੀਂ ਤਾਂ ਤਰਸਦੇ ਹਾਂ ਕਿ ਇਹ ਬਹਾਨੇ ਬਣਦੇ ਰਹਿਣ। ਜਿਤਨੇ ਜੱਥੇ ਬੀਬੀ ਕੌਲਾਂ ਜੀ ਭਲਾਈ ਕੇਂਦਰ ਦੇ ਹਨ, ਉਨ੍ਹਾਂ ਵਲੋਂ ਕੁਝ ਨਾ ਕੁਝ ਬਿੱਧ ਬਣਦੀ ਰਵ੍ਹੇ। ਕਲਜੁਗ ਹੈ। ਇਸ ਕਲਜੁਗ ਵਿੱਚ ਕਿਸੇ ਬਹਾਨੇ ਨਾਲ, ਕਿਸੇ ਆਹਰ ਨਾਲ ਹੀ ਸਾਧ ਸੰਗਤ ਜੀ, ਇਹ ਖ਼ੁਰਾਕ ਮਿਲ ਜਾਂਦੀ ਹੈ।

ਇੱਕ ਪ੍ਰਕਰਨ ਦੀ ਮਹਾਰਾਜ ਜੀ ਸੇਵਾ ਲੈ ਰਹੇ ਹਨ। ਜਿਵੇਂ ਦੂਜੇ ਸਕੂਲਾਂ ਦੀਆਂ ਕਲਾਸਾਂ ਹਨ। ਇਸੇ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਵੀ ਸਕੂਲ ਹੈ। ਉਸ ਦੀਆਂ ਵੀ ਕਲਾਸਾਂ ਹਨ ਤੇ ਦਾਸ ਇਹ ਕਲਾਸ ਲਿਖਦਿਆਂ ਸੋਚ ਰਿਹਾ ਸੀ ਕਿ ਦੁਨਿਆਵੀ ਸਕੂਲ ਵਿੱਚ ਤਾਂ ਦੂਜੀ ਤੋਂ ਤੀਜੀ ਕਲਾਸ ਵਿੱਚ ਜਾਈਦਾ ਹੈ, ਪਰ ਬਾਬੇ ਦਾ ਸਕੂਲ ਇਹੋ ਜਿਹਾ ਹੈ ਕਿ ਐਮ.ਏ. ਵਿੱਚ ਕੋਈ ਪਹੁੰਚ ਜਾਵੇ ਤੇ ਉਸ ਨੇ ਵੀ ਡਰ ਕੇ ਰਹਿਣਾ ਹੈ, ਕਿਉਂਕਿ ਸਿੱਧਾ ਐਮ.ਏ. ਤੋਂ ਕੱਚੀ ਵਿੱਚ ਵੀ ਆ ਸਕਦਾ ਹੈ। ਦੂਜਾ ਦਾਸ ਸੋਚ ਰਿਹਾ ਸੀ, ਦੁਨਿਆਵੀ

ਸਕੂਲਾਂ ਵਿੱਚ ਤਾਂ ਗਰਮੀਆਂ ਦੀਆਂ ਛੁੱਟੀਆਂ ਪੈ ਜਾਂਦੀਆਂ ਹਨ, ਪਰ ਗੁਰੂ ਨਾਨਕ ਦੇਵ ਜੀ ਦੇ ਸਕੂਲ ਵਿੱਚ ਛੁੱਟੀ ਕੋਈ ਨਹੀਂ। ਗੁਰੂ ਸਾਹਿਬ ਕਹਿੰਦੇ ਹਨ।

***ਏਹ ਵਸਤੁ ਤਜੀ ਨਹ ਜਾਈ ਨਿਤ ਨਿਤ ਰਖੁ ਉਰਿ ਧਾਰੋ॥***

(ਅੰਗ ੧੪੨੯)

ਦੁਨਿਆਵੀ ਸਕੂਲ ਵਿੱਚ ਤਾਂ ਛੁੱਟੀਆਂ ਪੈ ਜਾਂਦੀਆਂ ਹਨ, ਪਰ ਇਸ ਸਕੂਲ ਵਿੱਚ ਗਰਮੀ ਹੋਵੇ, ਸਰਦੀ ਹੋਵੇ, ਛੁੱਟੀ ਕੋਈ ਨਹੀਂ। ਇਹ ਸਕੂਲ ਅਜੀਬ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਲਈ ਪ੍ਰਾਣੀ ਉੱਦਮ ਕਰਦਾ ਹੈ। ਨਾ ਉਸ ਨੂੰ ਅਰਥ ਪਤਾ ਹਨ, ਜਪੁ ਜੀ ਸਾਹਿਬ ਜੀ ਦੇ, ਨਾ ਰਸ ਪਤਾ ਹੈ, ਸਿਰਫ਼ ਇੰਨਾ ਹੀ ਪਤਾ ਹੈ ਕਿ ਫਲਾਣੇ ਨੇ ਕਿਹਾ ਹੈ ਕਿ ਪਾਠ ਕਰਿਆ ਕਰ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ—ਮਨ ਪੁਣਿਆ ਜਾਂਦਾ ਹੈ। ਸੰਗਤ ਕਰਦਿਆਂ-ਕਰਦਿਆਂ ਮਨ ਪੁਣਿਆ ਜਾਂਦਾ ਹੈ। ਚੰਗੇ-ਮੰਦੇ ਦੀ ਪਹਿਚਾਣ ਹੋ ਜਾਂਦੀ ਹੈ। ਮੰਦੇ ਕੰਮ ਅਜੇ ਛੱਡੇ ਨਹੀਂ, ਪਰ ਪਹਿਚਾਣ ਹੋ ਗਈ ਹੈ। ਇਹ ਦੂਜੀ ਕਲਾਸ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਜੀ ਕਲਾਸ—ਚੰਗੇ ਕੰਮਾਂ ਵੱਲ ਰੁਚੀ ਵੱਧਦੀ ਜਾਂਦੀ ਹੈ ਤੇ ਮਾੜੇ ਕੰਮਾਂ ਵੱਲ ਘੱਟਦੀ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਨੇਤਰਾਂ ਦੀ ਇੰਦਰੀ, ਕੰਨਾਂ ਦੀ ਇੰਦਰੀ, ਰਸਨਾ ਦੀ ਇੰਦਰੀ। ਇਨ੍ਹਾਂ ਇੰਦਰੀਆਂ ਤੇ ਥੋੜ੍ਹਾ-ਥੋੜ੍ਹਾ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।



ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ—ਕੁਝ ਪੁੰਨ-ਦਾਨ ਕਰਨ ਵੱਲ ਰੁਚੀ ਵੱਧ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ—ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ। ਹੁਣ ਰਸ ਆਉਂਦਾ ਪਿਆ ਹੈ। ਕਦੀ ਨੇਤਰਾਂ ਰਾਹੀਂ ਸੁਖਮਨੀ ਸਾਹਿਬ ਚਲਦੀ ਹੈ, ਕਦੀ ਹਿਰਦੇ ਰਾਹੀਂ ਚਲਦੀ ਹੈ, ਕਦੀ ਰਸਨਾ ਨਾਲ ਚਲਦੀ ਹੈ, ਕਦੀ ਸੁਰਤੀ ਵਿੱਚ ਚਲਦੀ ਹੈ। ਰਸ ਆਉਣਾ ਸ਼ੁਰੂ ਹੋ ਗਿਆ ਹੈ।

ਕਈ ਭੈਣਾਂ ਦੀ ਜ਼ਿੰਦਗੀ ਵਿੱਚ ਹੁਣ ਵੀ ਸਮਾਂ ਹੋਵੇਗਾ, ਇਸ ਨੂੰ ਕੋਈ ਦੂਜੇ ਪਾਸੇ ਨਾ ਖੜ੍ਹੇ, ਕਈ ਵਾਰ ਬੀਤਦੀ ਹੈ। ਦਾਸ ਨੇ ਬਹੁਤ ਪਿਆਰ ਵਾਲੇ ਵੇਖੇ ਹਨ। ਦਾਸ ਤਾਂ ਥਾਨ ਖੋਲ੍ਹ ਦਿੰਦਾ ਹੈ, ਪਤਾ ਨਹੀਂ ਕੌਣ ਗੁਰੂ ਨਾਨਕ ਮਹਾਰਾਜ ਦੀ ਦੁਕਾਨ ਤੋਂ ਪਰਮਾਰਥ ਦਾ ਸੌਦਾ ਖ਼ਰੀਦ ਕੇ ਲੈ ਜਾਵੇ। ਬਹੁਤ ਸਾਡੇ ਮੁੰਡੇ, ਭੈਣਾਂ ਇਹੋ ਜਿਹੀਆਂ ਹਨ ਜਦੋਂ ਉਹ ਵੇਖਦੀਆਂ ਹਨ, ਹੁਣ ਦਿਨੇ ਘੱਟ ਬਿਜ਼ੀ ਹਨ ਤੇ ਆਪਣੇ 'ਤੇ ਬੈਨ ਲਗਾ ਲੈਂਦੀਆਂ ਹਨ। ਆਪਣੀ ਨੂੰਹ ਨੂੰ, ਆਪਣੀ ਬੇਟੀ ਨੂੰ ਕਹਿ ਦਿੰਦੀਆਂ ਹਨ, ਅੱਜ ਆਇਆ ਗਿਆ ਤੂੰ

ਅਟੈਂਡ ਕਰਨਾ ਹੈ। ਅੱਜ ਰੋਟੀ-ਪਾਣੀ ਤੂੰ ਬਣਾਉਣਾ ਹੈ। ਉਹ ਪੁੱਛਦੀਆਂ ਹਨ ਕਿ ਮਾਤਾ ਜੀ, ਤੁਸੀਂ ਅੱਜ ਕੀ ਕਰਨਾ ਹੈ ? ਤੇ ਉਹ ਪਿਆਰ ਵਿੱਚ ਕਹਿੰਦੀਆਂ ਹਨ, ਅੱਜ ਮੈਂ ਗੁਰੂ ਦੀ ਕ੍ਰਿਪਾ ਨਾਲ ਘਰ ਬੈਠ ਕੇ 84 ਕੱਟਣੀ ਹੈ। ਉਹ ਕਿਹੜੀ 84 ਕੱਟਦੀਆਂ ਹਨ ? ਸੈਂਚੀ ਸਾਹਿਬ ਲਗਾ ਲੈਂਦੀਆਂ ਹਨ ਤੇ ਮਨ ਵਿੱਚ ਪ੍ਰਣ ਹੁੰਦਾ ਹੈ ਕਿ 84 ਪਾਠ ਜਪੁਜੀ ਸਾਹਿਬ ਜੀ ਦੀ ਹਾਜ਼ਰੀ ਲਗਾਉਣੀ ਹੈ ਤੇ ਬਿਰਤੀ ਸ੍ਰੀ ਗੋਇੰਦਵਾਲ ਸਾਹਿਬ ਲੈ ਜਾਣੀ ਹੈ। ਕਦੀ ਕਰਕੇ ਵੇਖਿਓ। ਇਹ ਥਾਨ ਖ਼ਰੀਦਿਓ। ਦਾਸ ਗੁਰੂ ਸਾਹਿਬ ਨੂੰ ਹਾਜ਼ਰ ਨਾਜ਼ਰ ਸਮਝ ਕੇ ਲਿਖ ਰਿਹਾ ਹੈ, ਇਹ ਬੀਤੀਆਂ ਗੱਲਾਂ ਹਨ, ਕਿਤਾਬੀ ਨਹੀਂ, ਤੁਹਾਡਾ 40ਵਾਂ ਪਾਠ ਹੋਵੇਗਾ, 45ਵਾਂ, 50ਵਾਂ ਪਾਠ ਕਰ ਰਹੇ ਹੋਵੋਗੇ, ਤੁਹਾਨੂੰ ਮਹਿਸੂਸ ਹੋਣਾ ਸ਼ੁਰੂ ਹੋਣ ਲੱਗ ਪਵੇਗਾ ਗੁਰੂ ਸਾਹਿਬ ਕਹਿਣਗੇ ਕਿ ਮੈਂ ਤੇਰੇ ਕੋਲ ਹੀ ਹਾਂ। ਇਹ ਗੱਲਾਂ ਬੋਲਣੀਆਂ ਨਹੀਂ ਚਾਹੀਦੀਆਂ, ਪਰ ਦਾਸ ਪਿਆਰ ਵਿੱਚ ਬੇਨਤੀ ਕਰ ਰਿਹਾ ਹੈ ਕਿ ਗੁਰੂ ਸਾਹਿਬ ਨਾਲ ਹੀ ਹਨ। ਇਹ ਗੁਰੂ ਨਾਨਕ ਦੇਵ ਜੀ ਸਕੂਲ ਦੀ ਛੇਵੀਂ ਕਲਾਸ, ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਗਿਆ। ਕੰਮ ਨਹੀਂ ਜੇ ਮੁੱਕਣੇ। ਇਹੋ ਜਿਹੇ ਬੈਨ ਲਗਾਇਆ ਕਰੋ ਤੇ ਜੇ ਇਹ 84 ਪਾਠ ਇਕੱਠੇ ਨਹੀਂ ਹੁੰਦੇ ਤੇ ਇਹ ਬੈਨ ਲਗਾ ਦਿਆ ਕਰੋ ਕਿ ਅੱਧੀ ਚੁਰਾਸੀ ਅੱਜ ਕੱਟਣੀ ਹੈ ਤੇ ਅੱਧੀ ਕੱਲ ਕੱਟਣੀ ਹੈ। ਸੈਂਚੀ ਸਾਹਿਬ ਘਰ ਲਗਾ ਲਈ। ਘਰ ਦੀ ਡਿਊਟੀ ਕਿਸੇ ਨੂੰ ਦੇ ਦਿੱਤੀ। ਢਾਈ-ਤਿੰਨ ਘੰਟੇ ਵਿੱਚ 42 ਪਾਠ ਜਪੁਜੀ ਸਾਹਿਬ ਦੇ ਹੋ ਜਾਂਦੇ ਹਨ। ਪੰਜ ਕੁ ਮਿੰਟ ਵਿੱਚ ਆਮ ਜਗਿਆਸੂ ਕਰ ਲੈਂਦਾ ਹੈ। ਇੱਕ ਘੰਟੇ ਵਿੱਚ 12 ਪਾਠ ਹੋ ਗਏ ਤੇ ਸਾਢੇ ਤਿੰਨ ਘੰਟਿਆਂ ਵਿੱਚ 42 ਪਾਠ ਹੋ ਗਏ। ਦਾਸ ਨੇ ਇੱਕ (IDEA) ਦਿੱਤਾ ਹੈ। ਆਪਣੇ ਤੇ ਬੈਨ ਲਗਾਉਣਾ ਹੈ ਤੇ ਮਨ ਵਿੱਚ ਭਾਵਨਾ ਰੱਖਣੀ ਹੈ। ਮਹਾਰਾਜ ਜੀ, ਸ੍ਰੀ ਗੋਇੰਦਵਾਲ ਸਾਹਿਬ ਉੱਥੇ ਵੀ ਚੌਰਾਸੀ ਕੱਟਣੀ ਹੈ। ਤੁਹਾਡਾ ਬਚਨ ਹੈ, ਪਰ ਚਲੋ ਕਿਸੇ ਬਹਾਨੇ ਨਾਲ ਬਿਰਤੀ ਸ੍ਰੀ ਗੋਇੰਦਵਾਲ ਸਾਹਿਬ ਲਗਾ ਲਈ ਤੇ ਹਾਜ਼ਰੀ ਇੱਥੇ ਲਗਾ ਰਹੇ ਹਾਂ। ਕਿਸੇ ਬਹਾਨੇ ਨਾਲ ਸਮਾਂ ਗੁਰਬਾਣੀ ਵਿੱਚ ਲੰਘ ਜਾਵੇ। ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ, ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ। ਇਸ ਤਰ੍ਹਾਂ ਦੀਆਂ ਕਾਰਵਾਈਆਂ ਸ਼ੁਰੂ ਹੋ ਜਾਂਦੀਆਂ ਹਨ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਸਤਵੀਂ ਕਲਾਸ—ਮਨ ਗੁਰਬਾਣੀ ਦੀ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ। ਕਦੀ-ਕਦੀ ਇੱਕ-ਇੱਕ ਪੰਕਤੀ ਦੇ ਅਰਥ, ਕਦੀ-ਕਦੀ ਇੱਕ-ਇੱਕ ਪਉੜੀ ਦੇ ਅਰਥ ਕਰਨੇ, ਡੂੰਘਾਈ ਵਿੱਚ ਜਾਣਾ।

ਗੁਰੂ ਨਾਨਕ ਦੇਵ ਜੀ ਸਕੂਲ ਦੀ ਅਠਵੀਂ ਕਲਾਸ—ਖਾਣ ਤੇ ਹੋਰ ਕਿਰਿਆ ਵਿੱਚ ਸਾਦਗੀ ਆ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਸਕੂਲ ਦੀ ਨੌਵੀਂ ਕਲਾਸ—ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦਸਵੀਂ ਕਲਾਸ—ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ। ਅੰਦਰ ਇੱਕ ਗੱਲ ਬਣ ਜਾਂਦੀ ਹੈ ਕਿ ਜਿਸ ਮਕਾਨ ਵਿੱਚ ਰਹਿ ਰਹੇ ਹਾਂ, ਇਹ ਇੱਕ ਦਿਨ ਛੱਡਣਾ ਹੈ। ਪਕੜ ਨਹੀਂ ਰਹਿੰਦੀ। ਇਹ ਦਸਵੀਂ ਕਲਾਸ ਹੈ ਕਿ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਹੁਣ ਗਿਆਰ੍ਹਵੀਂ ਕਲਾਸ ਦੀ ਵਾਰੀ ਹੈ। ਗੁਰੂ ਸਾਹਿਬ ਸੇਵਾ ਲੈਣ। ਇੱਕ ਵਾਰ ਇਹ ਕਲਾਸਾਂ ਸੁਣਦਿਆਂ ਆਪਣੇ ਲਈ ਅਰਦਾਸ ਕਰੋ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਗਿਆਰ੍ਹਵੀਂ ਕਲਾਸ—

## ਵਿਛੋੜਾ ਮਹਿਸੂਸ ਹੋਣ ਕਰਕੇ ਮਨ ਹਰ ਵੇਲੇ ਵੈਰਾਗ ਵਿੱਚ ਰਹਿੰਦਾ ਹੈ।

ਮਨ ਵੈਰਾਗ ਵਿੱਚ ਆ ਗਿਆ ਹੈ। ਇਹ ਜਿਹੜੀਆਂ ਲਾਵਾਂ ਅਨੰਦ ਕਾਰਜ ਵੇਲੇ ਪੜ੍ਹਦੇ ਹੋ, ਇਨ੍ਹਾਂ ਨੂੰ ਕਦੀ ਧਿਆਨ ਨਾਲ ਸੁਣਿਓ ਜਾਂ ਪੜ੍ਹਿਓ ਕਿ ਜਦੋਂ ਤੀਜੀ ਲਾਵ ਆਵੇਗੀ, ਇਹ ਗੱਲ ਪਕੜ ਵਿੱਚ ਆਵੇਗੀ, ਗਿਆਰ੍ਹਵੀਂ ਕਲਾਸ ਬਾਰੇ :

*ਹਰਿ ਤੀਜੜੀ ਲਾਵ ਮਨਿ ਚਾਉ ਭਇਆ ਬੈਰਾਗੀਆ ਬਲਿ ਰਾਮ ਜੀਉ॥*

*ਸੰਤ ਜਨਾ ਹਰਿ ਮੇਲੁ ਹਰਿ ਪਾਇਆ ਵਡਭਾਗੀਆ ਬਲਿ ਰਾਮ ਜੀਉ॥*

(ਅੰਗ ੭੭੪)

ਜਿੱਥੇ ਮੁੱਕਦੀ ਹੈ ਤੀਜੀ ਲਾਵ, ਉਥੇ ਕਿਹਾ ਹੈ :

*ਜਨੁ ਨਾਨਕੁ ਬੋਲੇ ਤੀਜੀ ਲਾਵੈ ਹਰਿ ਉਪਜੈ ਮਨਿ ਬੈਰਾਗੁ ਜੀਉ॥*

(ਅੰਗ ੭੭੪)

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਗਿਆਰ੍ਹਵੀਂ ਕਲਾਸ ਹੈ ਕਿ ਵਿਛੋੜਾ ਮਹਿਸੂਸ ਹੋਣ ਕਰਕੇ ਮਨ ਬੈਰਾਗ ਵਿੱਚ ਰਹਿਣਾ ਸ਼ੁਰੂ ਕਰ ਦਿੰਦਾ ਹੈ। ਬਹੁਤ ਧਿਆਨ ਦੇਣਾ। ਚਾਰ ਮਹਾਂਪੁਰਸ਼ਾਂ ਦੇ ਬਚਨ ਗਿਆਰ੍ਹਵੀਂ ਕਲਾਸ ਬਾਰੇ ਸਾਂਝੇ ਕਰਦੇ ਹਾਂ। ਕੋਈ-ਕੋਈ ਗਿਆਰ੍ਹਵੀਂ ਕਲਾਸ ਵਿੱਚ ਹੋਵੇਗਾ। ਵੈਰਾਗ ਵਿੱਚ ਹੋਵੇਗਾ। ਵੈਰਾਗ ਕਿਉਂ ਹੈ ? ਭੁੱਖ ਜ਼ਿਆਦਾ ਲੱਗਦੀ ਹੈ, ਪਰ ਖ਼ੁਰਾਕ ਘੱਟ ਹੈ, ਨਾਮ ਦੀ। ਹਾਲਤ ਇਹ ਬਣ ਜਾਂਦੀ ਹੈ। ਬਾਬਾ ਨੰਦ ਸਿੰਘ ਜੀ ਦਾ ਇਸ ਗਿਆਰ੍ਹਵੀਂ ਕਲਾਸ ਬਾਰੇ ਬਚਨ ਹੈ, ਬੜੇ ਧਿਆਨ ਨਾਲ ਸੁਣਨਾ ਕਿ ਵਿਛੋੜੇ ਦੇ ਵੈਰਾਗ ਵਿੱਚ ਆਏ ਹੋਏ ਅੱਥਰੂ, ਕਈ ਵਾਰ ਅੱਥਰੂ ਆ ਜਾਂਦੇ ਹਨ। ਛੇ ਵੱਜ ਗਏ, ਸਵੇਰੇ ਉੱਠੇ, ਘੜੀ ਵੇਖੀ, ਛੇ ਵੱਜ ਗਏ, ਵੈਰਾਗ ਆ ਗਿਆ, ਮਹਾਰਾਜ ਅੱਜ ਫਿਰ ਅੰਮ੍ਰਿਤ ਵੇਲਾ ਟੁੱਟ ਗਿਆ। ਬਾਬਾ ਨੰਦ ਸਿੰਘ ਜੀ ਦਾ ਬਚਨ ਹੈ, ਗਿਆਰ੍ਹਵੀਂ ਕਲਾਸ ਬਾਰੇ, ਕਿ ਵਿਛੋੜੇ

ਦੇ ਵੈਰਾਗ ਵਿੱਚ ਆਏ ਹੋਏ ਅੱਥਰੂ ਸਾਡਾ ਕੋਈ ਨਾ ਕੋਈ ਮਾੜਾ ਕਰਮ ਧੋ ਕੇ ਜਾਂਦੇ ਹਨ।

ਬਾਬਾ ਭਜਨ ਸਿੰਘ ਜੀ (ਵੱਡੇ) ਨਾਨਕਸਰ ਵਾਲੇ, ਇਹ ਉਨ੍ਹਾਂ ਦਾ ਬਚਨ ਹੈ, ਗਿਆਰ੍ਹਵੀਂ ਕਲਾਸ ਬਾਰੇ। ਹੁਣ ਬਾਬਾ ਹਰਭਜਨ ਸਿੰਘ ਜੀ ਮੌਜੂਦਾ ਮਹਾਂਪੁਰਸ਼ ਜਿਹੜੇ ਸੇਵਾ ਨਿਭਾਅ ਰਹੇ ਹਨ। ਇੱਕੋ ਨਾਂ ਹੋਣ ਕਰਕੇ ਬਾਬਾ ਹਰਭਜਨ ਸਿੰਘ ਜੀ ਛੋਟੇ ਕਹਿੰਦੇ ਹਾਂ। ਵੱਡੇ ਬਾਬਾ ਭਜਨ ਸਿੰਘ ਜੀ ਜਿਹੜੇ ਚੋਲਾ ਬਦਲ ਗਏ, ਉਨ੍ਹਾਂ ਦਾ ਬਚਨ ਬੜਾ ਡੂੰਘਾ ਹੈ। ਥੋੜ੍ਹਾ ਧਿਆਨ ਨਾਲ ਪੜ੍ਹਨਾ ਪਵੇਗਾ। ਇਹ ਬਾਬਾ ਭਜਨ ਸਿੰਘ ਜੀ ਵੱਡੇ ਜਿਨ੍ਹਾਂ ਕੋਲ ਬਾਬਾ ਕੁੰਦਨ ਸਿੰਘ ਜੀ ਤੋਂ ਬਾਅਦ ਸੇਵਾ ਆਈ, ਉਨ੍ਹਾਂ ਦਾ ਬਚਨ ਹੈ, ਰੋਂਦੇ ਤਾਂ ਸਾਰੇ ਹਨ, ਪਰ ਵੈਰਾਗ ਵਿੱਚ ਨਿਕਲੇ ਅੱਥਰੂ ਅਨਮੋਲ ਹਨ। ਪੜ੍ਹੋ ਧਿਆਨ ਨਾਲ। ਰੋਂਦੇ ਤਾਂ ਸਾਰੇ ਹਨ, ਪਰ ਵੈਰਾਗ ਵਿੱਚ ਨਿਕਲੇ ਅੱਥਰੂ ਅਨਮੋਲ ਹਨ। ਕਿਉਂ ਅਨਮੋਲ ਹਨ ? ਕਿਉਂਕਿ ਜਿਸ ਦੇ ਲਈ ਵੈਰਾਗ ਆ ਰਿਹਾ ਹੈ, ਕਲਗੀਧਰ ਪਿਤਾ ਜੀ ਉਹ ਅਨਮੋਲ ਹੈ ਤੇ ਅਨਮੋਲ ਵਾਸਤੇ ਆਏ ਅੱਥਰੂ ਵੀ ਅਨਮੋਲ ਹੁੰਦੇ ਹਨ। ਧਿਆਨ ਦੇਣਾ। ਗੱਲ ਬਰੀਕ ਹੈ। ਰੋਂਦੇ ਸਾਰੇ ਹਨ, ਪਰ ਵੈਰਾਗ ਵਿੱਚ ਨਿਕਲੇ ਅੱਥਰੂ ਅਨਮੋਲ ਹਨ। ਕਿਉਂ ਅਨਮੋਲ ਹਨ ? ਕਿਉਂਕਿ ਅਨਮੋਲ ਵਾਸਤੇ ਨਿਕਲ ਰਹੇ ਹਨ ਅਤੇ ਅਨਮੋਲ ਲਈ ਨਿਕਲੇ ਹੋਏ ਅੱਥਰੂ ਵੀ ਅਨਮੋਲ ਹਨ।

ਤੀਜਾ ਬਚਨ ਭਾਈ ਵੀਰ ਸਿੰਘ ਜੀ ਦਾ ਗਿਆਰ੍ਹਵੀਂ ਕਲਾਸ ਬਾਰੇ : ਭਾਈ ਵੀਰ ਸਿੰਘ ਜੀ ਲਿਖਦੇ ਹਨ, ਕਿ ਵੈਰਾਗ ਤੋਂ ਬਾਅਦ ਮਿਲਾਪ ਦੀ ਘੜੀ ਨੇੜੇ ਹੀ ਹੁੰਦੀ ਹੈ। ਇੱਕ ਚੌਥਾ ਬਚਨ, ਗਿਆਰ੍ਹਵੀਂ ਕਲਾਸ ਬਾਰੇ। ਇਹ ਬੀਬੀ ਕੌਲਾਂ ਜੀ ਦੇ ਕਿਸੇ ਜੱਥੇ ਦੇ ਪ੍ਰੇਮੀ ਦਾ ਬਚਨ ਹੈ। ਉਹ ਕੀ ਹੈ ? ਤੁਸੀਂ ਜਿੰਨਾ ਨੇਮ ਕਰੋ। ਤੁਹਾਨੂੰ ਮਹਿਸੂਸ ਹੋਵੇ, ਅਜੇ ਵੀ ਘੱਟ ਹੈ। ਇਹ ਬੜੀ ਪਿਆਰੀ ਅਵਸਥਾ ਹੈ। ਤੁਸੀਂ ਜਿੰਨਾ ਨੇਮ ਕਰੋ। ਤੁਹਾਨੂੰ ਮਹਿਸੂਸ ਹੋਵੇ ਕਿ ਅਜੇ ਵੀ ਘੱਟ ਹੈ ਤਾਂ ਸਮਝ ਲੈਣਾ ਕਿ ਵੈਰਾਗ ਦੀ ਮੰਜ਼ਲ ਦੇ ਨੇੜੇ ਪਹੁੰਚ ਰਹੇ ਹਾਂ। ਜਦੋਂ ਤੁਹਾਨੂੰ ਇੰਜ ਲੱਗੇ ਕਿ ਅਜੇ ਵੀ ਮੇਰਾ ਨੇਮ ਘੱਟ ਹੈ ਤੇ ਸਮਝ ਲੈਣਾ, ਵੈਰਾਗ ਦੀ ਮੰਜ਼ਲ ਦੇ ਨੇੜੇ ਹਾਂ। ਧਿਆਨ ਦੇਣਾ ਜੀ। ਵਿਛੋੜੇ ਦੇ ਮਹਿਸੂਸ ਹੋਣ ਕਰਕੇ ਮਨ ਵੈਰਾਗ ਵਿੱਚ ਰਹਿੰਦਾ ਹੈ। ਇਹ ਗਿਆਰ੍ਹਵੀਂ ਕਲਾਸ ਹੈ। ਇਹ ਅਵਸਥਾ ਬਾਬਾ ਫ਼ਰੀਦ ਜੀ 'ਤੇ ਵੀ ਆਈ। ਕੀ ਕਹਿੰਦੇ ਹਨ :

*ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥*

*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥* (ਅੰਗ ੧੩੭੯)

ਇਹ ਵੈਰਾਗ ਦੀ ਅਵਸਥਾ ਆਈ ਹੈ, ਗਿਆਰ੍ਹਵੀਂ ਕਲਾਸ। ਖਟੋਲਾ ਕਹਿੰਦੇ ਹਨ ਮੰਜੇ ਨੂੰ।

*ਚਿੰਤ ਖਟੋਲਾ ਵਾਣੁ ਦੁਖੁ*

ਬਾਬਾ ਫ਼ਰੀਦ ਜੀ ਤੇ ਵੈਰਾਗ ਦੀ ਅਵਸਥਾ ਆਈ ਤੇ ਬਾਬਾ ਜੀ ਕਹਿਣ ਲੱਗੇ ਕਿ ਮੈਂ ਚਿੰਤਾ ਦਾ ਮੰਜਾ ਡਾਹਿਆ, ਦੁੱਖਾਂ ਦਾ ਵਾਣ ਉਣਿਆ।

*ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥*

ਬਿਰਹਾ ਦੀ ਵਿਛਾਈ ਕੀਤੀ ਹੈ। ਉਡੀਕ ਰਿਹਾ ਹਾਂ।

*ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥*

ਜਦੋਂ ਭਗਤ ਕਬੀਰ ਜੀ 'ਤੇ ਆਈ ਗਿਆਰ੍ਹਵੀਂ ਕਲਾਸ, ਉਨ੍ਹਾਂ ਕੀ ਕਿਹਾ :

*ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥*
*ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥*

(ਅੰਗ ੧੩੬੮)

ਬਾਬਾ ਨੰਦ ਸਿੰਘ ਜੀ ਬਚਨ ਕਰਦੇ ਸੀ, ਗੁਰੂ ਨਾਨਕ ਸਾਹਿਬ ਭਗਤੀ ਦਾ ਸਰੂਪ ਹੋਏ ਹਨ। ਗੁਰੂ ਅੰਗਦ ਸਾਹਿਬ ਹੁਕਮ ਮੰਨਣ ਦਾ ਸਰੂਪ ਹੋਏ ਹਨ। ਗੁਰੂ ਅਮਰਦਾਸ ਜੀ ਸੇਵਾ ਦਾ ਸਰੂਪ ਹੋਏ ਹਨ। ਬਾਬਾ ਜੀ ਬਚਨ ਕਰਦੇ ਸੀ, ਗੁਰੂ ਰਾਮਦਾਸ ਜੀ ਵੈਰਾਗ ਦਾ ਸਰੂਪ ਹੋਏ ਹਨ। ਗੁਰੂ ਰਾਮਦਾਸ ਜੀ ਅੰਦਰ ਬਹੁਤ ਵੈਰਾਗ ਸੀ। ਜਿਹੜਾ ਦਾੜ੍ਹਾ ਹੈ, ਇਹ ਮਹਾਰਾਜ ਦਾ ਗਿਲਾ ਹੋ ਜਾਂਦਾ ਸੀ, ਵੈਰਾਗ ਵਿੱਚ। ਇਕ ਹੁੰਦੀ ਹੈ ਓਵਰ ਐਕਟਿੰਗ। ਇੱਕ ਹੁੰਦਾ ਹੈ ਸੱਚਾ ਵੈਰਾਗ। ਮਹਾਰਾਜ ਜੀ ਦਾ ਦਾੜ੍ਹਾ ਭਿੱਜ ਜਾਂਦਾ ਸੀ ਤੇ ਕਈ ਵਾਰ ਚਾਂਦੀ ਦਾ ਕੌਲਾ ਸੇਵਕ ਥੱਲੇ ਰੱਖਦੇ ਸੀ, ਨੇਤਰਾਂ ਵਿੱਚੋਂ ਇੰਨਾ ਜਲ ਵਗਦਾ ਸੀ। ਇਹ ਗਿਆਰ੍ਹਵੀਂ ਕਲਾਸ ਹੈ। ਪਿਤਾ ਜੀ ਦੇ ਉਸ ਸਮੇਂ ਦੇ ਦਰਸ਼ਨ ਕਰ ਲਓ, ਬਾਣੀ ਦੀਆਂ ਮੋਹਰਾਂ ਲੱਗ ਜਾਣ। ਗੁਰੂ ਅਮਰਦਾਸ ਜੀ ਦੇ ਚਰਨਾਂ ਨਾਲ ਇੰਨਾ ਵੈਰਾਗ :

*ਮੈ ਨੀਰੁ ਵਹੇ ਵਹਿ ਚਲੈ ਜੀਉ॥*

ਵੇਖ ਲਓ ਬਾਣੀ ਹੈ। ਗੁਰੂ ਰਾਮਦਾਸ ਜੀ ਦਾ ਸ਼ਬਦ :

*ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥ ੩ ॥*

(ਅੰਗ ੯੪)

ਪੰਕਤੀਆਂ ਅਗਲੀਆਂ ਪੜ੍ਹੀਏ ਤੇ ਵਿੱਚ ਲਿਖਿਆ ਹੈ :

*ਹਰਿ ਦਰਸਨ ਕਉ ਮੇਰਾ ਮਨੁ ਬਹੁ ਤਪਤੈ ਜਿਉ ਤ੍ਰਿਖਾਵੰਤੁ ਬਿਨੁ ਨੀਰ॥ ੧ ॥*
*ਮੇਰੈ ਮਨਿ ਪ੍ਰੇਮੁ ਲਗੋ ਹਰਿ ਤੀਰ॥*
*ਹਮਰੀ ਬੇਦਨ ਹਰਿ ਪ੍ਰਭੁ ਜਾਨੈ ਮੇਰੇ ਮਨ ਅੰਤਰ ਕੀ ਪੀਰ॥ ੧ ॥ ਰਹਾਉ॥*
*ਮੇਰੇ ਹਰਿ ਪ੍ਰੀਤਮ ਕੀ ਕੋਈ ਬਾਤ ਸੁਨਾਵੈ ਸੋ ਭਾਈ ਸੋ ਮੇਰਾ ਬੀਰ॥ ੨ ॥*

(ਅੰਗ ੮੬੧)

ਕਿੰਨਾ ਵੈਰਾਗ ਹੈ, ਮਹਾਰਾਜ ਜੀ ਦੀ ਬਾਣੀ ਵਿੱਚ। ਇਹ ਗਿਆਰ੍ਹਵੀਂ ਕਲਾਸ ਹੈ। ਵਿਛੋੜਾ ਹੋਣ ਕਰਕੇ ਮਨ ਵੈਰਾਗ ਵਿੱਚ ਰਹਿੰਦਾ ਹੈ। ਗੁਰੂ ਅੰਗਦ ਦੇਵ ਜੀ ਤਾਂ ਇੱਥੋਂ ਤੱਕ ਫੁਰਮਾਉਂਦੇ ਹਨ :

*ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ॥*

(ਅੰਗ ੮੯)

ਇੱਕ ਛੋਟਾ ਜਿਹਾ ਦ੍ਰਿਸ਼ਟਾਂਤ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਆਪਣੀ ਕਿਤਾਬਾਂ ਵਿੱਚ ਲਿਖਿਆ ਹੈ। ਛੇਵੇਂ ਪਾਤਸ਼ਾਹ ਦੇ ਵੇਲੇ ਖਵਾਜਾ ਰੌਸ਼ਨ ਹੋਇਆ ਹੈ। ਤੁਹਾਡੇ ਮੇਰੇ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਘੋੜਿਆਂ ਦੀ ਸੇਵਾ ਕਰਦਾ ਸੀ। ਜਿੰਨੇ ਘੋੜੇ ਤਬੇਲੇ ਵਿੱਚ ਸਨ, ਉਨ੍ਹਾਂ ਦੀ ਮਾਲਸ਼ ਕਰਦਾ ਸੀ। ਮਹਾਰਾਜ ਲਈ ਘੋੜਾ ਤਿਆਰ ਕਰਦਾ ਸੀ ਤੇ ਹੋਰ ਘੋੜਿਆਂ ਦੀ ਸੇਵਾ ਸੰਭਾਲ ਕਰਦਾ ਸੀ ਤੇ ਘਾਹ ਪਾਉਂਦਾ ਸੀ। ਇਸ ਦਾ ਨਾਂ ਇਤਿਹਾਸ ਵਿੱਚ ਆਇਆ ਹੈ, ਖਵਾਜਾ ਰੌਸ਼ਨ। ਮੇਰੇ ਮਹਾਰਾਜ ਜੀ ਦੇ ਘੋੜਿਆਂ ਦੀ ਬੜੀ ਚਿੱਤ ਲਗਾ ਕੇ ਸੇਵਾ ਕਰਦਾ ਸੀ। ਮਨ ਲਗਾ ਕੇ ਸੇਵਾ ਕਰਨੀ। ਇਹ ਬੜਾ ਪਿਆਰਾ ਜ਼ਿਕਰ ਹੈ, ਹੈ ਛੋਟਾ ਜਿਹਾ। ਇੱਕ ਦਿਨ ਮਹਾਰਾਜ ਜੀ ਘੋੜੇ 'ਤੇ ਬੈਠੇ। ਅੱਡੀ ਲਗਾਈ, ਚੱਲ ਪਏ। ਚੱਲਦਿਆਂ ਹੀ ਘੋੜਾ ਤੇਜ਼। ਹੋਰ ਵੀ ਸਿੰਘ ਨਾਲ। ਕੁਝ ਮੀਲ ਜਾ ਕੇ ਮਹਾਰਾਜ ਜੀ ਨੇ ਮਗਰ ਵੇਖਿਆ, ਖਵਾਜਾ ਰੌਸ਼ਨ ਘੋੜੇ ਦੇ ਮਗਰ ਦੌੜਿਆ ਆ ਰਿਹਾ ਹੈ। ਮਹਾਰਾਜ ਜੀ ਨੇ ਘੋੜਾ ਰੋਕ ਲਿਆ। ਖਵਾਜਾ ਰੌਸ਼ਨ, ਕੀ ਗੱਲ ਹੈ ? ਅਸੀਂ ਕੁਝ ਮੀਲ ਆ ਗਏ ਹਾਂ ਤੇ ਤੂੰ ਇੰਨੇ ਮੀਲ ਦੌੜਿਆ ਆ ਰਿਹਾ ਹੈਂ, ਕੀ ਗੱਲ ਹੋ ਗਈ ? ਇਉਂ ਹੱਥ ਜੋੜ ਕੇ ਕਹਿੰਦਾ ਹੈ, ਮੈਨੂੰ ਕੁਝ ਸਿੱਖਾਂ ਵਿੱਚੋਂ ਕਿਸੇ ਸਿੱਖ ਨੇ ਕਿਹਾ ਹੈ ਕਿ ਜਿਹੜਾ ਤੁਸੀਂ ਅੱਜ ਜਾ ਰਹੇ ਹੋ ਤੇ ਆਪ ਜੀ ਨੇ ਵਾਪਸ ਦੋ ਮਹੀਨੇ ਬਾਅਦ ਆਉਣਾ ਹੈ। ਧਿਆਨ ਦੇਣਾ। ਜਿਵੇਂ ਕਈ ਵਾਰ ਮਹਾਰਾਜ ਜੀ ਗਏ, ਮਾਤਾ ਭਾਗ ਭਰੀ ਜੀ ਕੋਲ ਤੇ ਕਈ ਮਹੀਨੇ ਲੱਗੇ ਹੋਣਗੇ ਤੇ ਮੈਨੂੰ ਕਿਸੇ ਨੇ ਕਿਹਾ ਹੈ ਕਿ ਮਹਾਰਾਜ ਜੀ, ਤੁਸੀਂ ਦੋ ਮਹੀਨੇ ਬਾਅਦ ਆਉਣਾ ਹੈ ਤੇ ਮੈਂ ਪਿੱਛੇ ਤਾਂ ਭੌਜਿਆ ਆ ਰਿਹਾ ਹਾਂ, ਮਹਾਰਾਜ ਜੀ, ਮੈਨੂੰ ਦਰਸ਼ਨ ਕਿਵੇਂ ਹੋਇਆ ਕਰਨਗੇ ? ਮੈਂ ਤਾਂ ਦੌੜਿਆ ਆ ਰਿਹਾ ਹਾਂ। ਅੰਦਰ ਸੱਚ ਸੀ। ਵੈਰਾਗ ਸੀ ਅੰਦਰ। ਤੁਹਾਡੇ ਪਿਤਾ, ਮੇਰੇ ਪਿਤਾ ਗੁਰੂ ਹਰਿਗੋਬਿੰਦ ਸਾਹਿਬ ਜੀ ਘੋੜੇ ਤੋਂ ਉਤਰ ਪਏ। ਸਾਰੇ ਸਿੱਖ ਖਲ੍ਹੋ ਗਏ। ਉਤਰ ਕੇ ਕੋਲ ਆ ਗਏ।



ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਸੂਰਜ ਪ੍ਰਕਾਸ਼ ਦੇ ਬਚਨ ਲਿਖੇ ਹਨ। ਮਹਾਰਾਜ ਜੀ ਨੇ ਕਿਹਾ ਕਿ ਕੀ ਗੱਲ ਹੋ ਗਈ ਤੇ ਕਹਿਣ ਲੱਗਾ ਕਿ ਕਿਸੇ ਸਿੱਖ ਨੇ ਕਿਹਾ ਹੈ ਕਿ ਮਹਾਰਾਜ ਜੀ ਆਪ ਜੀ ਨੇ ਦੋ ਮਹੀਨੇ ਬਾਅਦ ਆਉਣਾ ਹੈ। ਮੈਨੂੰ ਫਿਰ ਦੋ ਮਹੀਨੇ ਦਰਸ਼ਨ ਕਿਵੇਂ ਹੋਣਗੇ ਤੇ ਮਹਾਰਾਜ ਜੀ ਕਹਿਣ ਲੱਗੇ ਕਿ ਅਸੀਂ ਦੋ ਘੰਟੇ ਬਾਅਦ ਹੀ ਵਾਪਸ ਆਉਣਾ ਸੀ। ਤੁਹਾਨੂੰ ਕਿਸੇ ਨੇ ਜਾਣ ਕੇ ਕਹਿ ਦਿੱਤਾ ਜਾਂ ਪਿਆਰ ਵਿੱਚ ਕਹਿ ਦਿੱਤਾ ਜਾਂ ਖ਼ੁਸ਼ੀ ਨਾਲ ਕਹਿ ਦਿੱਤਾ ਹੈ, ਪਰ ਤੇਰੇ ਅੰਦਰ ਇੰਨਾ ਪਿਆਰ, ਇੰਨੀ ਪ੍ਰੀਤ ਕਿ ਇਹ ਸੁਣ

ਕੇ ਦੌੜਿਆ ਆ ਰਿਹਾ ਹੈਂ ਕਿ ਦੋ ਮਹੀਨੇ ਦਰਸ਼ਨ ਕਿਵੇਂ ਹੋਣਗੇ। ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਸੂਰਜ ਪ੍ਰਕਾਸ਼ ਦੇ ਬਚਨ ਲਿਖੇ ਹਨ। ਮਹਾਰਾਜ ਜੀ ਕਹਿੰਦੇ, ਤੈਨੂੰ ਇਹੋ ਜਿਹੀ ਦਾਤ ਦਿੰਦੇ ਹਾਂ ਕਿ ਤੇਰੇ ਕੋਲੋਂ ਦੂਰ ਜਾਵਾਂਗੇ ਹੀ ਨਹੀਂ। ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ। ਮਹਾਰਾਜ ਛੇਵੇਂ ਪਾਤਸ਼ਾਹ ਘੋੜੇ ਤੋਂ ਉਤਰ ਪਏ ਤੇ ਦੋਵੇਂ ਹੱਥ ਖਵਾਜਾ ਰੌਸ਼ਨ ਦੇ ਸਿਰ 'ਤੇ ਰੱਖ ਕੇ ਮੁੱਖ ਵਿੱਚੋਂ ਬਚਨ ਕੀਤਾ ਕਿ ਤੈਨੂੰ ਅੱਜ ਇਹ ਦਾਤ ਦਿੰਦੇ ਹਾਂ :

ਪੜ੍ਹੋ ਸਾਰੇ ਜੋ ਸਿਰ ਤੇ ਹੱਥ ਰੱਖ ਕੇ ਮੁੱਖ ਤੇ ਬਚਨ ਕੀਤਾ, ਇਕ ਵਾਰੀ ਵੀਰ ਪੜ੍ਹੋ ਇਕ ਵਾਰੀ ਭੈਣਾਂ।

*ਗੁਰੂ ਤੇਰੇ ਅੰਗ ਸੰਗ ਰਹੇ॥*
*ਗੁਰੂ ਤੇਰੇ ਅੰਗ ਸੰਗ ਰਹੇ॥*

ਇਸ ਨੂੰ ਛੋਟੀ ਗੱਲ ਨਾ ਸਮਝਣਾ। ਛੇਵੇਂ ਪਾਤਸ਼ਾਹ ਜੀ, ਉਸ ਦਾ ਵੈਰਾਗ ਵੇਖ ਕੇ, ਸੱਚ ਵੇਖ ਕੇ ਕਿ ਮੈਂ ਦੋ ਮਹੀਨੇ ਕਿਵੇਂ ਰਹਾਂਗਾ। ਕੋਈ ਭੋਲਾ-ਭਾਲਾ ਹੋਵੇ ਤੇ ਕਈ ਵਾਰ ਲੋਕ ਜਾਣ ਕੇ ਮਖੌਲ ਕਰ ਲੈਂਦੇ ਹਨ ਇਸ ਨੂੰ ਵੀ ਕਿਸੇ ਨੇ ਕਹਿ ਦਿੱਤਾ ਕਿ ਮਹਾਰਾਜ ਜੀ ਨੇ ਦੋ ਮਹੀਨੇ ਆਉਣਾ ਹੀ ਨਹੀਂ। ਕੀ ਕਰੇਂਗਾ ? ਉਹ ਭੱਜ ਪਿਆ ਪਿੱਛੇ, ਕਈ ਮੀਲ। ਮਹਾਰਾਜ ਜੀ ਨੇ ਦੋਵੇਂ ਹੱਥ ਰੱਖੇ ਤੇ ਬਚਨ ਕੀਤਾ :

*ਗੁਰੂ ਤੇਰੇ ਅੰਗ ਸੰਗ ਰਹੇ॥*



ਜਦੋਂ ਇਹ ਬਚਨ ਕੀਤਾ ਤੇ ਸਾਰੇ ਪਾਸੇ ਸਾਧ ਸੰਗਤ ਜੀ, ਗਿਆਨ ਦਾ ਚਾਨਣ ਹੋ ਗਿਆ। ਇਹ ਅਵਸਥਾ ਬਣ ਗਈ ਕਿ ਛੇਵੇਂ ਪਾਤਸ਼ਾਹ ਸਦਾ ਸਦਾ ਲਈ ਹਿਰਦੇ ਵਿੱਚ ਬੈਠ ਗਏ ਹਨ। ਆਪ ਜੀ ਹੈਰਾਨ ਹੋ ਜਾਵੋਗੇ, ਅਗਲੀ ਗੱਲ ਪੜ੍ਹ ਕੇ, ਵੇਖੋ। ਹੱਥ ਰੱਖੇ। ਮੌਜ ਵਿੱਚ ਆ ਗਏ।

*ਗੁਰੂ ਤੇਰੇ ਅੰਗ ਸੰਗੇ ਰਹੇ॥*

ਇਸ ਨੂੰ ਧਾਰਨਾ ਨਾ ਸਮਝਣਾ। ਸੂਰਜ ਪ੍ਰਕਾਸ਼ ਦੇ ਬਚਨ ਹਨ। ਇਹ ਬਚਨ ਦੇ ਦਿੱਤਾ, ਤੇਰੇ ਅੰਗ ਸੰਗ ਰਹਾਂਗੇ ਤੇ ਖੜ੍ਹੇ ਖੜ੍ਹੇ ਅਵਸਥਾ ਖਵਾਜਾ ਰੌਸ਼ਨ ਦੀ ਬਣ ਗਈ। ਮਹਾਰਾਜ ਜੀ ਕਹਿਣ ਲੱਗੇ, ਅੱਜ ਤੋਂ ਤੇਰੀ ਘਾਲ ਥਾਏਂ ਪਈ ਹੈ। ਅੱਜ ਤੋਂ ਬਾਅਦ ਤੇਰੀ ਡਿਊਟੀ ਹੈ ਕਿ ਦੁਆਬੇ ਵਾਲੇ ਬੰਨੇ ਗੁਰੂ ਨਾਨਕ ਦੇ ਘਰ ਦਾ ਸਿੱਖੀ ਦਾ ਪ੍ਰਚਾਰ ਕਰਕੇ ਟੁੱਟਿਆਂ ਨੂੰ ਗੁਰੂ ਦੇ ਚਰਨਾਂ ਨਾਲ ਗੰਢਣਾ ਹੈ। ਇਸ ਨੂੰ ਮਹਾਰਾਜ ਜੀ ਨੇ ਦੁਆਬੇ ਵਾਲੇ ਪਾਸੇ ਦਾ ਪ੍ਰਚਾਰਕ ਨੀਅਤ ਕਰ ਦਿੱਤਾ। ਇਹ ਦੁਆਬੇ ਵਾਲੇ ਬੰਨੇ ਚਲਾ ਗਿਆ। ਬ੍ਰਹਮ ਗਿਆਨ ਹੋ ਗਿਆ ਸੀ। ਕਪਾਟ ਖੋਲ੍ਹ ਦਿੱਤੇ ਸੀ ਤੇ ਉਹ ਅਵਸਥਾ ਬਣਾ ਦਿੱਤੀ ਸੀ :

**ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ**

(ਅੰਗ ੫੮੮)

ਖੋਲ੍ਹ ਦਿੱਤੀ ਅੱਖ। ਇਹ ਜਦੋਂ ਦੁਆਬੇ ਵਾਲੇ ਬੰਨੇ ਪ੍ਰਚਾਰ ਕਰਨ ਗਿਆ ਤੇ ਇਸ ਦਾ ਮੇਲ ਜਾਨੀ ਸਈਅਦ ਨਾਲ ਹੋਇਆ। ਖਵਾਜਾ ਰੌਸ਼ਨ ਦਾ ਜਾਨੀ ਸਈਅਦ ਨਾਲ ਮੇਲ ਹੋਇਆ ਤੇ ਉਸ ਨੇ ਕੀ ਕਿਹਾ ? ਮਿਲ ਕੇ ਕਹਿਣ ਲੱਗਾ, ਤੜਫਦਾ ਪਿਆ ਹਾਂ। ਜਾਨੀ ਸਈਅਦ ਖਵਾਜਾ ਰੌਸ਼ਨ ਨੂੰ ਕਹਿੰਦਾ ਹੈ, ਤੜਫਦਾ ਪਿਆ ਹਾਂ। ਸ਼ਾਂਤੀ ਨਹੀਂ। ਤੀਜਾ ਲਫ਼ਜ਼ ਲਿਖਿਆ ਹੈ, ਭਟਕ ਰਿਹਾ ਹਾਂ ਤੇ ਖਵਾਜਾ ਰੌਸ਼ਨ ਟਿਕਿਆ ਸੀ, ਸਤਿਗੁਰੂ ਜੀ ਦੀ ਕਿਰਪਾ ਹੋ ਚੁੱਕੀ ਸੀ। ਉਹ ਪੁੱਛਣ ਲੱਗੇ ਕਿ ਕਿਉਂ ਸ਼ਾਂਤੀ ਨਹੀਂ ? ਕਿਉਂ ਭਟਕ ਰਿਹਾ ਹੈਂ ? ਕਿਉਂ ਤੜਫ ਰਿਹਾ ਹੈਂ ? ਕਹਿਣ ਲੱਗਾ, ਇਸ ਕਰਕੇ ਤੜਫ ਰਿਹਾ ਹਾਂ ਕਿ ਜਾਨੀ ਨੂੰ ਜਾਨੀ ਨਹੀਂ ਮਿਲਿਆ। ਹੁਣ ਜਿਸ ਦੇ ਨੇਤਰਾਂ ਵਿੱਚ ਵੈਰਾਗ ਹੋਵੇ, ਉਸ ਦੇ ਦੇਖਣ ਦੀ ਗੱਲ ਹੋਰ ਹੁੰਦੀ ਹੈ। ਦਾਸ ਕੀ ਸੁਆਦ ਦੱਸੇ ? ਦਾਸ ਨੂੰ ਪੁਰਾਣੇ ਸੰਗੀ ਦੱਸਦੇ ਹਨ ਕਿ ਬਾਬਾ ਨੰਦ ਸਿੰਘ ਜੀ ਦੀ ਅੱਖ ਵਿੱਚ ਕੋਈ ਅੱਖ ਨਹੀਂ ਸੀ ਮਿਲਾ ਸਕਦਾ। ਇੰਨੀ ਬੰਦਗੀ ਸੀ। ਇੰਨਾ ਸਿਮਰਨ ਸੀ। ਸਿਮਰਨ ਬੰਦਗੀ ਵਾਲੇ ਬੈਠੇ ਹੋਣ ਤੇ ਚਿਹਰਾ ਦੇਖਣਾ ਵੀ ਔਖਾ ਹੁੰਦਾ ਹੈ। ਹੁਣ ਟਿਕਿਆ ਸੀ, ਖਵਾਜਾ ਰੌਸ਼ਨ। ਛੇਵੇਂ ਪਾਤਸ਼ਾਹ ਜੀ ਨੇ ਕਿਰਪਾ ਕਰ ਦਿੱਤੀ ਸੀ। ਜਾਨੀ ਸਈਅਦ ਨੇ ਕਿਹਾ ਕਿ ਇਸ ਕਰਕੇ ਭਟਕ ਰਿਹਾ ਹਾਂ ਕਿ ਜਾਨੀ ਨੂੰ ਜਾਨੀ ਨਹੀਂ ਮਿਲਿਆ। ਕੀ ਮੰਗਦਾ ਹੈਂ, ਫਿਰ ? ਇਹ ਵੀ ਸੂਰਜ ਪ੍ਰਕਾਸ਼ ਦੇ ਬਚਨ ਹਨ :

*ਜਾਨੀ ਕੋ ਜਾਨੀ ਮਿਲਾ ਦਿਓ॥*

ਹੁਣ ਇੱਥੇ ਧਾਰਨਾ ਨਹੀਂ।



*ਜਾਨੀ ਕੋ ਜਾਨੀ ਮਿਲਾ ਦਿਓ॥*

ਜਾਨੀ ਕਿਸ ਨੂੰ ਕਿਹਾ ਹੈ ? ਪਰਮੇਸ਼ਰ ਨੂੰ। ਜਾਨੀ ਆਪਣਾ ਉਸ ਦਾ ਨਾਂ ਸੀ, ਜਾਨੀ ਸਈਅਦ। ਉਹ ਕਹਿਣ ਲੱਗਾ ਕਿ ਤੂੰ ਮੈਨੂੰ ਰੰਗਿਆ ਜਾਪਦਾ ਹੈਂ। ਕੋਈ ਰਾਹ ਦੱਸ ਦਿਓ।

*ਜਾਨੀ ਕੋ ਜਾਨੀ ਮਿਲਾ ਦਿਓ॥*

ਅੱਗੇ ਖਵਾਜਾ ਰੌਸ਼ਨ ਇੱਕ-ਦੋ ਮਿੰਟ ਸੋਚ ਕੇ ਕਹਿਣ ਲੱਗੇ ਕਿ ਤੜਫ ਰਿਹਾ ਹੈਂ। ਭਟਕ ਰਿਹਾ ਹੈਂ। ਸ਼ਾਂਤੀ ਨਹੀਂ। ਜਾਨੀ ਨੇ ਜਾਨੀ ਨੂੰ ਮਿਲਣਾ ਹੈ। ਦੂਜਾ ਜਾਨੀ ਦਾ ਅਰਥ ਰੱਬ ਤੇ ਖਵਾਜਾ ਰੌਸ਼ਨ ਦੇ ਮੁੱਖ ਵਿੱਚੋਂ ਬਚਨ ਨਿਕਲੇ, ਕਿ ਭਟਕ ਰਿਹਾ ਹੈਂ, ਤੜਫ ਰਿਹਾ ਹੈਂ, ਜਾਨੀ ਨੇ ਜਾਨੀ ਨੂੰ ਮਿਲਣਾ ਹੈ ਤੇ ਖਵਾਜਾ ਰੌਸ਼ਨ ਨੇ ਬਚਨ ਕੀਤੇ : ਜੇ ਜਾਨੀ ਨੂੰ ਜਾਨੀ ਨਹੀਂ ਮਿਲਿਆ ਤੇ ਜਾਨੀ ਨੂੰ ਜਾਨੀ ਸ਼ਸਤਰ ਤੇ ਮਾਲਾ ਵਾਲਾ ਮਿਲਾ ਸਕਦਾ ਹੈ। ਹੁਣ ਸਮਝ ਲੈਣਾ, ਕੌਣ ਹੈ ? ਧੰਨ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ। ਸ਼ਸਤਰ ਵੀ ਸੀ ਤੇ ਮਾਲਾ ਵੀ ਸੀ। ਗ਼ਰੀਬ ਦੀ ਰਾਖੀ ਲਈ ਸ਼ਸਤਰ ਵੀ ਤੇ ਮਾਲਾ ਵੀ। ਭਗਤੀ ਵੀ ਤੇ ਸ਼ਕਤੀ ਵੀ। ਅੱਗੋਂ ਜਾਨੀ ਸਈਅਦ ਕਹਿੰਦਾ ਹੈ, ਸ਼ਸਤਰ ਤੇ ਮਾਲਾ ਵਾਲਾ, ਉਹ ਕੌਣ ਹਨ ? ਧੰਨ ਧੰਨ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ। ਉਹ ਕਹਿਣ ਲੱਗਾ ਕਿ ਉਹ ਕਿਵੇਂ ਮਿਲਾਉਣਗੇ, ਜਾਨੀ

ਨੂੰ ਜਾਨੀ ਨਾਲ ? ਹਫਤਾ ਕੋਲ ਰੱਖ ਕੇ ਖਵਾਜਾ ਰੌਸ਼ਨ ਨੇ ਜਾਨੀ ਸਈਅਦ ਨੂੰ ਛੇਵੇਂ ਪਾਤਸ਼ਾਹ ਦੀਆਂ ਕਥਾ ਕਹਾਣੀਆਂ ਸੁਣਾਈਆਂ, ਬਚਨ ਸੁਣਾਏ। ਪ੍ਰਤੱਖ ਬੀਤੀਆਂ ਸੁਣਾਈਆਂ। ਕਿਹੋ ਜਿਹਾ ਸਮਾਂ ਬਣ ਗਿਆ :

*ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥*
*ਬਲਿਹਾਰੀ ਗੁਰ ਆਪਣੇ ਗੁਰ ਕਉ ਬਲਿ ਜਾਈਆ॥*

(ਅੰਗ ੭੨੫)

ਕਥਾ ਵਿੱਚ ਇੰਨੀ ਕਿਰਪਾ ਹੈ।

*ਪਾਰਬ੍ਰਹਮੁ ਹੋਆ ਸਹਾਈ ਕਥਾ ਕੀਰਤਨੁ ਸੁਖਦਾਈ॥* (ਅੰਗ ੬੧੬)

ਕੋਈ ਪਤਾ ਨਹੀਂ ਹੁੰਦਾ ਕਿਹੜੀ ਕਥਾ ਨੇ ਸਾਡਾ ਜੀਵਨ ਪਲਟ ਦੇਣਾ ਹੈ। ਦਾਸ ਇੱਥੇ ਬੇਨਤੀ ਕਰ ਰਿਹਾ ਹੈ ਕਿ ਕੁਝ ਸਮਾਂ ਪਹਿਲਾਂ ਪਾਉਂਟਾ ਸਾਹਿਬ ਹਾਜ਼ਰੀ ਲੱਗੀ ਤੇ ਐਮ.ਐਚ.-1 ਤੋਂ ਪ੍ਰੋਗਰਾਮ ਲਾਈਵ ਆ ਰਿਹਾ ਸੀ। ਅੰਬਾਲੇ ਦੀ ਇੱਕ ਬੀਬੀ ਕਹਿਣ ਲੱਗੀ ਕਿ ਮੇਰੀ ਕਲਗਧੀਰ ਜੀ ਤੋਂ ਸ਼ਰਧਾ ਜਾ ਚੁੱਕੀ ਸੀ ਤੇ ਜਿਸ ਦੀ ਸਤਿਗੁਰੂ ਜੀ ਤੋਂ ਸ਼ਰਧਾ ਚਲੀ ਜਾਵੇ, ਉਸ ਲਈ ਸਮਝ ਲਓ ਲੱਖਾਂ ਜਨਮ ਨਰਕਾਂ ਦੇ ਤਿਆਰ ਹਨ। ਵੱਡੀ ਤਰੇੜ ਹੁੰਦੀ ਹੈ। ਉਥੇ ਪਾਉਂਟਾ ਸਾਹਿਬ ਸਾਰੇ ਪ੍ਰਸੰਗ ਲੱਗੇ, ਕਲਗੀਧਰ ਪਿਤਾ ਜੀ ਦੇ। ਕੌਣ ਹਨ ਕਲਗੀਧਰ ਪਿਤਾ ਜੀ ? ਜਦੋਂ ਉਸ ਬੀਬੀ ਨੇ ਬਚਨ ਸੁਣਾਇਆ ਕਿ ਸਵਾ ਘੰਟੇ ਦੇ ਕੀਰਤਨ ਨਾਲ, ਮੇਰੀ ਕਲਗੀਧਰ ਜੀ ਲਈ ਸ਼ਰਧਾ ਇਹੋ ਜਿਹੀ ਵਾਪਸ ਆ ਗਈ ਹੈ ਕਿ ਉਨ੍ਹਾਂ ਤੋਂ ਬਿਨਾਂ ਹੁਣ ਕੁਝ ਨਜ਼ਰ ਹੀ ਨਹੀਂ ਆਉਂਦਾ। ਦਾਸ ਨੇ ਕਿਹਾ ਕਿ ਇਹ ਸੁਣਨ ਵਾਲੇ ਦੀ ਵੀ ਨਹੀਂ ਗੱਲ, ਸੁਣਾਉਣ ਵਾਲੇ ਦੀ ਵੀ ਨਹੀਂ ਗੱਲ, ਕੋਈ ਘੜੀ ਤੇਰੇ ਵਾਸਤੇ ਇਹੋ ਜਿਹੀ ਸੀ, ਉਹ ਕਥਾ ਤੇਰਾ ਜੀਵਨ ਪਲਟ ਗਈ।

*ਹਰਿ ਕੀਆ ਕਥਾ ਕਹਾਣੀਆ ਗੁਰਿ ਮੀਤਿ ਸੁਣਾਈਆ॥*

ਇਹ ਉਨ੍ਹਾਂ ਨੇ ਲਿਖਿਆ ਹੈ ਕਿ ਇੱਕ ਹਫਤਾ ਖਵਾਜਾ ਰੌਸ਼ਨ ਨੇ ਕਥਾ-ਕਹਾਣੀਆਂ ਸੁਣਾਈਆਂ। ਇੰਨੀ ਸ਼ਰਧਾ ਬੱਝ ਗਈ, ਜਾਨੀ ਸਈਅਦ ਦੀ। ਪੁੱਛਣ ਲੱਗਾ ਕਿ ਗੁਰੂ ਸਾਹਿਬ ਕਿੱਥੇ ਮਿਲਣਗੇ ? ਦੱਸਿਆ ਫਿਰ ਕਿ ਫਲਾਣੇ ਸ਼ਹਿਰ ਜਾਓ। ਮੈਨੂੰ ਤਾਂ ਦੁਆਬੇ ਵਾਲੇ ਬੰਨੇ ਪ੍ਰਚਾਰ ਲਈ ਭੇਜਿਆ ਹੈ। ਜਦੋਂ ਜਾਨੀ ਸਈਅਦ ਜਾਣ ਲੱਗਾ ਤੇ ਖਵਾਜਾ ਰੌਸ਼ਨ ਨੇ ਕੀ ਕਿਹਾ ? ਕਹਿਣ ਲੱਗੇ ਕਿ ਚੱਲਿਆ ਹੈਂ ਤੇ ਇਸ ਭਾਵਨਾ ਨਾਲ ਜਾਈਂ। ਭਾਵੇਂ ਤੈਨੂੰ ਛੇਵੇਂ ਪਾਤਸ਼ਾਹ ਧੀਰਜ ਦੇ ਦੇਣ, ਭਾਵੇਂ ਛੇਵੇਂ ਪਾਤਸ਼ਾਹ ਧੱਕੇ ਮਾਰ ਦੇਣ, ਪਰ ਦਰ ਨਾ ਛੱਡੀਂ।

*ਭਾਵੇਂ ਧੀਰਕ ਦੇ ਭਾਵੇਂ ਧੱਕੇ॥*

ਅਰਥ ਹਨ, ਧੀਰਜ ਦੇ ਦੇਣ, ਧੱਕੇ ਦੇ ਦੇਣ, ਕਹਿ ਦੇਈਂ, ਜਾਨੀ ਨੂੰ ਜਾਨੀ ਮਿਲਾ ਦਿਓ। ਇਹ ਪੰਜ ਚੀਜ਼ਾਂ ਬੀਤੀਆਂ। ਇਹ ਗਿਆ ਛੇਵੇਂ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਤੇ

ਜਾ ਕੇ ਬੇਨਤੀ ਕੀਤੀ ਜਾਨੀ ਕੌ ਜਾਨੀ ਮਿਲਾ ਦਿਓ। ਜਾਨੀ ਕੌ ਜਾਨੀ ਮਿਲਾ ਦਿਓ। ਮਹਾਰਾਜ ਜੀ, ਮੈਂ ਤੜਫ ਰਿਹਾ ਹਾਂ, ਕਿਰਪਾ ਕਰ ਦਿਓ।

*ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥* (ਅੰਗ ੫੦)

ਪੰਜ ਚੀਜ਼ਾਂ ਬੀਤੀਆਂ, ਬੜੀਆਂ ਔਖੀਆਂ ਹਨ। ਉਹ ਕਹਿਣ ਲੱਗਾ ਕਿ ਮੈਨੂੰ ਜਾਨੀ ਕੌ ਜਾਨੀ ਮਿਲਾ ਦਿਓ। ਮੈਨੂੰ ਵੈਰਾਗ ਹੈ। ਛੇਵੇਂ ਪਾਤਸ਼ਾਹ ਨੇ ਨਾ ਉਸ ਦੀ ਗੱਲ ਵੱਲ ਬਹੁਤਾ ਧਿਆਨ ਦਿੱਤਾ ਤੇ ਨਾ ਉਸ ਦੀ ਗੱਲ ਬਹੁਤੀ ਸੁਣੀ। ਹੁਣ ਗ਼ੁੱਸਾ ਨਾ ਕਰਨਾ, ਪਰ ਸਾਡੇ ਵਰਗਾ ਹੁੰਦਾ ਤੇ ਕੱਟ ਹੋ ਜਾਣਾ ਸੀ। ਲੈ, ਮੇਰੀ ਸੁਣੀ ਹੀ ਨਹੀਂ। ਕਈ ਦਾਸ ਨੂੰ ਵੀ ਕਹਿ ਦਿੰਦੇ ਹਨ, ਜਦੋਂ ਦਾਸ ਕਹਿ ਦਿੰਦਾ ਹੈ ਕਿ ਤੁਸੀਂ ਸੰਗਤ ਵਿੱਚ ਆਉਂਦੇ ਸੀ ਤੇ ਹੁਣ ਬੰਦ ਕਰ ਦਿੱਤਾ ਹੈ। ਅੱਗੋਂ ਉਹ ਕਹਿੰਦੇ ਹਨ ਕਿ ਅਸੀਂ ਜੀ ਪ੍ਰੋਗਰਾਮ ਮੰਗਿਆ ਸੀ, ਪਰ ਸਾਨੂੰ ਪ੍ਰੋਗਰਾਮ ਨਹੀਂ ਮਿਲਿਆ, ਅਸੀਂ ਹੁਣ ਸੰਗਤ ਵਿੱਚ ਆਉਣਾ ਹੀ ਨਹੀਂ। ਇਹ ਥੱਲੇ ਦੀਆਂ ਬਾਤਾਂ ਹਨ। ਖਵਾਜਾ ਰੌਸ਼ਨ ਨੇ ਇਹ ਗੱਲ ਨਾ ਕਹੀ ਹੁੰਦੀ ਤੇ ਜਾਨੀ ਸਈਅਦ ਨੇ ਅੱਜ ਕੱਟ ਹੋ ਜਾਣਾ ਸੀ, ਪਰ ਉਸ ਨੇ ਪਹਿਲਾਂ ਬੈਟਰੀ ਚਾਰਜ ਕੀਤੀ ਕਿ ਭਾਵੇਂ ਧੀਰਜ ਦੇਣ, ਭਾਵੇਂ ਧੱਕੇ ਦੇਣ, ਪਰ ਦਰ ਨਾ ਛੱਡੀਂ। ਗੱਲ ਵੱਸੀ ਸੀ। ਮਹਾਰਾਜ ਨੇ ਬਹੁਤੀ ਗੱਲ ਸੁਣੀ ਹੀ ਨਹੀਂ ਤੇ ਧਿਆਨ ਵੀ ਨਹੀਂ ਦਿੱਤਾ। ਦੋ ਦਿਨ ਬੀਤ ਗਏ। ਤਰਲੇ ਪਾਉਂਦਾ ਹੈ, ਜਾਨੀ ਨੂੰ ਜਾਨੀ ਮਿਲਾ ਦਿਓ। ਮਹਾਰਾਜ ਜੀ ਨੇ ਸਿੱਖ ਹੱਥ ਸੁਨੇਹਾ ਭੇਜਿਆ, ਉਸ ਨੂੰ ਕਹੋ ਕਿ ਸਾਨੂੰ ਤੰਗ ਨਾ ਕਰਿਆ ਕਰੇ, ਗੇਟ 'ਤੇ ਬੈਠ ਜਾ। ਗੇਟ 'ਤੇ ਬੈਠ ਗਿਆ। ਇੱਕੋ ਗੱਲ ਕਹੀ ਜਾਂਦਾ ਹੈ, ਜਾਨੀ ਨੂੰ ਜਾਨੀ ਮਿਲਾ ਦਿਓ। ਜਾਨੀ ਨੂੰ ਜਾਨੀ ਮਿਲਾ ਦਿਓ। ਜਦੋਂ ਮਹਾਰਾਜ ਜੀ ਘੋੜੇ 'ਤੇ ਜਾਂਦੇ ਹਨ ਤੇ ਉੱਚੀ ਉੱਚੀ ਕਹਿੰਦਾ ਹੈ, ਜੀ, ਜਾਨੀ ਨੂੰ ਜਾਨੀ ਮਿਲਾ ਦਿਓ।

ਮਹਾਰਾਜ ਜੀ ਕਹਿੰਦੇ, ਥੋੜ੍ਹਾ ਚੈੱਕ ਕਰਾਂ। ਮਹਾਰਾਜ ਜੀ ਨੇ ਆਪਣਾ ਜੋੜਾ ਪਾਇਆ ਸੀ ਤੇ ਉਸ ਨਾਲ ਉਸ ਨੂੰ ਮਿੱਠਾ ਜਿਹਾ ਠੁੱਡ ਲਗਾ ਦਿੱਤਾ। ਪਾਸੇ ਹੱਟ। ਸਾਡਾ ਰਾਹ ਰੋਕੀਂ ਜਾ ਰਿਹਾ ਹੈਂ। ਮਹਾਰਾਜ ਜੀ ਨੇ ਸੋਚਿਆ ਕਿ ਹੁਣ ਤਾਂ ਭੱਜ ਜਾਵੇਗਾ। ਪਹਿਲਾਂ ਧਿਆਨ ਨਹੀਂ ਦਿੱਤਾ। ਬਹੁਤੀ ਗੱਲ ਸੁਣੀ ਨਹੀਂ। ਪੰਜ ਚੀਜ਼ਾਂ ਹੋਈਆਂ। ਇਹ ਦੂਜੀ ਹੋਈ। ਠੁੱਡ ਲਗਾ ਦਿੱਤਾ ਕਿ ਐਵੇਂ ਕਹੀ ਜਾਂਦਾ ਹੈ, ਜਾਨੀ ਨੂੰ ਜਾਨੀ ਮਿਲਾ ਦਿਓ। ਮਹਾਰਾਜ ਜੀ ਨੇ ਠੁੱਡ ਮਾਰਿਆ ਤੇ ਹੁਣ ਸਾਡੇ ਵਰਗਾ ਹੁੰਦਾ ਤੇ ਬੀਰ ਰਸ ਵਿੱਚ ਆ ਜਾਣਾ ਸੀ। ਛੱਡੋ ਬਈ। ਮੈਂ ਕੋਈ ਗ਼ਲਤ ਚੀਜ਼ ਮੰਗ ਰਿਹਾ ਹਾਂ ਪਰ ਬੈਟਰੀ ਚਾਰਜ ਸੀ। ਧੀਰਜ ਦੇਣ, ਧੱਕੇ ਦੇਣ, ਦਰ ਨਾ ਛੱਡੀਂ। ਜਦੋਂ ਠੁੱਡ ਮਾਰਿਆ ਤੇ ਅੱਗੋਂ ਖ਼ੁਸ਼ ਹੋ ਗਿਆ, ਹੱਸੀ ਜਾਵੇ। ਹੱਸ ਕਿਉਂ ਰਿਹਾ ਹੈਂ ? ਮਹਾਰਾਜ ਜੀ, ਤੁਹਾਡੇ ਚਰਨਾਂ ਦਾ ਜੋੜਾ ਤਾਂ ਮੇਰੇ ਨਾਲ ਲੱਗ ਗਿਆ ਹੈ। ਤੁਹਾਡੇ ਚਰਨਾਂ ਦਾ ਜੋੜਾ ਤਾਂ ਮੇਰੇ ਸਰੀਰ ਨਾਲ ਲੱਗ ਗਿਆ ਹੈ। ਜਦੋਂ ਠੁੱਡ ਵੱਜਾ ਤੇ ਇਹ ਨਹੀਂ ਕਿ ਦਰ ਛੱਡ ਦਿਆਂ ਬਲ ਕਿ ਸ਼ੁਕਰ ਕੀਤਾ, ਤੇਰੇ ਚਰਨਾਂ ਦਾ ਜੋੜਾ ਤਾਂ ਮੇਰੇ ਸਰੀਰ ਨਾਲ ਲੱਗ ਗਿਆ ਹੈ। ਮਹਾਰਾਜ ਜੀ ਚਲੇ ਗਏ। ਇਹ ਉਸੇ ਤਰ੍ਹਾਂ ਹੀ ਬੇਨਤੀਆਂ ਕਰੀ, ਜਾਵੇ ਤਰਲੇ

ਪਾਈ ਜਾਵੇ ਕਿ ਜਾਨੀ ਨੂੰ ਜਾਨੀ ਨਾਲ ਮਿਲਾ ਦਿਓ। ਵੈਰਾਗ। ਗਿਆਰ੍ਹਵੀਂ ਕਲਾਸ ਤੇ ਛੇਵੇਂ ਪਾਤਸ਼ਾਹ ਜੀ ਨੇ ਤੀਜਾ ਕੰਮ ਕੀ ਕੀਤਾ ? ਸਿੱਖਾਂ ਨੂੰ ਹੁਕਮ ਕਰ ਦਿੱਤਾ ਕਿ ਜਿੱਥੇ ਜਾਨੀ ਬੈਠਾ ਹੈ, ਇਸ ਦੇ ਅੱਗੇ ਇੱਕ ਉੱਚੀ ਦੀਵਾਰ ਕਰ ਦਿਓ। ਸਾਡੇ ਦਰਸ਼ਨ ਵੀ ਨਾ ਕਰ ਸਕੇ। ਪੰਜ ਕੰਮ ਹੋਏ। ਪਹਿਲਾ ਧਿਆਨ ਨਹੀਂ ਦਿੱਤਾ, ਦੂਜਾ ਠੁੱਡ ਤੇ ਤੀਜਾ ਦੀਵਾਰ ਕਰਵਾ ਦਿੱਤੀ ਦੀਵਾਰ ਕਰ ਦਿੱਤੀ। ਹੁਣ ਜਦੋਂ ਛੇਵੇਂ ਪਾਤਸ਼ਾਹ ਉਸ ਪਾਸਿਓਂ ਲੰਘਣ ਤੇ ਦੀਵਾਰ ਦੇ ਮਗਰੋਂ ਅਵਾਜ਼ ਆਵੇ ਕਿ ਜਾਨੀ ਨੂੰ ਜਾਨੀ ਮਿਲਾ ਦਿਓ। ਵੈਰਾਗ। ਹਰ ਵੇਲੇ ਲਗਨ। ਅੱਲ੍ਹਾ ਦਾ ਨੂਰ ਵਿਖਾ ਦਿਓ। ਮਹਾਰਾਜ ਜੀ ਕਹਿਣ ਲੱਗੇ ਕਿ ਇਹ ਹੱਟਦਾ ਹੀ ਨਹੀਂ। ਕਿੰਨੇ ਦਿਨ ਬੀਤ ਗਏ।

ਪ੍ਰਿੰਸੀਪਲ ਸਤਿਬੀਰ ਸਿੰਘ ਜੀ ਨੇ ਚੌਥਾ ਬਚਨ ਲਿਖਿਆ ਹੈ, ਸੂਰਜ ਪ੍ਰਕਾਸ਼ ਵਿੱਚੋਂ। ਮਹਾਰਾਜ ਜੀ ਨੇ ਸਿੱਖ ਦੇ ਹੱਥ ਮੋਹਰਾਂ ਦੀ ਥੈਲੀ ਭੇਜੀ ਕਿ ਉਸ ਨੂੰ ਮੋਹਰਾਂ ਦੇ ਦਿਓ ਤੇ ਉਸ ਨੂੰ ਕਹੋ ਕਿ ਇਥੋਂ ਚਲਾ ਜਾ। ਹੁਣ ਕੱਚਾ ਹੁੰਦਾ ਤੇ ਕੰਮ ਹੋ ਜਾਣਾ ਸੀ। ਸਿੱਖ ਨੇ ਮੋਹਰਾਂ ਦੀ ਥੈਲੀ ਦਿੱਤੀ ਤੇ ਕਿਹਾ ਮਹਾਰਾਜ ਜੀ ਨੇ ਕਿਹਾ ਹੈ ਕਿ ਰੋਜ਼-ਰੋਜ਼ ਤੰਗ ਨਾ ਕਰ ਤੇ ਚਲਾ ਜਾ ਇੱਥੋਂ ਚੱਲਿਆ ਜਾ। ਕੀ ਕੀਤਾ ? ਬੜੇ ਅਦਬ ਨਾਲ ਮੋਹਰਾਂ ਦੀ ਥੈਲੀ ਮੋੜ ਦਿੱਤੀ ਤੇ ਕਹਿਣ ਲੱਗਾ ਕਿ ਸਤਿਗੁਰੂ ਜੀ ਨੂੰ ਮੇਰਾ ਸੁਨੇਹਾ ਦੇ ਦੇਣਾ ਤੇ ਕਹਿਣਾ ਕਿ ਇਹ ਮੋਹਰਾਂ ਨਹੀਂ ਚਾਹੀਦੀਆਂ। ਕੀ ਚਾਹੀਦਾ ਹੈ :

*ਜਾਨੀ ਕੋ ਜਾਨੀ ਮਿਲਾ ਦਿਓ॥*



ਚਾਰ ਚੀਜ਼ਾਂ ਹੋ ਗਈਆਂ। ਪਹਿਲਾ ਧਿਆਨ ਨਹੀਂ ਦਿੱਤਾ। ਦੂਜਾ ਮਹਾਰਾਜ ਜੀ ਨੇ ਠੁੱਡ ਮਾਰਿਆ। ਤੀਜੀ ਕੰਧ ਕਰਵਾ ਦਿੱਤੀ ਤੇ ਚੌਥਾ ਮੋਹਰਾਂ ਦੀ ਥੈਲੀ ਭੇਜੀ। ਉਥੋਂ ਵੀ ਕਹਿਣ ਲੱਗਾ, ਇਹ ਨਹੀਂ ਲੋੜ। ਪੰਜਵਾਂ ਲਿਖਿਆ ਹੈ, ਛੇਵੇਂ ਪਾਤਸ਼ਾਹ ਨੇ ਸਿੱਖਾਂ ਹੱਥ ਸੁਨੇਹਾ ਭੇਜਿਆ, ਜਾਓ ਉਸ ਨੂੰ ਕਹੋ ਕਿ ਜੇ ਬਹੁਤ ਕਾਹਲਾ ਹੈਂ, ਜਾਨੀ ਨੂੰ ਮਿਲਣਾ ਹੈ ਤੇ ਦਰਿਆ ਵਿੱਚ ਛਾਲ ਮਾਰ ਦੇ। ਪੰਜਵਾਂ। ਬੜਾ ਔਖਾ ਕੰਮ ਸੀ। ਸਿੱਖ ਨੇ ਆ ਕੇ ਕਹਿ ਦਿੱਤਾ। ਛੇਵੇਂ ਪਾਤਸ਼ਾਹ ਦਾ ਤੇਰੇ ਲਈ ਹੁਕਮ ਹੈ, ਜੇ ਜਾਨੀ ਨੂੰ ਮਿਲਣਾ ਹੈ ਤੇ ਦਰਿਆ ਵਿੱਚ ਛਾਲ ਮਾਰ ਦੇ। ਕਹਿਣ ਲੱਗਾ, ਪੱਕੀ ਗੱਲ ਕਿ ਜੇ ਛੇਵੇਂ ਪਾਤਸ਼ਾਹ ਜੀ ਨੇ ਕਿਹਾ ਹੈ ਕਿ ਜਾਨੀ ਨੂੰ ਮਿਲਣਾ ਹੈ ਤੇ ਦਰਿਆ ਵਿੱਚ ਛਾਲ ਮਾਰ ਦੇ। ਸਿੱਖ ਨੇ ਕਿਹਾ ਹਾਂ, ਛੇਵੇਂ ਪਾਤਸ਼ਾਹ ਜੀ ਦਾ ਹੁਕਮ ਹੈ। ਸਤ ਬਚਨ ਆਖਿਆ ਤੇ ਇੱਕ ਮਿੰਟ ਨਹੀਂ ਲਗਾਇਆ ਤੇ ਦਰਿਆ ਵੱਲ ਭੱਜ ਪਿਆ। ਮੈਂ ਹੁਣੇ ਹੀ ਛਾਲ ਮਾਰਦਾ ਹਾਂ। ਛੇਵੇਂ ਪਾਤਸ਼ਾਹ ਜੀ ਨੇ ਨਾਲ ਹੀ ਸਿੱਖਾਂ ਦੀ ਡਿਊਟੀ ਲਗਾਈ ਸੀ, ਜੇ ਸਚਮੁੱਚ ਦਰਿਆ 'ਚ ਛਾਲ ਮਾਰੇ ਤੇ ਨਾਲ ਹੀ ਫੜ ਲਿਆਉਣਾ। ਇਸ ਦਾ ਹੁਣ ਵੈਰਾਗ ਸੱਚਾ ਹੈ। ਪਿਆਰ ਸੱਚਾ ਹੈ। ਵਿਛੋੜੇ ਦਾ ਵੈਰਾਗ ਸੱਚਾ ਹੈ। ਜਦੋਂ ਭੱਜ ਪਿਆ, ਦਰਿਆ ਵੱਲ ਤੇ ਸਿੱਖਾਂ ਨੇ ਸਤਿਗੁਰੂ ਜੀ ਦੇ ਹੁਕਮ ਮੁਤਾਬਕ ਲੈ ਆਉਂਦਾ। ਛੇਵੇਂ ਪਾਤਸ਼ਾਹ ਜੀ ਨੇ ਜੋ ਦਾਤ ਖਵਾਜਾ ਰੌਸ਼ਨ ਨੂੰ ਦਿੱਤੀ ਸੀ ਤੇ ਇਸ ਦੇ ਸਿਰ 'ਤੇ ਦੋਵੇਂ ਹੱਥ

ਰੱਖ ਕੇ ਕਹਿੰਦੇ, ਲੈ ਫਿਰ ਜਾਨੀ ਨੂੰ ਮਿਲ ਲੈ।

*ਆਪੇ ਮੇਲਿ ਲਏ ਸੁਖਦਾਤਾ ਆਪਿ ਮਿਲਿਆ ਘਰਿ ਆਏ॥*

*ਨਾਨਕ ਕਾਮਣਿ ਸਦਾ ਸੁਹਾਗਣਿ ਨਾ ਪਿਰੁ ਮਰੈ ਨ ਜਾਏ॥* (ਅੰਗ ੨੪੫)

ਧਿਆਨ ਦੇਣਾ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਗਿਆਰ੍ਹਵੀਂ ਕਲਾਸ, ਵਿਛੋੜਾ ਮਹਿਸੂਸ ਹੋਣ ਕਰਕੇ ਮਨ ਵੈਰਾਗ ਵਿੱਚ ਰਹਿੰਦਾ ਹੈ। ਇਹ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਸ ਨੂੰ ਦਰਗਾਹੀ ਦਾਤਾਂ ਦਿੱਤੀਆਂ। ਸਿਰਫ਼ ਅਖ਼ੀਰਲੀ ਗੱਲ ਪੜ੍ਹ ਲਓ। ਭਾਈ ਪਿੰਦਰਪਾਲ ਸਿੰਘ ਜੀ ਦਾ ਕਿਤਾਬਾਂ ਵਿੱਚ ਬੜਾ ਪਿਆਰਾ ਬਚਨ ਲਿਖਿਆ ਹੈ ਤੇ ਇਸ ਨਾਲ ਰਲਦਾ ਪਿਆ ਹੈ, ਗਿਆਰ੍ਹਵੀਂ ਕਲਾਸ ਨਾਲ। ਉਹ ਆਪ ਜੀ ਨਾਲ ਸਾਂਝਾ ਕਰਨਾ ਹੈ। ਉਨ੍ਹਾਂ ਦਾ ਬਚਨ ਹੈ : ਪੰਜ ਤਰ੍ਹਾਂ ਦੀ ਬਿਰਤੀ ਵਾਲੇ ਜਗਿਆਸੂ ਗੁਰੂ ਘਰ ਆਉਂਦੇ ਹਨ। ਉਨ੍ਹਾਂ ਨੇ ਲਿਖਿਆ ਹੈ : ਪਹਿਲੇ ਜਗਿਆਸੂ ਗੁਰੂ ਘਰ ਆਉਂਦੇ ਹਨ, ਧਨ ਮਿਲ ਜਾਵੇ ਤੇ ਪਦਾਰਥ ਮਿਲ ਜਾਣ। ਉਨ੍ਹਾਂ ਨੇ ਲਿਖਿਆ ਹੈ, ਦੂਜੀ ਤਰ੍ਹਾਂ ਦੇ ਜਗਿਆਸੂ ਆਉਂਦੇ ਹਨ, ਸਾਡੀਆਂ ਚਿੰਤਾਵਾਂ ਮਿਟ ਜਾਣ। ਥੋੜ੍ਹਾ ਤੁਹਾਨੂੰ ਚਾਨਣਾ ਹੋਈ ਜਾਵੇਗਾ। ਜਿੱਥੇ ਵੀ ਹੋ, ਕੋਈ ਗੱਲ ਨਹੀਂ, ਪਰ ਗਿਆਨ ਜ਼ਰੂਰ ਹੋਵੇ। ਦੂਜੇ ਜਗਿਆਸੂ ਆਉਂਦੇ ਹਨ, ਗੁਰੂ ਘਰ ਵਿੱਚ, ਚਿੰਤਾ ਮਿਟ ਜਾਣ। ਤੀਜੇ ਜਗਿਆਸੂ ਆਉਂਦੇ ਹਨ, ਇਸ ਕਰਕੇ ਕਿ ਸਾਡੀ ਸੋਭਾ ਹੋ ਜਾਵੇ। ਉਨ੍ਹਾਂ ਨੇ ਬਚਨ ਲਿਖਿਆ ਹੈ, ਚੌਥੇ ਜਗਿਆਸੂ ਆਉਂਦੇ ਹਨ, ਗੁਰੂ ਘਰ, ਸਾਡਾ ਜਨਮ ਮਰਨ ਕੱਟਿਆ ਜਾਵੇ ਤੇ ਬਚਨ ਕੀਤਾ ਹੈ, ਪੰਜਵੇਂ ਜਗਿਆਸੂ ਆਉਂਦੇ ਹਨ, ਉਸ ਦੇ ਦਰਸ਼ਨਾਂ ਦੀ ਤੜਪ ਰੱਖ ਕੇ। ਦਾਸ ਦਾ ਖ਼ਿਆਲ ਹੈ, ਤੁਸੀਂ ਸਮਝ ਗਏ ਹੋਵੋਗੇ। ਉਨ੍ਹਾਂ ਦਾ ਬਚਨ ਚੰਗਾ ਲੱਗਾ। ਆਪ ਜੀ ਦੇ ਲਈ ਤਾਂ ਰੱਖਿਆ ਹੈ। ਅਰਦਾਸ ਕਰਿਓ। ਚਿੰਤਾ ਵੀ ਉਸ ਕੋਲੋਂ ਮਿਟਾਉਣੀ ਹੈ। ਮਹਿਮਾ ਵੀ ਉਸ ਕੋਲੋਂ। ਧਨ ਵੀ ਉਸ ਕੋਲੋਂ। ਜਨਮ ਮਰਨ ਵੀ, ਪਰ ਇਹ ਨਾ ਹੋਵੇ ਕਿ ਜਿਸ ਨੂੰ ਮਿਲਣ ਲਈ ਜਨਮ ਲਿਆ :

*ਗੋਬਿੰਦ ਮਿਲਣ ਕੀ ਏਹ ਤੇਰੀ ਬਰੀਆ॥*

ਕਿਤੇ ਉਸ ਦੇ ਮਿਲਣ ਦੀ ਇੱਛਾ ਜ਼ਿੰਦਗੀ ਵਿੱਚ ਆਵੇ ਹੀ ਨਾ। ਇਹ ਗਿਆਰ੍ਹਵੀਂ ਕਲਾਸ ਹੈ ਕਿ ਵਿਛੋੜਾ ਮਹਿਸੂਸ ਹੋਣ ਕਰਕੇ ਮਨ ਵੈਰਾਗ ਵਿੱਚ ਰਹਿੰਦਾ ਹੈ। ਹੁਣ ਇਹ ਪੰਕਤੀਆਂ ਪੜ੍ਹਦਿਆਂ ਅਰਦਾਸ ਕਰੀਏ ਕਿ ਸਤਿਗੁਰੂ ਜੀ ਕਿਰਪਾ ਕਰਕੇ ਸਾਨੂੰ ਵੀ ਇਸ ਸਕੂਲ ਦੀ ਬਖ਼ਸ਼ਿਸ਼ ਕਰਨ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੧੯੪)



## ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

### ਬਾਰ੍ਹਵੀਂ ਕਲਾਸ

# ਸਭ ਤੋਂ ਵੱਡਾ ਰੋਗ ਹਉਮੈ ਦਾ ਉਸ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ

ਕੀ ਸਿਫ਼ਤ ਕਰੀਏ ਕਲਗੀਧਰ ਪਿਤਾ ਜੀ ਦੀ। ਦਾਸ ਤਾਂ ਸਾਰੀ ਸੰਗਤ ਨੂੰ ਖੁੱਲ੍ਹੀ ਬੇਨਤੀ ਕਰਦਾ ਹੈ ਕਿ ਜਿਹੜੇ ਪੰਜ ਪਿਆਰੇ ਹੁੰਦੇ ਹਨ, ਜਿਹੜੇ ਕਲਗੀਧਰ ਪਿਤਾ ਜੀ ਦੀ ਬਖ਼ਸ਼ੀ ਅੰਮ੍ਰਿਤ ਦੀ ਦਾਤ ਬਖ਼ਸ਼ਸ਼ ਕਰਦੇ ਹਨ, ਉਹ ਪੂਰੇ ਜੀਵਨ ਵਾਲੇ ਹੋਣ। ਪੰਜ ਪਿਆਰਿਆਂ ਨੇ ਬਾਣਾ ਵੀ ਪਾਇਆ ਹੋਵੇ ਤੇ ਕਮਾਈ ਵੀ ਹੋਵੇ। ਇੰਨੇ ਕੌਤਕ ਵਰਤਦੇ ਹਨ, ਪ੍ਰਤੱਖ, ਉਦੋਂ ਸਿਰ ਝੁਕ ਜਾਂਦੇ ਹਨ ਕਿ ਕਲਗੀਧਰ ਪਿਤਾ ਜੀ ਤੇਰੇ ਆਲੇ-ਦੁਆਲੇ ਡਿਊਟੀ ਦੇਣ ਵਾਲਿਆਂ ਤੇ ਇੰਨੀ ਬਖ਼ਸ਼ਸ਼ ਹੈ ਤੇ ਤੁਸੀਂ ਕਿੰਨੇ ਵੱਡੇ ਹੋਵੋਗੇ। ਰੱਖੋ ਵਿਲ ਪਾਵਰ। ਇਹੋ ਜਿਹੀ ਵਿਲ ਪਾਵਰ ਹੋਵੇ ਕਿ ਮੇਰੇ ਗੁਰੂ ਗੋਬਿੰਦ ਸਿੰਘ ਜੀ ਅਮਰੀਕਾ ਵੀ ਹਨ, ਮੇਰੇ ਗੁਰੂ ਗੋਬਿੰਦ ਸਿੰਘ ਜੀ ਆਸਟ੍ਰੇਲੀਆ ਵੀ ਹਨ, ਇੱਥੇ ਵੀ ਹਨ, ਪਾਤਾਲ ਵਿੱਚ ਵੀ ਹਨ, ਅਕਾਸ਼ ਵਿੱਚ ਵੀ ਹਨ। ਇਹੋ ਜਿਹੀ ਭਾਵਨਾ ਸਤਿਗੁਰੂ ਜੀ 'ਤੇ ਹੋਵੇ।

ਦਾਸ ਦਾ ਬੜਾ ਦਿਲ ਕਰਦਾ ਹੈ, ਇੱਕ ਕਿਤਾਬ ਲਿਖੀਏ। ਉਸ ਦਾ ਨਾਂ ਰੱਖਾਂ, ਬਾਤਾਂ ਅੰਦਰ ਦੀਆਂ। ਕਈ ਵਾਰੀ ਤੁਹਾਡੇ ਨਾਲ ਜੋ ਅੰਦਰ ਵਾਪਰ ਰਿਹਾ ਹੈ, ਉਸ ਦਾ ਦੂਜੇ ਨੂੰ ਨਹੀਂ ਪਤਾ, ਕੀ ਹੋ ਰਿਹਾ ਹੈ, ਪਰ ਤੁਹਾਡੇ ਅੰਦਰ ਕਈ ਵਾਰ ਗੁਰੂ ਗੋਬਿੰਦ ਸਿੰਘ ਜੀ ਦੀਆਂ ਇੰਨੀਆਂ ਬਾਤਾਂ ਵਰਤਦੀਆਂ ਹਨ, ਕਈ ਵਾਰ ਦਿਲ ਕਰਦਾ ਹੈ, ਕਿਤਾਬ ਦੇ ਅੱਖਰਾਂ ਵਿੱਚ ਇਸ ਕਰਕੇ ਲਿਆਈਏ ਕਿ ਪਤਾ ਲੱਗ ਜਾਵੇ ਕਿ ਕਲਗੀਧਰ ਪਿਤਾ ਜੀ ਹਰ ਜਗ੍ਹਾ ਹਾਜ਼ਰ ਹਨ। ਪੱਤੇ ਪੱਤੇ ਵਿੱਚ ਹਾਜ਼ਰ ਹਨ।

*ਸੋ ਸਤਿਗੁਰੁ ਪਿਆਰਾ ਮੇਰੈ ਨਾਲਿ ਹੈ ਜਿਥੈ ਕਿਥੈ ਮੈਨੋ ਲਏ ਛਡਾਈ ॥*

(ਅੰਗ ੫੮੮)

ਐਸੇ ਦਾਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਚਰਨਾਂ ਦੇ ਭੌਰੇ ਬਣ ਜਾਈਏ। ਆਪ ਅੰਮ੍ਰਿਤ ਛੱਕਣਾ ਇੱਕ ਪਾਸੇ ਰਿਹਾ, ਦੂਜਿਆਂ ਨੂੰ ਜੋੜਨ ਦੀ ਵੀ ਸਤਿਗੁਰਾਂ ਦੀ ਨੌਕਰੀ ਕਰੋ,

ਚਾਕਰੀ ਕਰੋ। ਜਿਹੜੇ ਤੇਰੇ ਚਰਨਾਂ ਨਾਲ ਹਾਲੇ ਨਹੀਂ ਜੁੜੇ, ਇਸ ਰਸਨਾ ਕੋਲੋਂ ਇਹ ਵੀ ਸੇਵਾ ਲੈਣ ਕਿ ਮੈਂ ਤੁਹਾਡੀ ਕਿਰਪਾ ਨਾਲ ਪ੍ਰੇਰਨਾ ਦਿਆਂ ਤੇ ਉਹ ਵੀ ਤੇਰੇ ਚਰਨਾਂ ਨਾਲ ਜੁੜ ਜਾਣ। ਇਹ ਸਾਡਾ ਪ੍ਰੇਮ-ਪਿਆਰ ਹੋਵੇ, ਉਸ ਪਿਆਰੇ ਦੇ ਨਾਲ।

ਇੱਕ ਪ੍ਰਕਰਨ ਦੀ ਮਹਾਰਾਜ ਜੀ ਸੇਵਾ ਲੈ ਰਹੇ ਹਨ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀਆਂ ਕਲਾਸਾਂ। ਹੁਣ ਬਾਰ੍ਹਵੀਂ ਕਲਾਸ ਦੀ ਵਾਰੀ ਹੈ। ਇਹ ਕਲਾਸਾਂ ਮਿਲਦੀਆਂ ਕਿੱਥੋਂ ਹਨ ? ਸੰਗਤ ਵਿੱਚ ਆ ਕੇ। ਇਹ ਦਾਸ ਦੇ ਅੰਦਰ ਦਾ ਵਿਚਾਰ ਹੈ, ਕੋਈ ਸਹਿਮਤ ਹੋਵੇ ਚਾਹੇ ਨਾ ਹੋਵੇ। ਜਿਵੇਂ ਹੁਣ ਦਿਨ ਗਰਮੀਆਂ ਦੇ ਆ ਗਏ ਹਨ ਤੇ ਇਨ੍ਹਾਂ ਗਰਮੀਆਂ ਦੇ ਵਿੱਚ ਵੀ ਜਦੋਂ ਤੁਸੀਂ ਸਤਿਸੰਗ ਵਿੱਚ ਪਹੁੰਚਦੇ ਹੋ, ਦਾਸ ਨੂੰ ਇੰਜ ਮਹਿਸੂਸ ਹੁੰਦਾ ਹੈ ਕਿ ਕਲਗੀਧਰ ਪਿਤਾ ਜੀ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਰੂਪ ਵਿੱਚ ਬੈਠੇ-ਬੈਠੇ ਸੋਚਦੇ ਹੋਣਗੇ, ਜਿਹੜੀ ਸੰਗਤ ਗਰਮੀਆਂ ਵਿੱਚ ਵੀ ਨਾਗਾ ਨਹੀਂ ਪਾ ਰਹੀ, ਇਨ੍ਹਾਂ ਦੀ ਝੋਲੀ ਡਬਲ ਭਰ ਕੇ ਭੇਜਣੀ ਹੈ। ਇਹ ਦਾਸ ਦੇ ਅੰਦਰ ਦੀ ਵਿਚਾਰ ਹੈ। ਛੁੱਟੀ ਵਾਲੇ ਦਿਨ, ਸੰਗਤ ਕਰਨੀ ਗੱਲ ਹੋਰ ਹੈ। ਵਰਕਿੰਗ ਦਿਨ, ਕਾਰੋਬਾਰ ਨੂੰ, ਪਰਵਾਰ ਨੂੰ ਦੋ ਨੰਬਰ 'ਤੇ ਰੱਖ ਕੇ ਸੰਗਤ ਵਿੱਚ ਆਉਣਾ ਗੱਲ ਹੋਰ ਹੈ।

ਇੱਕ ਏ.ਸੀ. ਹਾਲ ਹੈ, ਉਥੇ ਸਤਿਸੰਗ ਕਰਨਾ ਅਲੱਗ ਗੱਲ ਹੈ ਪਰ ਖੁੱਲ੍ਹੇ ਪੰਡਾਲ ਵਿੱਚ ਥੋੜ੍ਹੀ-ਥੋੜ੍ਹੀ ਗਰਮੀ ਸਹਾਰਨੀ, ਉਸ ਦੀ ਕਿਰਪਾ ਚਾਹੀਦੀ ਹੈ। ਇਹ ਅਰਦਾਸ ਜ਼ਰੂਰ ਕਰਿਓ, ਹੇ ਗੁਰੂ ਗੋਬਿੰਦ ਸਿੰਘ ਜੀ ! ਇੱਕ ਕਿਰਪਾ ਕਰਨੀ, ਇਹ ਗਰਮੀ ਤਨ ਨੂੰ ਭਾਵੇਂ ਮਹਿਸੂਸ ਹੋਵੇ, ਪਰ ਇੱਕ ਕਿਰਪਾ ਹੋ ਜਾਵੇ, ਸਾਡੇ ਮਨ ਨੂੰ ਗਰਮੀ ਨਾ ਲੱਗੇ। ਜਿਸ ਦੇ ਮਨ ਨੂੰ ਗਰਮੀ ਲੱਗਣੀ ਸ਼ੁਰੂ ਹੋ ਜਾਵੇ, ਉਸ ਦੇ ਮਨ ਨੂੰ ਅਵਾਜ਼ ਆਉਂਦੀ ਹੈ, ਚੱਲ, ਉਠ ਚੱਲੀਏ। ਇਸ ਮਨ ਨੂੰ ਗਰਮੀ ਤੋਂ ਕਿਵੇਂ ਬਚਾਇਆ ਜਾ ਸਕਦਾ ਹੈ। ਜਦੋਂ ਤੁਹਾਡੇ ਮਨ ਨੂੰ ਗਰਮੀ ਲੱਗੇ, ਚੱਲ ਚੱਲੀਏ, ਗਰਮੀ ਲੱਗ ਰਹੀ ਹੈ। ਹੁਣ ਇਸ ਮਨ ਨੂੰ ਗਰਮੀ ਲੱਗਣ ਲੱਗ ਗਈ ਹੈ। ਜਦੋਂ ਤੁਹਾਡੇ ਮਨ ਨੂੰ ਗਰਮੀ ਲੱਗਣ ਲੱਗੇ ਤੇ ਬਾਬਾ ਨੰਦ ਸਿੰਘ ਜੀ ਦਾ ਬਚਨ ਆਪਣੇ ਮਨ ਨੂੰ ਸੁਣਾਇਆ ਕਰੋ। ਬਾਬਾ ਜੀ ਕਹਿੰਦੇ, ਜਿਹੜੀ ਗਰਮੀ ਸੰਗਤ ਵਿੱਚ ਸਹਾਰ ਲਵੇਂਗਾ, ਕਈ ਗੁਣਾਂ ਨਰਕਾਂ ਦੀ ਗਰਮੀ ਕੱਟੀ ਜਾਵੇਗੀ। ਇਹ ਮਹਾਂਪੁਰਸ਼ਾਂ ਦੇ ਬਚਨ ਹਨ ਕਿ ਫਿਰ ਮਨ ਨੂੰ ਗਰਮੀ ਨਹੀਂ ਲੱਗੇਗੀ। ਅਸੀਂ ਫਲਾਣੀ ਜਗ੍ਹਾ ਧੱਕੇ ਬੜੇ ਖਾਧੇ ਹਨ, ਸੰਗਤ ਤਾਂ ਹੈ, ਇਕੱਠ ਤਾਂ ਹੈ। ਬਾਬਾ ਜੀ ਕਹਿੰਦੇ, ਸੰਗਤ ਵਿੱਚ ਗੁਰੂ ਨਾਨਕ ਮਹਾਰਾਜ ਦਾ ਵਰਤਾਰਾ ਸਮਝਿਆ ਕਰੋ, ਗੁਰੂ ਨਾਨਕ ਮਹਾਰਾਜ ਦਾ ਵਰਤਾਰਾ। ਜੇ ਕਿਤੇ ਧੱਕਾ ਪੈ ਵੀ ਗਿਆ ਹੈ, ਸਮਝ ਲਓ, ਗੁਰੂ ਨਾਨਕ ਮਹਾਰਾਜ ਨੇ ਧੱਕਾ ਮਰਵਾ ਦਿੱਤਾ ਹੈ। ਬਾਬਾ ਜੀ ਕਹਿੰਦੇ, ਜੇ ਕਿਤੇ ਸੰਗਤ ਵਿੱਚ ਧੱਕਾ ਪੈ ਜਾਵੇ ਤੇ ਕਈ ਗੁਣਾਂ ਜਮਾਂ ਦੇ ਧੱਕੇ ਤੇਰੇ ਕਰਮਾਂ ਵਿੱਚੋਂ ਕੱਟੇ ਜਾਂਦੇ ਹਨ। ਇਹ ਵਿਲ ਪਾਵਰ ਰੱਖਣੀ ਹੈ। ਜਿਸ ਦੇ ਮਨ ਨੂੰ ਗਰਮੀ ਲੱਗੇ, ਉਹ ਕਿਸੇ ਡਾਕਟਰ ਨੂੰ ਪੁੱਛ ਲਵੇ, ਤੇ ਤੁਹਾਨੂੰ ਡਾਕਟਰ ਕਹਿਣਗੇ, ਹਰ ਵੇਲੇ ਏ.ਸੀ. ਵਿੱਚ ਰਹਿਣਾ

ਠੀਕ ਨਹੀਂ। ਕਦੀ-ਕਦੀ ਪਸੀਨਾ ਵੀ ਆਉਣਾ ਚਾਹੀਦਾ ਹੈ। ਇਹ ਡਾਕਟਰਾਂ ਦੀ ਬੋਲੀ ਹੈ। ਜਦੋਂ ਤੁਹਾਨੂੰ ਪਸੀਨਾ ਆਉਂਦਾ ਹੈ, ਪਸੀਨਾ ਬਾਹਰ ਨਿਕਲਦਾ ਹੈ ਫਿਰ ਕਈ ਬਿਮਾਰੀਆਂ ਬਾਹਰ ਨਿਕਲ ਜਾਂਦੀਆਂ ਹਨ। ਇਹ ਡਾਕਟਰਾਂ ਦੀ ਬੋਲੀ ਹੈ। ਇਹ ਬੇਨਤੀ ਦਾਸ ਤਾਂ ਕਰ ਰਿਹਾ ਹੈ ਕਿ ਪੱਕੇ ਹੋ ਜਾਓ।

ਦਾਸ ਨੂੰ ਬਾਬਾ ਹਰਭਜਨ ਸਿੰਘ ਜੀ ਨਾਨਕਸਰ ਵਾਲਿਆਂ ਨੇ ਬਚਨ ਸੁਣਾਇਆ। ਕਹਿੰਦੇ, ਹੁਣ ਸਿਲੰਡਰ ਆ ਗਏ ਹਨ, ਪਹਿਲਾਂ ਚੁੱਲ੍ਹੇ ਹੁੰਦੇ ਸੀ। ਪਹਿਲਾਂ ਫੂਕ ਮਾਰਨੀ, ਫਿਰ ਲੱਕੜ ਡਾਹਣੀ। ਫਿਰ ਤੀਲੀ ਲਾਉਣੀ। ਫਿਰ ਫੂਕ ਮਾਰਨੀ ਤੇ ਕਿੰਨਾ ਹੀ ਪਸੀਨਾ ਆ ਜਾਣਾ। ਕਿੰਨੀਆਂ ਬੀਮਾਰੀਆਂ ਪਸੀਨੇ ਨਾਲ ਹੀ ਖ਼ਤਮ ਹੋ ਜਾਣੀਆਂ। ਜਿਹੜੇ ਕਸਰਤ ਕਰਦੇ ਹਨ ਤੇ ਕਸਰਤ ਕਰੋ ਤੇ ਪਸੀਨਾ ਆਉਂਦਾ ਹੈ। ਇਹ ਉਨ੍ਹਾਂ ਦੀ ਬੋਲੀ ਹੈ। ਸਰੀਰ ਪਸੀਨੇ ਵਿੱਚ ਆ ਜਾਂਦਾ ਹੈ। ਮਾਸ ਦੇ ਨਿੱਕੇ-ਨਿੱਕੇ ਛੇਕਾਂ ਵਿੱਚੋਂ ਜਦੋਂ ਪਸੀਨਾ ਬਾਹਰ ਨਿਕਲਦਾ ਹੈ ਤੇ ਬੰਦਾ ਫਰੈੱਸ਼ ਹੋ ਜਾਂਦਾ ਹੈ। ਬਿਮਾਰੀਆਂ ਬਾਹਰ ਨਿਕਲਦੀਆਂ ਹਨ। ਇਹ ਦਾਸ ਤਾਂ ਕਹਿ ਰਿਹਾ ਹੈ ਕਿ ਜੇ ਪੱਖੇ ਦੀ ਹਵਾ ਨਾ ਵੀ ਆਉਂਦੀ ਹੋਵੇ ਤੇ ਮਨ ਨੂੰ ਦਲੇਰ ਰੱਖਿਓ, ਸੰਗਤ ਵਿੱਚ ਬੈਠ ਕੇ ਪਸੀਨਾ ਵੀ ਆ ਗਿਆ ਹੈ ਤੇ ਪਤਾ ਨਹੀਂ ਬਾਬਾ ਜੀ ਨੇ ਸਾਡੀ ਕਿਹੜੀ ਬਿਮਾਰੀ ਬਾਹਰ ਕੱਢ ਦਿੱਤੀ ਹੈ।

ਦਾਸ ਇੱਕ ਵਾਰ ਰਾਏਪੁਰ ਗਿਆ। ਉਥੇ ਪੰਡਾਲ ਵਿੱਚ ਇੱਕ ਦੀਵਾਨ ਸੀ ਤੇ ਸਮਾਂ ਦੁਪਹਿਰ ਦਾ ਸੀ। 11 ਤੋਂ 1 ਦਾ। ਗਰਮੀ ਬੜੀ ਉਥੇ। ਜਦੋਂ ਪੰਜ-ਸੱਤ ਮਿੰਟ ਇਹ ਗਰਮੀ ਦੇ ਉੱਤੇ ਗੁਰੂ ਸਾਹਿਬ ਨੇ ਬੁਲਵਾਇਆ, ਉਸ ਤੋਂ ਬਾਅਦ ਹੋਰ ਸ਼ਰਧਾ ਭਾਵਨਾ ਨਾਲ ਗਰਮੀ ਵਿੱਚ ਹੀ ਸੰਗਤ ਬੈਠੀ ਰਹੀ। ਰਾਏਪੁਰ ਦੀਵਾਨ 'ਤੇ ਇੱਕ ਬੰਦਾ ਭਾਰਾ ਜਿਹਾ, ਹਰ ਪੰਜ ਮਿੰਟ ਬਾਅਦ ਆਵੇ ਤੇ ਕੂਲਰ ਅੱਗੇ ਖੜ੍ਹੋ ਜਾਵੇ। ਫਿਰ ਬੈਠ ਜਾਵੇ। ਕੀਰਤਨ ਚਲਦਾ ਪਿਆ ਹੈ। ਫਿਰ ਪੰਜ ਮਿੰਟ ਬਾਅਦ ਆਵੇ ਤੇ ਕੂਲਰ ਅੱਗੇ ਖਲੋ ਜਾਵੇ। ਜਦੋਂ ਫਿਰ ਪੰਜ ਮਿੰਟ ਗਰਮੀ ਬਾਰੇ ਦਾਸ ਬੋਲਿਆ ਤੇ ਉਹ ਮੁੜ ਕੇ ਉਠਿਆ ਹੀ ਨਹੀਂ। ਜਿੱਥੇ ਬੈਠਾ ਤੇ ਉੱਥੇ ਹੀ ਬੈਠਾ ਰਿਹਾ। ਗਰਮੀ ਤਨ ਨੂੰ ਲੱਗੇ, ਮਨ ਨੂੰ ਨਾ ਲੱਗੇ। ਮਨ ਨੂੰ ਗਰਮੀ ਤੋਂ ਕੌਣ ਬਚਾਉਂਦਾ ਹੈ, ਗਿਆਨ। ਨਹੀਂ ਤਾਂ ਦੂਜਾ ਬੰਦਾ ਕਹੇਗਾ, ਬੱਸ ਪੁੱਛੋ ਹੀ ਨਾ, ਬੁਰਾ ਹਾਲ ਹੋ ਗਿਆ ਹੈ। ਜੇ ਗਿਆਨ ਹੋ ਜਾਵੇ, ਪਤਾ ਨਹੀਂ, ਪਸੀਨਾ ਤੁਹਾਡੀਆਂ ਕਿੰਨੀਆਂ ਬਿਮਾਰੀਆਂ ਕੱਢ ਦਿੰਦਾ ਹੈ। ਇਹ ਭਾਵੇਂ ਡਾਕਟਰਾਂ ਨੂੰ ਪੁੱਛ ਲੈਣਾ। ਉਹੋ ਗਿਆਨ ਹੈ ਤੇ ਫਿਰ ਉਹ ਕਹਿੰਦਾ ਹੈ, ਚੱਲ ਜੇ ਪਸੀਨਾ ਆ ਵੀ ਗਿਆ ਹੈ ਤੇ ਕੋਈ ਗੱਲ ਨਹੀਂ। ਪਤਾ ਨਹੀਂ ਕਿਹੜੀ ਬਿਮਾਰੀ ਨਿਕਲ ਗਈ ਹੈ। ਇਹ ਵੀ ਲੋੜ ਹੈ। ਮਨ ਨੂੰ ਗਿਆਨ ਬਚਾਉਂਦਾ ਹੈ। ਅਗਰ ਕਿਤੇ ਗਰਮੀ ਵਿੱਚ ਵੀ ਆਪ ਜੀ ਨੂੰ ਸਤਸੰਗ ਦੀਆਂ ਘੜੀਆਂ ਨਸੀਬ ਹੋ ਜਾਣ ਤੇ ਸ਼ੁਕਰਾਨੇ ਕਰਿਆ ਕਰੋ ਕਿ ਕਿਰਪਾ ਕਰਕੇ ਸਤਿਸੰਗ ਦੀਆਂ ਘੜੀਆਂ ਬਖ਼ਸ਼ੀਆਂ ਹਨ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਬਾਰ੍ਹਵੀਂ ਕਲਾਸ ਤੇ ਹੁਣ ਸਤਿਗੁਰੂ ਜੀ ਸੇਵਾ ਲੈਣ। ਪਹਿਲੀਆਂ ਗਿਆਰਾਂ ਕਲਾਸਾਂ

ਕੇਵਲ ਲਿਖਤ ਮਾਤਰ ਵਿੱਚ ਇਸ਼ਾਰਾ ਦੇ ਰਹੇ ਹਾਂ ।

ਗੁਰੂ ਨਾਨਕ ਦੇਵ ਜੀ ਦੇ ਮਹਾਰਾਜ ਦੇ ਸਕੂਲ ਦੀ ਪਹਿਲੀ ਕਲਾਸ, ਇਹ ਵੀ ਪਿਤਾ ਜੀ ਦੇ ਸਕੂਲ ਦੀਆਂ ਕਲਾਸਾਂ ਹਨ। ਜਿਵੇਂ ਦੁਨਿਆਵੀ ਸਕੂਲ ਹੈ ਇਸੇ ਤਰ੍ਹਾਂ ਗੁਰੂ ਨਾਨਕ ਮਹਾਰਾਜ ਦਾ ਸਕੂਲ ਹੈ। ਜਿਹੜੀ ਪਹਿਲੀ ਕਲਾਸ ਵਿੱਚ ਹੋਵੇਗਾ, ਉਹ ਗੁਰਬਾਣੀ ਪੜ੍ਹਨ ਲਈ ਉੱਦਮ ਕਰਦਾ ਹੈ। ਅਰਥ ਨਹੀਂ ਪਤਾ। ਰਸ ਨਹੀਂ ਪਤਾ। ਬੱਚਾ ਜਪੁ ਜੀ ਸਾਹਿਬ ਦਾ ਪਾਠ ਕਰ ਰਿਹਾ ਹੈ। ਇਹ ਪਹਿਲੀ ਕਲਾਸ ਹੈ, ਉੱਦਮ ਤਾਂ ਕੀਤਾ ਹੈ, ਗੁਟਕਾ ਸਾਹਿਬ ਤਾਂ ਫੜਿਆ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ—ਮਨ ਪੁਣਿਆ ਜਾਂਦਾ ਹੈ। ਸੰਗਤ ਕਰਦਿਆਂ-ਕਰਦਿਆਂ ਮਨ ਪੁਣਿਆ ਜਾਂਦਾ ਹੈ, ਚੰਗੇ-ਮੰਦੇ ਦੀ ਪਹਿਚਾਨ ਹੋ ਜਾਂਦੀ ਹੈ, ਮੰਦੇ ਹਾਲੇ ਛੱਡੇ ਨਹੀਂ, ਪਰ ਪਹਿਚਾਨ ਹੋ ਗਈ। ਕਿਉਂ ? ਕਿਉਂਕਿ ਮਨ ਪੁਣਿਆ ਗਿਆ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਜੀ ਕਲਾਸ—ਚੰਗੇ ਕੰਮਾਂ ਵੱਲ ਰੁਚੀ ਵੱਧਣੀ ਸ਼ੁਰੂ ਹੋ ਜਾਂਦੀ ਹੈ ਤੇ ਮਾੜੇ ਕੰਮਾਂ ਵੱਲ ਘੱਟਣੀ ਸ਼ੁਰੂ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਕੰਨਾਂ ਦੀ ਇੰਦਰੀ, ਅੱਖਾਂ ਦੀ ਇੰਦਰੀ, ਰਸਨਾ ਦੀ ਇੰਦਰੀ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਵੇਗਾ। ਕੀ ਵੇਖਣਾ ਹੈ, ਕੀ ਨਹੀਂ ਵੇਖਣਾ। ਕੀ ਖਾਣਾ ਹੈ, ਕੀ ਨਹੀਂ ਖਾਣਾ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ—ਕੁਝ ਪੁੰਨ ਦਾਨ ਵੱਲ ਰੁਚੀ ਵੱਧ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ—ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਸਤਵੀਂ ਕਲਾਸ—ਗੁਰਬਾਣੀ ਦੀ ਡੂੰਘਾਈ ਵਿੱਚ ਜਾਣਾ ਸ਼ੁਰੂ ਕਰ ਦਿੰਦਾ ਹੈ। ਅਰਥਾਂ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅਠਵੀਂ ਕਲਾਸ—ਖਾਣ ਤੇ ਹੋਰ ਕਿਰਿਆ ਵਿੱਚ ਸਾਦਗੀ ਆ ਜਾਂਦੀ ਹੈ। ਇਨ੍ਹਾਂ ਬਾਰੇ ਵਿਸਥਾਰ ਵਿੱਚ ਬਚਨ ਤੁਸੀਂ ਪੜ੍ਹੇ ਹਨ : ਬਾਬਾ ਫ਼ਰੀਦ ਜੀ ਕੀ ਖਾਂਦੇ ਸੀ ? ਗੁਰੂ ਅਮਰਦਾਸ ਜੀ ਕੀ ਖਾਂਦੇ ਸੀ ? ਸਾਂਈਂ ਮੀਆਂ ਮੀਰ ਜੀ ਕੀ ਖਾਂਦੇ ਸੀ ? ਇਹ ਸਾਰੇ ਵੇਰਵੇ ਆਪ ਜੀ ਪਿਛਲੇ ਦੀਵਾਨਾਂ ਵਿੱਚ ਸੁਣ ਚੁੱਕੇ ਹੋ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਨੌਵੀਂ ਕਲਾਸ—ਪਹਿਰਾਵੇ ਵਿੱਚ ਵੀ ਸਾਦਗੀ

ਆ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇਵ ਜੀ ਦੇ ਸਕੂਲ ਦੀ ਦਸਵੀਂ ਕਲਾਸ—ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਗਿਆਰ੍ਹਵੀਂ ਕਲਾਸ—ਵਿਛੋੜਾ ਮਹਿਸੂਸ ਹੋਣ ਕਰਕੇ ਮਨ ਵੈਰਾਗ ਵਿੱਚ ਰਹਿਣਾ ਸ਼ੁਰੂ ਕਰ ਦਿੰਦਾ ਹੈ। ਦਾਸ ਹੁਣ ਇਸ ਕਲਾਸ ਬਾਰੇ ਨਹੀਂ ਦੱਸ ਸਕਦਾ। ਤੁਸੀਂ ਜਿੰਨਾ ਨੇਮ ਕਰੋਗੇ, ਤੁਹਾਨੂੰ ਜਾਪੇਗਾ, ਅਜੇ ਵੀ ਘੱਟ ਹੈ, ਹੋਰ ਹੋਵੇ। ਤੁਸੀਂ ਹੋਰ ਨੇਮ ਵਧਾਓਗੇ ਤੇ ਮਹਿਸੂਸ ਹੋਵੇਗਾ ਤੇਰਾ ਅਜੇ ਵੀ ਨੇਮ ਘੱਟ ਹੈ। ਮਨ ਵੈਰਾਗ ਵਿੱਚ ਰਹੇਗਾ, ਅਜੇ ਵੀ ਨੇਮ ਘੱਟ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਬਾਰ੍ਹਵੀਂ ਕਲਾਸ—ਹੁਣ ਮਿਲਾਪ ਦੇ ਬਿਲਕੁਲ ਨੇੜੇ ਆ ਰਹੇ ਹਾਂ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਬਾਰ੍ਹਵੀਂ ਕਲਾਸ :

## ਸਭ ਤੋਂ ਵੱਡਾ ਰੋਗ ਹਉਮੈ ਦਾ,
## ਉਸ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਬੜੀ ਪਿਆਰੀ ਕਲਾਸ ਹੈ। ਇੰਨੀ ਪਿਆਰੀ ਕਲਾਸ ਹੈ, ਇਹ ਬਾਰ੍ਹਵੀਂ ਕਲਾਸ, ਜਿਸ ਨੂੰ ਪ੍ਰਾਪਤ ਹੋ ਜਾਵੇ, ਕਲਗੀਧਰ ਪਿਤਾ ਜੀ ਉਸ ਦੇ ਨਾਲ ਹੀ ਹਨ।



*ਸਾਧਸੰਗਿ ਜਿਹ ਹਉਮੈ ਮਾਰੀ॥ ਨਾਨਕ ਤਾ ਕਉ ਮਿਲੇ ਮੁਰਾਰੀ॥*

(ਅੰਗ ੨੫੫)

ਬਾਣੀ ਨੇ ਵੀ ਮੰਨਿਆ ਹੈ। ਗੁਰਬਾਣੀ ਦੀ ਪੰਕਤੀ ਤਾਂ ਲਿਖੀਦੀ ਹੈ ਕਿ ਸੱਚੀ ਸਰਕਾਰ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੋਹਰ ਲੱਗ ਜਾਵੇ।

*ਸਾਧਸੰਗਿ ਜਿਹ ਹਉਮੈ ਮਾਰੀ॥ ਨਾਨਕ ਤਾ ਕਉ ਮਿਲੇ ਮੁਰਾਰੀ॥*

ਚਾਰ ਕੁ ਬਚਨ, ਹਉਮੈ ਬਾਰੇ, ਨਿਮਰਤਾ ਬਾਰੇ ਸਾਂਝੇ ਕਰਨੇ ਹਨ। ਸਤਿਗੁਰੂ ਜੀ ਸੇਵਾ ਲੈਣ। ਬਾਰ੍ਹਵੀਂ ਕਲਾਸ, ਹਉਮੈ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਵੇਗਾ। ਪੂਰਾ ਕੰਟਰੋਲ ਹੋ ਜਾਵੇਗਾ ਜਾਂ ਸੱਤਰ-ਅੱਸੀ ਪੈਸੇ ਕੰਟਰੋਲ ਹੋ ਜਾਵੇਗਾ। ਇੰਨਾ ਕਵਰ ਕਰ ਜਾਓਗੇ। ਜਿਸ ਦੀ ਹਉਮੈ ਮਰ ਗਈ, ਉਸ ਬਾਰੇ ਸਰਦਾਰ ਜਸਵੰਤ ਸਿੰਘ ਨੇਕੀ ਜੀ, ਉਨ੍ਹਾਂ ਦੀ ਕਿਤਾਬ ਹੈ, ਗੁਰਮਤਿ ਮਨੋਵਿਗਿਆਨ, ਉਨ੍ਹਾਂ ਦਾ ਇੱਕ ਬਚਨ ਹੈ। ਦਾਸ ਨੂੰ ਬੜਾ ਚੰਗਾ ਲੱਗਾ, ਜ਼ਰਾ ਧਿਆਨ ਦੇਣਾ। ਇਹ ਉਨ੍ਹਾਂ ਦਾ ਬਚਨ ਹੈ, ਜਿਹੜਾ ਸੰਗਤ ਵਿੱਚੋਂ ਨਿਮਰਤਾ ਦਾ ਅਭਿਆਸ ਕਰਦਾ ਹੈ, ਉਹ ਸਭ ਤੋਂ ਤਕੜਾ ਹੈ। ਬਹੁਤ ਧਿਆਨ ਦੇਣਾ। ਸੰਗਤ ਵਿੱਚ ਜਿਹੜਾ ਨਿਮਰਤਾ ਦਾ ਅਭਿਆਸ ਕਰਦਾ ਹੈ, ਇਹ ਵੀ ਅਭਿਆਸ ਹੈ। ਕਈ ਵਾਰ ਗੁਰੂ ਸਾਹਿਬ ਚੈੱਕ ਕਰਦੇ ਹਨ। ਤੁਹਾਡਾ ਨਾਂ ਨਹੀਂ ਬੋਲਿਆ ਜਾਂ ਕਿਤੇ ਮਾਣ ਨਹੀਂ ਮਿਲਿਆ। ਇਹ ਗੁਰੂ

ਸਾਹਿਬ ਚੈੱਕ ਕਰਦੇ ਹਨ, ਤੇ ਫਿਰ ਉਦੋਂ ਅਭਿਆਸ ਕਰ, ਨਿਮਰਤਾ ਦਾ। ਚੱਲ ਨਹੀਂ ਮਿਲਿਆ ਮਾਣ ਤੇ ਕੋਈ ਗੱਲ ਨਹੀਂ ਉਹ ਲਿਖਦੇ ਹਨ ਕਿ ਜਿਹੜਾ ਨਿਮਰਤਾ ਦਾ ਅਭਿਆਸ ਕਰਦਾ ਹੈ, ਉਹ ਸਭ ਤੋਂ ਤਕੜਾ ਹੈ। ਵੇਖੋ। ਹੋਰ ਵੀ ਅਭਿਆਸ ਹਨ। ਕਿਸੇ ਨੂੰ ਮਾਰਨਾ ਕਿਵੇਂ ਹੈ ? ਹੋਰ ਵੀ ਅਭਿਆਸ ਹੈ ਕਿਸ ਨੂੰ ਕਿਸ ਦਾਅ ਨਾਲ ਫੜਨਾ ਹੈਂ ? ਹੋਰ ਵੀ ਅਭਿਆਸ ਹੈ ਕਿ ਗੋਲੀ ਕਿਵੇਂ ਚਲਾਉਣੀ ਹੈ ? ਹੋਰ ਵੀ ਅਭਿਆਸ ਹੈ, ਪਰ ਉਨ੍ਹਾਂ ਦਾ ਬਚਨ ਹੈ ਕਿ ਜਿਹੜਾ ਨਿਮਰਤਾ ਦਾ ਅਭਿਆਸ ਕਰਦਾ ਹੈ, ਉਹ ਸਭ ਤੋਂ ਤਕੜਾ ਹੈ ਕਿਉਂਕਿ ਇਹ ਅਭਿਆਸ ਸਭ ਤੋਂ ਔਖਾ ਹੈ।

ਅਖੰਡ ਕੀਰਤਨੀ ਜੱਥੇ ਦੇ ਭਾਈ ਰਾਮਾ ਸਿੰਘ ਜੀ ਹੋਏ ਹਨ। ਉਨ੍ਹਾਂ ਦਾ ਇੱਕ ਬਚਨ ਹੈ, ਬਾਰ੍ਹਵੀਂ ਕਲਾਸ ਬਾਰੇ, ਦਾਸ ਨੂੰ ਬੜਾ ਚੰਗਾ ਲੱਗਾ ਹੈ। ਉਹ ਲਿਖਦੇ ਹਨ ਕਿ, ਹਉਮੈ ਵਿੱਚ ਡੁੱਬਿਆ ਹੋਇਆ ਮਨੁੱਖ ਘਾਲਣਾ ਘਾਲਣ ਦੇ ਬਾਵਜੂਦ ਵੀ ਮੰਜ਼ਲ 'ਤੇ ਨਹੀਂ ਪਹੁੰਚਦਾ। ਕਿਸੇ ਨੇ ਬੜੀ ਘਾਲਣਾ ਘਾਲੀ। ਚਾਰ ਵਜੇ ਉੱਠਿਆ। ਬੜੀ ਘਾਲਣਾ ਘਾਲੀ। ਰਾਤ ਜਾਗਿਆ। ਬੜੀ ਘਾਲਣਾ ਘਾਲੀ। ਕਈ ਕੁਝ ਕੀਤਾ, ਪਰ ਇੱਕ ਹਉਮੈ ਨੂੰ ਕੰਟਰੋਲ ਨਹੀਂ ਕਰ ਸਕਿਆ। ਘਾਲਣਾ ਘਾਲਣ ਦੇ ਬਾਵਜੂਦ ਵੀ ਮੰਜ਼ਲ ਨਹੀਂ ਮਿਲੇਗੀ।

ਤੀਜਾ ਬਚਨ, ਮਹਾਂਪੁਰਸ਼ਾਂ ਦਾ, ਉਹ ਵੀ ਬੜਾ ਅੱਛਾ ਲੱਗਾ ਹੈ। ਆਪ ਜੀ ਦੇ ਚਰਨਾਂ ਵਿੱਚ ਰੱਖ ਰਿਹਾ ਹਾਂ। ਉਹ ਬਚਨ ਭਾਈ ਪਿੰਦਰਪਾਲ ਸਿੰਘ ਜੀ ਦਾ ਹੈ ਤੇ ਉਨ੍ਹਾਂ ਦੀਆਂ ਕਿਤਾਬਾਂ ਵਿੱਚੋਂ ਮਿਲਦਾ ਹੈ। ਬੜਾ ਡੂੰਘਾਈ ਵਾਲਾ ਬਚਨ ਹੈ ਤੇ ਧਿਆਨ ਨਾਲ ਸੁਣਨਾ। ਇਹ ਬਚਨ ਹੈ, ਨਿਮਰਤਾ ਸ਼ੁਭ ਗੁਣਾਂ ਵਿੱਚੋਂ ਐਸਾ ਸ਼ੁਭ ਗੁਣ ਹੈ ਕਿ ਨਿਮਰਤਾ ਵਾਲਾ ਆਪ ਵੀ ਸ਼ਾਂਤ ਹੁੰਦਾ ਹੈ ਤੇ ਸਾਰੇ ਸੰਸਾਰ ਵਿੱਚ ਸ਼ਾਂਤੀ ਬਣਾਉਣ ਵਿੱਚ ਸਹਿਯੋਗ ਦਿੰਦਾ ਹੈ। ਬਾਰ੍ਹਵੀਂ ਕਲਾਸ, ਹਉਮੈ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਦਾਸ ਇਸ ਦਾ ਸੁਆਦ ਦੱਸ ਨਹੀਂ ਸਕਦਾ। ਤੁਸੀਂ ਸਟੇਜ 'ਤੇ ਬੈਠੇ ਹੋਵੋ, ਪੱਚੀ-ਪੱਚੀ ਹਜ਼ਾਰ ਦਾ ਇਕੱਠ, ਕੀਰਤਨ ਸੁਣ ਰਿਹਾ ਹੋਵੇ ਤੇ ਤੁਹਾਡੇ ਕੀਰਤਨ ਸਦਕਾ ਕੋਈ ਜੁੜ ਜਾਵੇ, ਪਰ ਜਿਸ ਨੇ ਇਹ ਬਾਰ੍ਹਵੀਂ ਕਲਾਸ ਸਮਝੀ ਹੈ, ਉਹ ਕੀਰਤਨ ਕਰਨ ਤੋਂ ਬਾਅਦ ਇੱਕ ਪਾਠ ਜਪੁ ਜੀ ਸਾਹਿਬ ਹਾਜ਼ਰੀ ਲਗਾਏਗਾ, ਬਾਬਾ ਨੰਦ ਸਿੰਘ ਜੀ ਦੇ ਬਚਨ ਕਮਾਏਗਾ ਕਿ ਹੇ ਗੁਰੂ ਨਾਨਕ ਮਹਾਰਾਜ ! ਕੀਰਤਨ ਤੂੰ ਕਰਵਾਇਆ ਹੈ। ਦਾਸ ਕੀ ਦੱਸੇ ਇਹ ਸੁਆਦ। ਅੰਦਰੋਂ ਉਸ ਨੂੰ ਇੱਕ ਗਿਆਨ ਹੋ ਜਾਂਦਾ ਹੈ ਕਿ ਮਗਰ ਕੋਈ ਤਾਕਤ ਹੈ ਜਿਹੜੀ ਕੰਮ ਕਰ ਰਹੀ ਹੈ। ਉਹ ਤਾਕਤ ਨਾ ਹੋਵੇ, ਤਾਂ ਤੂੰ ਚੱਲ ਹੀ ਨਹੀਂ ਸਕਦਾ ਔਰ ਇਹ ਬਾਰ੍ਹਵੀਂ ਕਲਾਸ, ਸਭ ਤੋਂ ਵੱਡਾ ਰੋਗ ਹਉਮੈ ਦਾ :

*ਹਉਮੈ ਦੀਰਘ ਰੋਗ ਹੈ*

ਇਸ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਸਾਡੇ ਸਤਿਗੁਰਾਂ ਨੇ ਵੀ ਗ਼ਰੀਬੀ ਕਮਾਈ ਹੈ। ਪ੍ਰਿੰਸੀਪਲ ਸਤਿਬੀਰ ਸਿੰਘ ਜੀ ਦੀਆਂ ਕਿਤਾਬਾਂ ਪੜ੍ਹੋ। ਉਹ ਲਿਖਦੇ ਹਨ ਕਿ ਧੰਨ ਧੰਨ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਡਿਆਈ, 1430 ਅੰਗਾਂ ਵਿੱਚ ਕਿਤੇ ਵੀ ਤੁਹਾਨੂੰ 'ਮੈਂ' ਦੀ ਬਦਬੋ ਨਹੀਂ ਆਵੇਗੀ। ਗੁਰੂ ਨਾਨਕ ਸਾਹਿਬ ਨੇ ਇੰਨੀ ਗ਼ਰੀਬੀ ਕਮਾਈ, ਕਿਤੇ ਆਪਣੇ ਆਪ ਲਈ ਨੀਚ ਲਫ਼ਜ਼ ਵਰਤਿਆ। ਕਿਤੇ ਕਿਤੇ ਦੀਵਾਨਾ ਲਫ਼ਜ਼ ਆਪਣੇ ਨਾਂ ਨਾਲ ਵਰਤਿਆ। ਕਿਤੇ ਬੇਤਾਲਾ। ਕਿਤੇ ਦਾਸ। ਕਿਤੇ ਗੋਲਾ। ਜਿੰਨੀ ਗੁਰਬਾਣੀ ਹੈ, ਕਿਧਰੇ ਵੀ 'ਮੈਂ' ਦੀ ਬੋ ਹੈ ਹੀ ਨਹੀਂ। ਦਾਸ ਲਈ ਉਹ ਲਫ਼ਜ਼ ਵੀ ਬੋਲਣੇ ਔਖੇ ਹਨ। ਕਿਤੇ-ਕਿਤੇ ਬਾਬਾ ਜੀ ਨੇ ਆਪਣੇ ਆਪ ਨੂੰ ਭੂਤਨਾ, ਬੇਤਾਲਾ, ਮੂਰਖ, ਨੀਚ ਵੀ ਆਖਿਆ ਹੈ। ਗੁਰੂ ਨਾਨਕ ਸਾਹਿਬ ਸ੍ਰਿਸ਼ਟੀ ਦੇ ਮਾਲਕ ਹਨ। ਇੱਕ ਫੁਰਨਾ ਬਣਾਉਣ, ਸ੍ਰਿਸ਼ਟੀ ਨਾਸ਼ ਹੋ ਸਕਦੀ ਹੈ। ਫੁਰਨਾ ਬਣਾਉਣ ਸ੍ਰਿਸ਼ਟੀ ਪੈਦਾ ਹੋ ਸਕਦੀ ਹੈ। ਗੁਰੂ ਨਾਨਕ ਮਹਾਰਾਜ ਇੰਨੇ ਵੱਡੇ ਹਨ, ਪਰ ਇੰਨੀ ਗ਼ਰੀਬੀ ਕਹਿੰਦੇ ਹਨ :

*ਨਾਨਕੁ ਨੀਚੁ ਕਹੈ ਵੀਚਾਰੁ॥* (ਅੰਗ ੪)

ਆਪਣੇ ਨਾਂ ਨਾਲ ਇਹ ਲਿਖਦੇ ਹਨ :

*ਮੈ ਮੂਰਖ ਕੀ ਕੇਤਕ ਬਾਤ ਹੈ ਕੋਟਿ ਪਰਾਧੀ ਤਰਿਆ ਰੇ॥*

(ਅੰਗ ੬੧੨)

ਸਾਡੇ ਸਤਿਗੁਰਾਂ ਨੇ ਵੀ ਗ਼ਰੀਬੀ ਕਮਾਈ ਹੈ, ਗੁਰੂ ਨਾਨਕ ਸਾਹਿਬ ਨੇ। ਦਾਸ ਨੇ ਉਹ ਗੱਲ ਸੁਣੀ ਹੋਈ ਹੈ, ਬਹਾਵਲ ਹੱਕ ਨੇ ਕਿਹਾ ਸੀ ਕਿ ਮੈਂ ਜਦੋਂ ਜੁੜਦਾ ਹਾਂ ਤੇ ਮੇਰਾ ਕੁਨੈਕਸ਼ਨ ਸਿੱਧਾ ਰੱਬ ਨਾਲ ਜੁੜ ਜਾਂਦਾ ਹੈ। ਕੁਝ ਚਾਹੀਦਾ ਹੈ ਤਾਂ ਦੱਸੋ। ਗੁਰੂ ਨਾਨਕ ਮਹਾਰਾਜ ਨੇ ਕਿਹਾ ਸੀ ਕਿ ਜਦੋਂ ਜੁੜ ਜਾਏਂਗਾ ਤੇ ਇਕ ਪਾਈਆ ਗ਼ਰੀਬੀ ਲੈ ਦੇਣਾ। ਦਾਸ ਡਿਟੇਲ ਵਿੱਚ ਨਹੀਂ ਜਾਂਦਾ। ਉਹ ਜਦੋਂ ਜੁੜਿਆ ਤੇ ਖ਼ੁਦਾ ਨੂੰ ਕਿਹਾ ਕਿ ਮੈਂ ਅੱਜ ਕੁਝ ਮੰਗਣਾ ਹੈ। ਕੁਝ ਦਿਓ। ਅੱਲ੍ਹਾ ਕਹਿਣ ਲੱਗਾ, ਦੱਸ। ਕਹਿਣ ਲੱਗਾ ਕਿ ਪਾਈਆ ਗ਼ਰੀਬੀ ਦੇ ਦਿਓ। ਅੱਲ੍ਹਾ ਕਹਿਣ ਲੱਗਾ, ਇਹ ਕੀ ਕਰਨੀ ਹੈ ? ਕਹਿਣ ਲੱਗਾ ਕਿ ਕੋਈ ਆਇਆ ਹੈ। ਉਸ ਨੂੰ ਪਿਆਰ ਨਾਲ ਕਹਿ ਬੈਠਾ ਹਾਂ, ਕੁਝ ਮੰਗਣਾ ਹੈ ਤਾਂ ਦੱਸੋ। ਉਸ ਨੇ ਕਿਹਾ ਹੈ ਕਿ ਆਹ ਲੈ ਦਿਓ। ਅੱਲ੍ਹਾ ਕਹਿਣ ਲੱਗਾ, ਨਾਨਕ ਤਾਂ ਨਹੀਂ। ਕਹਿਣ ਲੱਗਾ, ਹਾਂ ਜੀ। ਅੱਲ੍ਹਾ ਕਹਿਣ ਲੱਗਾ, ਉਹ ਮੇਰਾ ਹੀ ਰੂਪ ਹੈ। ਕਿਲੋ ਗ਼ਰੀਬੀ ਮੇਰੇ ਕੋਲ ਹੈ ਤੇ ਤਿੰਨ ਹਿੱਸੇ ਗੁਰੂ ਨਾਨਕ ਧਰਤੀ 'ਤੇ ਲੈ ਕੇ ਆਇਆ ਹੈ ਤੇ ਮੇਰੇ ਕੋਲ ਪਾਈਆ ਹੀ ਬਾਕੀ ਹੈ। ਇਕ ਹਿੱਸਾ ਹੈ ਜਿਸ ਨਾਲ ਸਾਰਾ ਸੰਸਾਰ ਤੋਰ ਰਿਹਾ ਹਾਂ। ਇਸ ਤੋਂ ਅੰਦਾਜ਼ਾ ਲਗਾਓ, ਸਾਡੇ ਮਾਲਕ, ਸਾਡੇ ਪਿਤਾ ਗੁਰੂ ਨਾਨਕ ਮਹਾਰਾਜ ਤਿੰਨ ਹਿੱਸੇ ਗ਼ਰੀਬੀ ਦਰਗਾਹ ਵਿੱਚੋਂ ਲੈ ਕੇ ਆਏ ਹਨ ਪਰ ਸਾਡੇ ਘਰਾਂ ਵਿੱਚ ਇਹ ਨਿਮਰਤਾ ਕਿਉਂ ਘਟਦੀ ਜਾ ਰਹੀ ਹੈ ? ਕਿਉਂ ਇਕਦਮ ਗਰਮੀ ਖਾਂਦੇ ਹਾਂ ? ਕਿਉਂ ਕਲੇਸ਼ ਪਾਉਂਦੇ ਹਾਂ ? ਕਲੇਸ਼ ਦਾ ਕਾਰਨ ਕੀ ਹੈ ? ਇਸ ਨੇ ਇੰਨਾ ਬੋਲਿਆ ਹੈ ਤੇ ਮੈਂ ਹੁਣ ਇੰਨਾ ਜਵਾਬ ਦਿਆਂ। ਉਸ ਨੇ ਇੰਨਾ ਬੋਲਿਆ ਹੈ ਤੇ ਮੈਂ ਇੰਨਾ ਜਵਾਬ ਦਿਆਂ। ਕਾਰਨ ਕੀ ਹੋਵੇਗਾ ? ਮਾਇਆ ਹੋਵੇਗੀ। ਹੋਰ ਕਾਰਨ ਕੀ ਹੋਵੇਗਾ ? ਮਾਣ

ਹੋਵੇਗਾ। ਗੁਰੂ ਕਿਰਪਾ ਕਰੇ। ਗੁਰੂ ਨਾਨਕ ਮਹਾਰਾਜ ਜੀ ਤਿੰਨ ਹਿੱਸੇ ਗ਼ਰੀਬੀ ਦਰਗਾਹ ਵਿਚੋਂ ਲੈ ਕੇ ਆਏ। ਕਦੀ ਸਹਿਜ ਪਾਠ ਕਰੋ। ਗੁਰੂ ਅੰਗਦ ਦੇਵ ਜੀ ਮਹਾਰਾਜ ਦੀ ਗ਼ਰੀਬੀ ਵੇਖੋ। ਇਹ ਸਲੋਕ ਜਪੁਜੀ ਸਾਹਿਬ ਵਿੱਚ ਪੜ੍ਹਦੇ ਹਾਂ :

*ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥*

ਇਹ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਦੋ ਸਲੋਕ ਹਨ। ਜਿਹੜਾ ਦੂਜਾ ਸਲੋਕ ਹੈ, ਉਹ ਗੁਰੂ ਅੰਗਦ ਦੇਵ ਜੀ ਦਾ ਹੈ। ਉਸ ਵਿੱਚ ਆਉਂਦਾ ਹੈ :

*ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ॥*

(ਅੰਗ ੧੪੬)

ਇਹ 'ਹੋਰ' ਲਫ਼ਜ਼ ਕੀ ਹੈ ? ਗ਼ਰੀਬੀ ਹੈ। ਗੁਰੂ ਨਾਨਕ ਸਾਹਿਬ ਨੇ ਕਿਹਾ ਹੈ :

*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

ਹੇ ਵਾਹਿਗੁਰੂ ! ਜਿਨ੍ਹਾਂ ਨੇ ਨਾਮ ਧਿਆਇਆ, ਮੁਸ਼ਕਤਾਂ ਘਾਲੀਆਂ, ਮੁਖ ਉਜਲ ਕੀਤੇ, ਮੈਨੂੰ ਉਨ੍ਹਾਂ ਦੇ ਚਰਨਾਂ ਦੀ ਧੂੜੀ ਦੇ ਦੇ ਤਾਂ ਕਿ ਮੇਰਾ ਵੀ ਪਾਰ ਉਤਾਰਾ ਹੋ ਜਾਵੇ। ਪਹਿਲਾਂ ਸਲੋਕ ਗੁਰੂ ਨਾਨਕ ਮਹਾਰਾਜ ਨੇ ਉਚਾਰਿਆ ਹੈ ਤੇ ਇਹ ਸਲੋਕ ਗੁਰੂ ਅੰਗਦ ਸਾਹਿਬ ਜੀ ਨੇ ਉਚਾਰਿਆ ਹੈ:

*ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ॥*



'ਹੋਰ' ਦਾ ਕੀ ਮਤਲਬ। ਜਿਨ੍ਹਾਂ ਨੇ ਮੁਸ਼ਕਤਾਂ ਘਾਲੀਆਂ, ਜਿਨ੍ਹਾਂ ਨੇ ਨਾਮ ਜਪਿਆ, ਉਨ੍ਹਾਂ ਦੇ ਮੁਖ ਉਜਲ ਹਨ, ਪਰ ਹੇ ਵਾਹਿਗੁਰੂ ! ਮੇਰੀ ਇੰਨੀ ਕਮਾਈ ਨਹੀਂ ਕਿ ਮੈਂ ਉਨ੍ਹਾਂ ਦੀ ਧੂੜੀ ਲੈ ਸਕਾਂ। ਜਿਹੜੇ ਮੁਖ ਉਜਲੇ ਹਨ ਤੇ ਜਿਨ੍ਹਾਂ ਨੇ ਉਨ੍ਹਾਂ ਦੀ ਸੰਗਤ ਕੀਤੀ ਹੈ, ਮੈਨੂੰ ਉਸ ਸੰਗਤ ਦੀ ਧੂੜੀ ਦੇ ਦੇ। ਭਾਵ ਕੋਈ ਬਖ਼ਸ਼ਿਆ। ਜਿਸ ਨੇ ਬਖ਼ਸ਼ੇ ਦੀ ਸੰਗਤ ਕੀਤੀ, ਮੈਨੂੰ ਉਸ ਸੰਗਤ ਵਾਲੇ ਦੀ ਧੂੜੀ ਦੇ ਦਿਓ। ਸਮਝਿਓ ਗੱਲ ਨੂੰ। ਤੁਸੀਂ ਦਰਬਾਰ ਸਾਹਿਬ ਨਹੀਂ ਗਏ। ਕੋਈ ਤੁਹਾਡੇ ਮੁਹੱਲੇ ਵਿੱਚੋਂ ਦਰਬਾਰ ਸਾਹਿਬ ਬੀਬੀ ਗਈ, ਕੋਈ ਗੁਰਮੁਖ ਪਿਆਰਾ ਦਰਬਾਰ ਸਾਹਿਬ ਗਿਆ ਹੈ ਤੇ ਤੁਸੀਂ ਗੁਰਮੁਖ ਪਿਆਰੇ ਦੀ ਧੂੜੀ ਲੈ ਰਹੇ ਹੋ ਕਿ ਤੂੰ ਗੁਰੂ ਰਾਮਦਾਸ ਜੀ ਮਹਾਰਾਜ ਦੇ ਦਰਸ਼ਨ ਕਰਕੇ ਆਇਆ ਹੈਂ, ਮੈਂ ਜਾ ਨਹੀਂ ਸਕੀ, ਮੈਂ ਵੀ ਹਾਜ਼ਰੀ ਲਗਾ ਲਵਾਂ। ਕਿੰਨੀ ਗ਼ਰੀਬੀ ਹੈ, ਇਸ ਘਰ ਵਿੱਚ। ਸਾਡੇ ਸਤਿਗੁਰਾਂ ਨੇ ਕਮਾਈ ਹੈ :

*ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ॥*

ਅੱਗੇ ਆ ਜਾਓ। ਗੁਰੂ ਅਮਰਦਾਸ ਜੀ। ਕਿੰਨੀ ਨਿਮਰਤਾ ਕਮਾਈ। ਦਾਤੂ ਜੀ ਨੇ ਲੱਤ ਮਾਰੀ, ਗੁਰੂ ਅਮਰਦਾਸ ਜੀ ਨੂੰ ਤੇ ਕਈ ਵਾਰ ਇਤਿਹਾਸ ਵਿੱਚੋਂ ਲਫ਼ਜ਼ ਮਿਲਦੇ ਹਨ। ਦਾਸ ਹੈਰਾਨ ਹੋ ਗਿਆ, ਇਹ ਲਫ਼ਜ਼ ਪੜ੍ਹ ਕੇ। ਪਹਿਲਾਂ ਇਹ ਲਫ਼ਜ਼ ਸੁਣਦੇ ਸਾਂ ਕਿ ਦਾਤੂ ਜੀ

ਨੇ ਲੱਤ ਮਾਰੀ, ਪਿਤਾ ਜੀ ਉਨ੍ਹਾਂ ਦੇ ਚਰਨ ਘੁੱਟਣ ਲੱਗ ਪਏ ਕਿ ਮੇਰੀਆਂ ਹੱਡੀਆਂ ਸਖ਼ਤ ਹਨ, ਤੁਹਾਡੇ ਪੈਰ ਨੂੰ ਚੋਟ ਨਾ ਆਈ ਹੋਵੇ ਪਰ ਇੱਕ ਜਗ੍ਹਾ ਤੇ ਵੀ ਦਾਸ ਨੇ ਇਹ ਇਤਿਹਾਸ ਵੀ ਪੜ੍ਹਿਆ ਹੈ ਕਿ ਗੁਰੂ ਅਮਰਦਾਸ ਜੀ ਨੇ ਕਿਹਾ, ਤੈਂ ਠੀਕ ਕੀਤਾ ਹੈ। ਦਾਤੂ ਜੀ ਨੇ ਲੱਤ ਮਾਰੀ ਤੇ ਤੈਂ ਠੀਕ ਕੀਤਾ ਸੀ। ਮੇਰਾ ਫ਼ਰਜ਼ ਬਣਦਾ ਸੀ, ਦਾਤੂ ਜੀ ਤੁਸੀਂ ਆ ਰਹੇ ਹੋ ਤੇ ਉਠ ਕੇ ਮੈਂ ਅੱਗੇ ਲੈਣ ਜਾਵਾਂ। ਗੁਰੂ ਸਾਹਿਬ ਦੇ ਸਪੁੱਤਰ ਆ ਰਹੇ ਹਨ। ਮੇਰੀ ਗ਼ਲਤੀ। ਤੁਸੀਂ ਲੱਤ ਮਾਰੀ, ਠੀਕ ਕੀਤਾ ਹੈ। ਕੈਸਾ ਘਰ ਹੈ। ਇਹ ਜਿਹੜੀ ਬਾਰ੍ਹਵੀਂ ਕਲਾਸ ਹੈ, ਇਹ ਸਤਿਗੁਰਾਂ ਨੇ ਆਪਣੇ 'ਤੇ ਹੰਢਾਈ ਹੈ।

ਜਦੋਂ ਚੌਥੇ ਪਾਤਸ਼ਾਹ ਜੀ ਨੂੰ ਬਾਬਾ ਸ੍ਰੀ ਚੰਦ ਜੀ ਨੇ ਹਾਸੇ ਨਾਲ ਕਿਹਾ ਸੀ ਕਿ ਇੰਨਾ ਦਾਹੜਾ ਕਿਉਂ ਵਧਾਇਆ ਹੈ ਤੇ ਕਿੰਨੀ ਇਸ ਘਰ ਵਿੱਚ ਨਿਮਰਤਾ ਹੈ। ਬਾਰ੍ਹਵੀਂ ਕਲਾਸ ਦੀ ਪੜ੍ਹਾਈ ਹੈ, ਨਿਮਰਤਾ ਦੀ ਤੇ ਗੁਰੂ ਰਾਮਦਾਸ ਜੀ ਨੇ ਉਸ ਦਾਹੜੇ ਨਾਲ ਬਾਬਾ ਸ੍ਰੀ ਚੰਦ ਜੀ ਦੇ ਚਰਨ ਝਾੜਨ ਲੱਗ ਪਏ, ਤੇ ਕੀ ਆਖਿਆ, ਤੁਹਾਡੇ ਵਰਗੇ ਮਹਾਂਪੁਰਸ਼ਾਂ ਦੇ ਚਰਨ ਝਾੜਨ ਲਈ ਵਧਾਇਆ ਹੈ। ਅੱਗੇ ਆ ਜਾਓ। ਪੰਜਵੇਂ ਪਾਤਸ਼ਾਹ ਜੀ, ਧੰਨ ਗੁਰੂ ਅਰਜਨ ਦੇਵ ਜੀ ਮਹਾਰਾਜ, ਉਨ੍ਹਾਂ ਦੀ ਜਿਹੜੀ ਨਿਮਰਤਾ ਹੈ, ਉਹ ਕਹਿਣ ਤੋਂ ਪਰ੍ਹੇ ਹੈ।

*ਹਉਮੈ ਜਾਇ ਪਰਮ ਪਦੁ ਪਾਈਐ॥*

(ਅੰਗ ੨੨੬)

ਇਹ ਕਿਤਾਬ ਪੜ੍ਹਨੀ ਹੋਵੇ, ਪੜ੍ਹ ਲੈਣਾ। ਕਿਤਾਬ ਦਾ ਨਾਂ ਹੈ, 'ਮੇਰੇ ਗੁਰਦੇਵ'। ਪ੍ਰੋਫ਼ੈਸਰ ਪਦਮ ਜੀ ਨੇ ਕਿਤਾਬ ਲਿਖੀ ਹੈ। 'ਮੇਰੇ' ਲਫ਼ਜ਼ ਵਿੱਚ ਵੀ ਬੜਾ ਪਿਆਰ ਹੈ। ਗੁਰੂ ਨਾਨਕ ਕਹਿਣਾ, ਅਲੱਗ ਪਿਆਰ ਹੈ। ਮੇਰਾ ਗੁਰੂ ਨਾਨਕ ਕਹਿਣਾ ਅਲੱਗ ਪਿਆਰ ਹੈ। ਇਸ ਵਿੱਚ ਆਪਣਾਪੰਨ ਆ ਜਾਂਦਾ ਹੈ। ਉਨ੍ਹਾਂ ਦੀ ਕਿਤਾਬ ਦਾ ਨਾਂ ਦਾਸ ਨੂੰ ਬੜਾ ਚੰਗਾ ਲੱਗਿਆ ਹੈ 'ਮੇਰੇ ਗੁਰਦੇਵ'। ਪ੍ਰੋਫ਼ੈਸਰ ਪਦਮ ਜੀ ਦੀ ਇਹ ਕਿਤਾਬ ਦਾ ਨਾਂ ਹੈ ਤੇ ਉਸ ਵਿੱਚ ਦੋ ਪੈਰ੍ਹੇ ਹਨ। ਦਾਸ ਨੂੰ ਬੜੇ ਚੰਗੇ ਲੱਗੇ। ਉਹ ਦੋ ਪੈਰ੍ਹਿਆਂ ਵਿੱਚ ਲਿਖਿਆ ਹੈ, ਗੁਰੂ ਅਰਜਨ ਦੇਵ ਜੀ ਕੋਲ ਇੱਕ ਫ਼ਕੀਰ ਦਰਸ਼ਨ ਕਰਨ ਆਇਆ ਤੇ ਮਹਾਰਾਜ ਜੀ ਦੇ ਹੱਥ ਵਿੱਚ ਕੁਝ ਟਕੇ ਫੜੇ ਹੋਏ ਸੀ। ਇਹ ਫ਼ਕੀਰ ਗੁਰੂ ਅਰਜਨ ਦੇਵ ਜੀ ਮਹਾਰਾਜ ਦੇ ਦਰਸ਼ਨ ਕਰਨ ਆਇਆ। ਉਸ ਨੇ ਝੋਲੀ ਅੱਡੀ। ਲਫ਼ਜ਼ ਜਿਹੜੇ ਫ਼ਕੀਰ ਨੇ ਕਹੇ, ਉਹ ਬੜੇ ਪਿਆਰੇ ਲਫ਼ਜ਼ ਹਨ। ਫ਼ਕੀਰ ਕਹਿਣ ਲੱਗਾ, ਧੰਨ ਗੁਰੂ ਅਰਜਨ ਦੇਵ ਜੀ ਨੂੰ, ਵਲੀ। ਵਲੀ। ਸਾਡੇ ਨਾਲੋਂ ਉਹ ਫ਼ਕੀਰ ਚੰਗਾ ਹੈ। ਵਲੀ, ਮਾਲਕ, ਅਕਾਲ ਪੁਰਖ। ਫ਼ਕੀਰ ਝੋਲੀ ਅੱਡ ਕੇ ਕਹਿੰਦਾ ਹੈ, ਵਲੀ, ਕੁਝ ਖੈਰ ਪਾ ਦਿਓ। ਝੋਲੀ ਅੱਡ ਲਈ। ਵਲੀ, ਕੁਝ ਖੈਰ ਪਾ ਦਿਓ ਤੇ ਮਹਾਰਾਜ ਜੀ ਨੇ ਕੁਝ ਟਕੇ ਫੜੇ ਸੀ। ਟਕੇ ਦੇਣੇ ਅਲੱਗ ਗੱਲ ਹੈ। ਪ੍ਰੋਫ਼ੈਸਰ ਪਦਮ ਨੇ ਲਿਖਿਆ ਹੈ, ਮਹਾਰਾਜ ਜੀ ਨੇ ਆਪਣੀ ਤਲੀ ਤੋਂ ਇੱਕ ਟਕਾ ਚੁੱਕਿਆ। ਕਹਿਣ ਲੱਗੇ, ਕਰ ਝੋਲੀ। ਉਸ ਨੇ ਝੋਲੀ ਕੀਤੀ ਤੇ ਗੁਰੂ ਅਰਜਨ ਦੇਵ ਜੀ ਨੇ ਟਕਾ ਪਾ ਕੇ ਕੀ ਕਿਹਾ, ਕਹਿੰਦੇ, ਇਹ ਟਕਾ

ਗੁਰੂ ਨਾਨਕ ਮਹਾਰਾਜ ਦੇ ਨਾਂ ਦਾ। ਟਕਾ ਦੇਣਾ ਹੋਰ ਗੱਲ ਹੈ ਪਰ ਇਸ ਢੰਗ ਨਾਲ ਦੇਣਾ, ਹੋਰ ਗੱਲ ਹੈ। ਟਕਾ ਉਸ ਦੀ ਝੋਲੀ ਵਿੱਚ ਪਾ ਕੇ ਕਹਿੰਦੇ, ਇਹ ਟਕਾ ਗੁਰੂ ਨਾਨਕ ਮਹਾਰਾਜ ਦੇ ਨਾਂ ਦਾ। ਤੇ ਜਿਹੜੇ ਅਗਲੇ ਲਫ਼ਜ਼ ਅੱਗੇ ਲਿਖੇ ਹਨ। ਇਹ ਟਕਾ ਗੁਰੂ ਨਾਨਕ ਮਹਾਰਾਜ ਦੇ ਨਾਂ ਦਾ, ਜਿਹੜੇ ਆਪ ਅਕਾਲ ਪੁਰਖ ਹੋਏ ਨੇ। ਉਹ ਫ਼ਕੀਰ ਬੜਾ ਖ਼ੁਸ਼। ਗੁਰੂ ਅਰਜਨ ਦੇਵ ਜੀ ਨੇ ਦੂਜਾ ਟਕਾ ਚੁੱਕਿਆ। ਫਿਰ ਉਸ ਫ਼ਕੀਰ ਦੀ ਝੋਲੀ ਵਿੱਚ ਪਾਇਆ। ਕਹਿਣ ਲੱਗੇ, ਦੂਜਾ ਟਕਾ ਗੁਰੂ ਅੰਗਦ ਦੇਵ ਜੀ ਦੇ ਨਾਂ ਦਾ ਜਿਨ੍ਹਾਂ ਨੇ ਹੁਕਮ ਮੰਨ ਕੇ ਸਿੱਖੀ ਨੂੰ ਕਮਾਇਆ ਹੈ। ਦੂਜਾ ਟਕਾ ਉਸ ਦੀ ਝੋਲੀ ਪਾ ਕੇ ਕਹਿੰਦੇ, ਇਹ ਟਕਾ ਗੁਰੂ ਅੰਗਦ ਦੇਵ ਜੀ ਦੇ ਨਾਂ ਦਾ ਜਿਨ੍ਹਾਂ ਨੇ ਹੁਕਮ ਮੰਨ ਕੇ ਸਿੱਖੀ ਨੂੰ ਕਮਾਇਆ ਹੈ। ਫ਼ਕੀਰ ਬੜਾ ਖ਼ੁਸ਼। ਸੰਗਤ ਸੁਣ ਰਹੀ ਹੈ। ਗੁਰੂ ਅਰਜਨ ਦੇਵ ਜੀ ਨੇ ਤੀਜਾ ਟਕਾ ਤਲੀ ਤੋਂ ਚੁੱਕਿਆ। ਤੀਜਾ ਟਕਾ ਪਾ ਕੇ ਕਹਿੰਦੇ, ਤੀਜਾ ਟਕਾ ਗੁਰੂ ਅਮਰਦਾਸ ਜੀ ਦੇ ਨਾਂ ਦਾ ਜਿਨ੍ਹਾਂ ਨੇ ਲੋਕ-ਲਾਜ ਨੂੰ ਪਿੱਛੇ ਛੱਡ ਕੇ ਪ੍ਰੇਮ ਨਾਲ ਗੁਰੂ ਅੰਗਦ ਦੇਵ ਜੀ ਦੀ ਸੇਵਾ ਕੀਤੀ ਹੈ। ਲੋਕ-ਲਾਜ। ਕੁੜਮ ਸਨ। ਕੁੜਮ। ਗੁਰੂ ਅਮਰਦਾਸ ਜੀ ਨੇ ਲੋਕ-ਲਾਜ ਛੱਡ ਦਿੱਤੀ ਤੇ ਕਿ ਕੁੜਮਾਂ ਦਾ ਘਰ ਹੈ। ਮਹਾਰਾਜ ਜੀ ਨੇ ਟਕਾ ਪਾ ਕੇ ਕਿਹਾ, ਇਹ ਟਕਾ ਗੁਰੂ ਅਮਰਦਾਸ ਜੀ ਦੇ ਨਾਂ ਦਾ ਜਿਨ੍ਹਾਂ ਨੇ ਲੋਕ-ਲਾਜ ਛੱਡ ਕੇ ਗੁਰੂ ਮਹਾਰਾਜ ਗੁਰੂ ਅੰਗਦ ਦੇਵ ਜੀ ਦੀ ਸੇਵਾ ਨੂੰ ਕਮਾਇਆ ਹੈ, ਤੇ ਮਹਾਰਾਜ ਨੇ ਚੌਥਾ ਟਕਾ ਫੜਿਆ ਤੇ ਉਹ ਫ਼ਕੀਰ ਦੀ ਝੋਲੀ ਪਾਇਆ। ਕਹਿਣ ਲੱਗੇ, ਚੌਥਾ ਟਕਾ ਗੁਰੂ ਰਾਮਦਾਸ ਜੀ ਦੇ ਨਾਂ ਦਾ ਜਿਨ੍ਹਾਂ ਨੇ ਕਦੀ ਜਵਾਈ ਵਾਲਾ ਰਿਸ਼ਤਾ ਨਹੀਂ ਰੱਖਿਆ। ਸੇਵਕ ਵਾਲਾ ਰਿਸ਼ਤਾ ਰੱਖਿਆ ਹੈ ਅਤੇ ਮਹਾਰਾਜ ਜੀ ਗੁਰੂ ਰਾਮਦਾਸ ਜੀ, ਵੈਰਾਗ ਦਾ ਸਰੂਪ ਹੋਏ ਹਨ। ਹੁਣ ਜਦੋਂ ਚਾਰ ਟਕੇ ਪਾ ਦਿੱਤੇ। ਬਾਕੀ ਟਕੇ ਸੇਵਾਦਾਰ ਨੂੰ ਦੇ ਕੇ ਕਹਿੰਦੇ ਕਿ ਖ਼ਜ਼ਾਨੇ ਪਾ ਦੇ।

ਹੁਣ ਧਿਆਨ ਦੇਣ ਵਾਲੀ ਗੱਲ ਹੈ। ਫ਼ਕੀਰ ਕਹਿਣ ਲੱਗਾ, ਗੁਰੂ ਨਾਨਕ ਸਾਹਿਬ ਦੇ ਨਾਂ ਦਾ ਟਕਾ ਪਾ ਦਿੱਤਾ ਹੈ। ਗੁਰੂ ਅੰਗਦ ਦੇਵ ਜੀ ਦੇ ਨਾਂ ਦਾ ਟਕਾ ਪਾ ਦਿੱਤਾ ਹੈ। ਗੁਰੂ ਅਮਰਦਾਸ ਜੀ ਦੇ ਨਾਂ ਦਾ ਟਕਾ ਪਾ ਦਿੱਤਾ ਹੈ ਗੁਰੂ ਰਾਮਦਾਸ ਜੀ ਦੇ ਨਾਂ ਦਾ ਟਕਾ ਪਾ ਦਿੱਤਾ ਹੈ ਮੈਂ ਕਿਹਾ ਹੈ, ਵਲੀ, ਕੁਝ ਖੈਰ ਪਾਓ। ਉਹ ਫ਼ਕੀਰ ਅੱਗੋਂ ਕੀ ਕਹਿੰਦਾ ਹੈ, ਇੱਕ ਟਕਾ ਆਪਣੇ ਨਾਂ ਦਾ ਵੀ ਪਾ ਦਿਓ। ਆਪਣੇ ਨਾਂ ਦਾ ਟਕਾ ਨਹੀਂ ਪਾਇਆ ਤੇ ਗੁਰੂ ਅਰਜਨ ਦੇਵ ਜੀ ਦੋਵੇਂ ਹੱਥ ਜੋੜ ਕੇ ਕਹਿੰਦੇ, ਮੈਂ ਆਪਣੇ ਨਾਂ ਦਾ ਟਕਾ ਕਿਵੇਂ ਪਾਵਾਂ ? ਮੈਂ ਤਾਂ ਅਜੇ ਸਿੱਖੀ ਨੂੰ ਕਮਾਉਣ ਲਈ ਤੁਰਿਆ ਹਾਂ। ਗੁਰੂ ਨਾਨਕ ਮਹਾਰਾਜ ਕਿਰਪਾ ਕਰਨ, ਮੈਂ ਸਿੱਖੀ ਨੂੰ ਕਮਾਉਣ ਜੋਗਾ ਬਣ ਜਾਵਾਂ। ਵੇਖੋ, ਨਿਮਰਤਾ। ਆਪਣਾ ਟਕਾ ਨਹੀਂ ਪਾਇਆ। ਮੈਂ ਅਜੇ ਸਿੱਖੀ ਨੂੰ ਕਮਾਉਣ ਤੁਰਿਆ ਹਾਂ। ਹੈ ਪ੍ਰਤੱਖ ਹਰਿ ਨੇ।

ਇਹ ਜਦੋਂ ਦਾਸ ਬਚਨ ਪੜ੍ਹ ਰਿਹਾ ਸੀ ਤੇ ਦਾਸ ਨੂੰ ਬਾਬਾ ਨੰਦ ਸਿੰਘ ਜੀ ਦਾ ਸਮਾਂ ਯਾਦ ਆ ਗਿਆ। ਕਿਸੇ ਨੇ ਬਾਬਾ ਨੰਦ ਸਿੰਘ ਜੀ ਨੂੰ ਮਿਹਣਾ ਮਾਰਿਆ ਜਾਂ ਵੈਸੇ ਕਹਿ ਦਿੱਤਾ,

ਕਿ ਟੋਆ ਪੁੱਟ ਕੇ ਕਿਉਂ ਬੈਠਦੇ ਹੋ ? ਬਾਬਾ ਜੀ ਟੋਆ ਪੁੱਟ ਕੇ ਬੈਠਦੇ ਸੀ। ਗੁਰੂ ਅਰਜਨ ਦੇਵ ਜੀ ਦੇ ਬਚਨ ਨਾਲ ਉਹ ਬਚਨ ਯਾਦ ਆ ਗਿਆ। ਕਿਸੇ ਨੇ ਕਹਿ ਦਿੱਤਾ, ਬਾਬਾ ਜੀ ਟੋਆ ਪੁੱਟ ਕੇ ਕਿਉਂ ਬੈਠਦੇ ਹੋ ? ਵੇਖੋ, ਬਾਬਾ ਨੰਦ ਸਿੰਘ ਜੀ ਦੀ ਕਮਾਈ ਕਿੰਨੀ ? ਬਾਬਾ ਮਹਾਂ ਹਰਨਾਮ ਸਿੰਘ ਜੀ ਭੁੱਚੋ ਸਾਹਿਬ ਵਾਲਿਆਂ ਨੇ ਪੁੱਛਿਆ, ਨੰਦ ਸਿਆਂ, ਕਿੰਨਾ ਨੇਮ ? ਹੱਥ ਜੋੜ ਕੇ ਕਹਿੰਦੇ, ਗੁਰੂ ਨਾਨਕ ਮਹਾਰਾਜ ਦੀ ਕਿਰਪਾ ਨਾਲ 22 ਘੰਟੇ। ਅੱਗੋਂ ਬਾਬਾ ਮਹਾਂ ਹਰਨਾਮ ਸਿੰਘ ਜੀ ਨੇ ਕਿਹਾ, ਦੋ ਘੰਟੇ ਦਾ ਲੇਖਾ ਤੂੰ ਦੇਵੇਂਗਾ ਜਾਂ ਮੈਂ ਦੇਵਾਂਗਾ। 24 ਘੰਟੇ ਨੇਮ, ਇੱਕ ਸਵਾਸ ਖ਼ਾਲੀ ਨਹੀਂ, ਪਰ ਮਨ ਕਿੱਥੇ ? ਕਿਸੇ ਨੇ ਆਖਿਆ, ਬਾਬਾ ਜੀ ਟੋਆ ਪੁੱਟ ਕੇ ਕਿਉਂ ਬੈਠਦੇ ਹੋ ? ਬਾਬਾ ਜੀ ਕਹਿਣ ਲੱਗੇ, ਸੰਗਤ ਵਿੱਚੋਂ ਕਿਸੇ ਬਖ਼ਸ਼ੇ ਦੀ ਧੂੜੀ ਮੇਰੇ 'ਤੇ ਪੈ ਜਾਵੇ ਤੇ ਗੁਰੂ ਨਾਨਕ ਮਹਾਰਾਜ ਮੈਨੂੰ ਵੀ ਆਪਣਾ ਸਿੱਖ ਬਣਾ ਲੈਣ।

ਦੱਸੋ, ਗੁਰੂ ਅਰਜਨ ਦੇਵ ਜੀ ਮਾਲਕ ਹਨ, ਪ੍ਰਤੱਖ ਹਰਿ ਹਨ। ਕਹਿੰਦੇ, ਆਪਣਾ ਟਕਾ ਕਿਵੇਂ ਪਾਵਾਂ, ਮੈਂ ਅਜੇ ਸਿੱਖੀ ਕਮਾਉਣ ਤੁਰਿਆ ਹਾਂ। ਮੈਂ ਤਾਂ ਸਿੱਖੀ ਕਮਾਉਣੀ ਕਿਵੇਂ ਹੈ, ਉਸ 'ਤੇ ਕਿਤੇ ਚੱਲ ਪਵਾਂ।

ਇੱਕ ਛੋਟਾ ਜਿਹਾ ਹੋਰ ਜ਼ਿਕਰ ਹੈ। ਪਿਤਾ ਜੀ ਕਲਗੀਧਰ ਜੀ ਨੇ ਬੜੀ ਸੁਮੱਤ ਪਾਈ ਹੈ। ਅੱਜ ਕੋਸ਼ਿਸ਼ ਕਰਿਓ ਜਿੰਨਾ ਕੁ ਗ਼ੁੱਸਾ, ਗਰਮੀ ਆ ਜਾਣੀ, ਸੁਭਾਅ ਵਿੱਚ, ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਦਾ ਧਿਆਨ ਧਰਕੇ ਮਹਾਰਾਜ ਜੀ ਦੇ ਚਰਨਾਂ ਵਿੱਚ ਛੱਡ ਦੇਣਾ। ਬਾਰ੍ਹਵੀਂ ਕਲਾਸ ਵਿੱਚ ਬੜਾ ਅਨੰਦ ਹੈ। ਕੋਈ ਵੱਡੀ ਤੋਂ ਵੱਡੀ ਮਹਾਰਾਜ ਸੇਵਾ ਲੈ ਲੈਣ, ਇਸ ਦਾ ਜਨਮ ਹੀ ਨਹੀਂ ਹੋਣ ਦੇਣਾ। ਕੋਈ ਤਾਕਤ ਪਿੱਛੇ ਕੰਮ ਕਰਵਾ ਰਹੀ ਹੈ। ਮੈਂ ਤਾਂ ਕੁਝ ਵੀ ਨਹੀਂ। ਕੋਸ਼ਿਸ਼ ਕਰੋ, ਤੁਹਾਡੇ ਸਾਹਮਣੇ ਘਟੀਆ ਤੋਂ ਘਟੀਆ ਬੰਦਾ ਵੀ ਆ ਗਿਆ ਹੈ ਤੇ ਇਸ ਬਾਰੇ ਬਾਬਾ ਕੁੰਦਨ ਸਿੰਘ ਜੀ ਵਾਲਾ ਇਸ਼ਾਰਾ ਧਾਰਨ ਕਰਿਓ, ਬਾਬਾ ਜੀ ਕਹਿੰਦੇ ਸੀ ਕੋਈ ਬੰਦਾ ਹਲਕੇ ਜੀਵਨ ਵਾਲਾ ਵੀ ਤੁਹਾਡੇ ਸਾਹਮਣੇ ਆ ਗਿਆ ਹੈ ਤੇ ਭਾਵਨਾ ਇਹ ਰੱਖਣੀ ਹੈ, ਹੇ ਗੁਰੂ ਰਾਮਦਾਸ ਜੀ, ਜਿਸ ਦਿਨ ਤੁਹਾਡੀ ਇਸ 'ਤੇ ਨਦਰਿ ਹੋ ਗਈ, ਇਸ ਨੇ ਸਾਡੇ ਤੋਂ ਵੀ ਅੱਗੇ ਲੰਘ ਜਾਣਾ ਹੈ। ਇਸ ਦਾ ਕੀ ਅਨੰਦ ਹੈ।

*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

(ਅੰਗ ੧੧੦੨)

ਇੱਕ ਹੋਰ ਵੇਰਵਾ ਮਹਾਰਾਜ ਜੀ ਨੇ ਦਿੱਤਾ ਹੈ :

*ਮਿਲਿ ਪਾਣੀ ਜਿਉ ਹਰੇ ਬੂਟ॥* (ਅੰਗ ੧੧੮੧)

ਬੂਟ ਕਹਿੰਦੇ ਹਨ ਬੂਟਿਆਂ ਨੂੰ। ਜਿਵੇਂ ਪਾਣੀ ਮਿਲਦਾ ਹੈ ਤੇ ਬੂਟੇ ਹਰੇ ਹੋ ਜਾਂਦੇ ਹਨ।

*ਮਿਲਿ ਪਾਣੀ ਜਿਉ ਹਰੇ ਬੂਟ॥ ਸਾਧਸੰਗਤਿ ਤਿਉ ਹਉਮੈ ਛੂਟ॥*

*ਗੁਰਮਤਿ ਰਿਦੈ ਗਰੀਬੀ ਆਵੈ॥*

## *ਤ੍ਰਿਭਵਣ ਢੂਢੀ ਸਜਣਾ*

ਸਾਰੇ ਭਵਨਾਂ ਵਿੱਚ ਮਾੜਾ ਕਾਮ ਵੀ ਹੈ। ਮਾੜਾ ਲੋਭ ਵੀ ਹੈ। ਮਾੜਾ ਮੋਹ ਵੀ ਹੈ, ਪਰ ਬਾਣੀ ਵਿੱਚ ਇੱਕ ਗੱਲ ਕਹੀ ਹੈ :

*ਤ੍ਰਿਭਵਣ ਢੂਢੀ ਸਜਣਾ ਹਉਮੈ ਬੁਰੀ ਜਗਤਿ॥* (ਅੰਗ ੧੦੯੮)
*ਗੁਰਮਤਿ ਰਿਦੈ ਗਰੀਬੀ ਆਵੈ॥*

ਇੱਕ ਹੋਰ ਬੜਾ ਪਿਆਰਾ ਬਚਨ ਹੈ, ਪਰ ਹੈ ਬੜੀ ਜੁੜੀ ਰੂਹ ਦਾ। ਜੁੜੀ ਰੂਹ ਦਾ ਨਾਂ ਕੀ ਹੈ ? ਭਾਈ ਨੰਦ ਲਾਲ ਜੀ। ਇੱਕ ਬੜਾ ਵੱਡਾ ਗੁਣ ਸੀ ਜਿਹੜਾ ਦਾਸ ਨੇ ਪੜ੍ਹਿਆ ਹੈ। ਭਾਈ ਨੰਦ ਲਾਲ ਜੀ ਨੇ ਕਿਧਰੇ ਜਾਣਾ ਹੋਵੇ, ਕੋਈ ਕੰਮ ਕਰਨਾ ਹੋਵੇ, ਪਹਿਲਾਂ ਕਲਗੀਧਰ ਪਿਤਾ ਜੀ ਦੇ ਦਰਸ਼ਨ ਕਰਕੇ, ਫਿਰ ਕੋਈ ਕੰਮ ਕਰਨਾ ਪਹਿਲਾਂ ਦਰਸ਼ਨ ਕਰਦੇ ਸੀ। ਫਿਰ ਕੰਮ ਕਰਦੇ ਸੀ। ਇੱਕ ਮਨ ਵਿੱਚ ਐਸੀ ਵਿਲ ਪਾਵਰ ਸੀ ਕਿ ਜੇ ਮੈਂ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਕਰਕੇ ਕੋਈ ਕੰਮ ਕਰਾਂਗਾ ਤੇ ਸਿੱਧਾ ਪਵੇਗਾ ਤੇ ਜੇ ਮੈਂ ਦਰਸ਼ਨ ਨਾ ਕਰਕੇ ਕੋਈ ਵੀ ਕੰਮ ਕਰਾਂਗਾ ਤੇ ਸਿੱਧਾ ਹੀ ਨਹੀਂ ਪੈਣਾ। ਦਾਸ ਨੇ ਸੰਗਤ ਵਿੱਚ ਇੱਕ ਗੁਰਮੁਖ ਪਿਆਰਾ ਦੇਖਿਆ ਹੈ, ਉਸ ਦੇ ਅੰਦਰ ਐਸਾ ਨਿਰਮਲ ਭੈਅ ਬਣਿਆ ਹੈ ਕਿ ਮੈਂ ਸੁਖਮਨੀ ਸਾਹਿਬ ਦਾ ਪਾਠ ਪੂਰਾ ਕਰਕੇ ਹੀ ਫਿਰ ਦਿਨੇ ਕੋਈ ਕੰਮ ਕਰਨਾ ਹੈ। ਅਗਰ ਕੋਈ ਬਹੁਤ ਹੀ ਜ਼ਿਆਦਾ ਜ਼ਰੂਰੀ ਫੋਨ ਸੁਣਨਾ ਹੈ ਜਾਂ ਕੋਈ ਕੰਮ ਕਰਨਾ ਹੈ ਤੇ ਤਾਂ ਵੀ ਘੱਟੋ-ਘੱਟ ਜਦ ਤੱਕ ਛੇ ਅਸਟਪਦੀਆਂ ਨਾ ਕਰ ਲਵੇ ਤਾਂ ਉਸ ਤੋਂ ਪਹਿਲਾਂ ਕੋਈ ਫੋਨ ਨਹੀਂ ਸੁਣਦਾ। ਨਿਰਮਲ ਭੈਅ ਹੈ ਕਿ ਛੇ ਅਸਟਪਦੀਆਂ ਕਰਨ ਤੋਂ ਪਹਿਲਾਂ ਫੋਨ ਸੁਣ ਲਿਆ ਤੇ ਕੋਈ ਬੁਰੀ ਖ਼ਬਰ ਹੀ ਆਉਣੀ ਹੈ। ਉਸ ਦੇ ਮਨ ਦੀ ਸ਼ਰਧਾ ਹੈ ਕਿ ਛੇ ਅਸਟਪਦੀਆਂ ਕਰਕੇ ਹੀ ਫੋਨ ਸੁਣਨਾ ਹੈ ਤੇ ਸਤਿਗੁਰੂ ਜੀ ਨੇ ਕੋਈ ਮਾੜੀ ਖ਼ਬਰ ਵਾਲਾ ਫ਼ੋਨ ਫਿਰ ਆਉਣ ਹੀ ਨਹੀਂ ਦੇਣਾ।

ਭਾਈ ਨੰਦ ਲਾਲ ਜੀ ਦੇ ਅੰਦਰ ਐਸੀ ਸ਼ਰਧਾ ਸੀ ਕਿ ਪਹਿਲਾਂ ਕਲਗੀਧਰ ਜੀ ਦੇ ਦਰਸ਼ਨ ਕਰਦੇ ਸਨ ਤੇ ਫਿਰ ਕੋਈ ਦੁਨਿਆਵੀ ਕੰਮ ਸ਼ੁਰੂ ਕਰਦੇ ਸਨ ਇਤਿਹਾਸ ਵਿੱਚ ਲਿਖਿਆ ਹੈ, ਇੱਕ ਦਿਨ ਭਾਈ ਨੰਦ ਲਾਲ ਜੀ ਨੇ ਕਿਤੇ ਜਾਣਾ ਸੀ ਆਮ ਰੁਟੀਨਾ ਵਿੱਚ ਦਰਸ਼ਨ ਕਰਨ ਜਾਂਦੇ ਸੀ, ਸਾਢੇ ਤਿੰਨ-ਚਾਰ ਵਜੇ ਪਰ ਉਸ ਦਿਨ ਜਾਣਾ ਸੀ, ਡੇਢ ਵਜੇ, ਕਿਤੇ ਕੰਮ। ਕਹਿੰਦੇ ਕਰੀਏ ਕੀ ? ਕਲਗੀਧਰ ਜੀ ਦੇ ਦੀਵਾਨ ਦਾ ਟਾਈਮ ਨਹੀਂ। ਅਜੇ ਡੇਢ ਵਜਾ ਹੈ ਤੇ ਮੈਂ ਕਿਧਰੇ ਜਾਣਾ ਹੈ। ਕੀ ਕਰਾਂ ? ਚਲੇ ਗਏ ਉਥੇ। ਇਤਿਹਾਸ ਵਿੱਚ ਲਿਖਿਆ ਹੈ, ਕਲਗੀਧਰ ਮਹਾਰਾਜ ਜੀ ਸ਼ਬਦ ਦਾ ਅਭਿਆਸ ਕਰ ਰਹੇ ਸੀ। ਹੈ ਤਾਂ ਆਪ ਹੀ ਅਕਾਲ ਪੁਰਖ ਦਾ ਰੂਪ ਹਨ, ਪਰ ਫਿਰ ਵੀ ਅਭਿਆਸ। ਇਹ ਹੁਣ ਸਮਝ ਲੈਣਾ। ਮਹਾਰਾਜ ਜੀ ਖੁੱਲ੍ਹੇ ਪੰਡਾਲ ਵਿੱਚ ਬਾਅਦ ਵਿੱਚ ਆਉਂਦੇ ਸੀ। ਪਹਿਲਾਂ ਇਕੱਲੇ ਕਮਰੇ ਵਿੱਚ

ਅਭਿਆਸ ਵਿੱਚ ਬੈਠਦੇ ਸੀ। ਮਹਾਰਾਜ ਜੀ ਬੈਠੇ। ਭਾਈ ਨੰਦ ਲਾਲ ਜੀ ਕਹਿੰਦੇ, ਮੈਂ ਜਾਣਾ ਹੈ ਤੇ ਮਹਾਰਾਜ ਜੀ ਨੇ ਦੀਵਾਨ ਵਿੱਚ ਚਾਰ-ਸਾਢੇ ਚਾਰ ਬਾਹਰ ਆਉਣਾ ਹੈ, ਦੀਵਾਨ ਵਿੱਚ। ਅਜੇ ਡੇਢ ਵੱਜਾ ਹੈ। ਦਰਸ਼ਨ ਕਿਵੇਂ ਕਰਾਂ ? ਪੋਲਾ ਜਿਹਾ ਬੂਹਾ ਖੜਕਾਇਆ। ਜਦੋਂ ਬੂਹਾ ਖੜਕਾਇਆ ਤੇ ਅੰਦਰੋਂ ਅਵਾਜ਼ ਆਈ, ਕੌਣ ਹੈ ? ਇੱਧਰੋਂ ਨੰਦ ਲਾਲ ਜੀ ਕਹਿੰਦੇ, ਮੈਂ ਹਾਂ। ਹਉਮੈ। ਅੰਦਰੋਂ ਅਵਾਜ਼ ਆਈ ਹੈ, ਕਿ ਕੌਣ ਹੈ ਤੇ ਭਾਈ ਨੰਦ ਲਾਲ ਜੀ ਕਹਿੰਦੇ, ਮੈਂ ਹਾਂ। ਅੰਦਰੋਂ ਅਵਾਜ਼ ਆਈ, ਜਿੱਥੇ ਮੈਂ ਹੈ ਉਥੇ ਗੁਰੂ ਦਾ ਬੂਹਾ ਨਹੀਂ ਖੁੱਲ੍ਹਦਾ। ਧਿਆਨ ਦੇਣਾ। ਜਿੱਥੇ ਮੈਂ ਹੈ ਉਥੇ ਗੁਰੂ ਦਾ ਬੂਹਾ ਨਹੀਂ ਖੁੱਲ੍ਹਦਾ।

*ਗੁਰਮਤਿ ਰਿਦੈ ਗਰੀਬੀ ਆਵੈ॥*

ਭਾਈ ਨੰਦ ਲਾਲ ਜੀ ਨੇ ਸਮਝ ਲਿਆ, ਕੰਮ ਗ਼ਲਤ ਹੋ ਗਿਆ ਹੈ। ਕਹਿਣਾ ਤਾਂ ਸੀ ਆਪ ਜੀ ਦਾ ਦਾਸ ਹਾਂ। ਕਹਿਣਾ ਸੀ ਸੇਵਕ ਹਾਂ। ਮੈਂ ਕੀ ਕਹਿ ਦਿੱਤਾ। ਮੈਂ ਹਾਂ। ਚਲੋ ਹਿੰਮਤ ਕੀਤੀ। ਦੁਬਾਰਾ ਬੂਹਾ ਖੜਕਾਇਆ। ਅੰਦਰੋਂ ਅਵਾਜ਼ ਆਈ, ਕੌਣ ਹੈ ? ਪਹਿਲਾਂ ਕਿਹਾ ਸੀ, ਮੈਂ ਹਾਂ। ਮਹਾਰਾਜ ਜੀ ਨੇ ਕਿਹਾ ਕਿ ਜਿੱਥੇ ਮੈਂ ਹੈ ਤੇ ਉਥੇ ਗੁਰੂ ਦਾ ਬੂਹਾ ਨਹੀਂ ਖੁੱਲ੍ਹਦਾ। ਹੁਣ ਦੂਜੀ ਵਾਰੀ ਬੂਹਾ ਖੜਕਾਇਆ ਤੇ ਅੰਦਰੋਂ ਅਵਾਜ਼ ਆਈ, ਕੌਣ ਹੈ ? ਤੇ ਭਾਈ ਨੰਦ ਲਾਲ ਜੀ ਕਹਿੰਦੇ, ਤੂੰ ਹੀ ਤੂੰ। ਤੇ ਅੰਦਰੋਂ ਕੀ ਅਵਾਜ਼ ਆਈ, ਇਹ ਜਿਹੜਾ ਤੂੰ ਹੀ ਤੂੰ ਬੋਲਿਆ ਹੈ ਇਸ ਵਿੱਚ ਚਲਾਕੀ ਛੁੱਪੀ ਹੋਈ ਹੈ। ਬਹੁਤ ਧਿਆਨ ਦੇਣਾ। ਭਾਈ ਨੰਦ ਲਾਲ ਜੀ ਕਹਿੰਦੇ, ਤੂੰ ਹੀ ਤੂੰ। ਅੰਦਰੋਂ ਮਹਾਰਾਜ ਜੀ ਕਹਿੰਦੇ, ਚਲਾਕੀ ਛੁੱਪੀ ਹੋਈ ਹੈ। ਜਿੱਥੇ ਚਲਾਕੀ ਤੇ ਸਿਆਣਪ ਹੈ, ਉਸ ਵਾਸਤੇ ਵੀ ਗੁਰੂ ਦਾ ਬੂਹਾ ਨਹੀਂ ਖੁੱਲ੍ਹਦਾ। ਧਿਆਨ ਦੇਣਾ।



*ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥*

(ਜਪੁ ਜੀ ਸਾਹਿਬ)

*ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥*
*ਨਾ ਤੂ ਆਵਹਿ ਵਸਿ ਬੇਦ ਪੜਾਵਣੇ॥*
*ਨਾ ਤੂ ਆਵਹਿ ਵਸਿ ਤੀਰਥਿ ਨਾਈਐ॥*
*ਨਾ ਤੂ ਆਵਹਿ ਵਸਿ ਧਰਤੀ ਧਾਈਐ॥*
*ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥*
*ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥*
*ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥*
*ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥*

(ਅੰਗ ੯੬੨)

ਦਿਲ ਕਰਦਾ ਸੀ, ਪ੍ਰਮਾਣ ਦੇਈਏ।

*ਬਹੁਤੁ ਸਿਆਣਪ ਜਮ ਕਾ ਭਉ ਬਿਆਪੈ॥*

(ਅੰਗ ੨੬੫)

ਆਪ ਜੀ ਨੂੰ ਬੇਨਤੀ ਹੈ ਕਿ ਭੋਲਾਪੰਨ ਰੱਖਿਆ ਕਰੋ। ਬਹੁਤੀ ਸਿਆਣਪ ਮਾਰੇਗੀ। ਉਸ ਤੇ ਡੋਰੀ ਛੱਡਿਆ ਕਰੋ। ਲਿਖਿਆ ਹੈ, ਜ਼ਿਕਰ ਕਿ ਭਾਈ ਨੰਦ ਲਾਲ ਜੀ ਮਾਯੂਸ ਹੋ ਗਏ। ਮਾਯੂਸ ਹੋ ਕੇ ਅੱਖਾਂ ਵਿੱਚ ਜਲ ਆ ਗਿਆ। ਜਲ ਆਉਣ ਤੋਂ ਬਾਅਦ ਲਿਖਿਆ ਹੈ, ਹਉਕੇ ਆਉਣ ਲੱਗ ਪਏ। ਹੰਝੂ ਵਹਿ ਤੁਰੇ। ਹਉਕੇ ਆਉਣ ਲੱਗ ਪਏ। ਜਦੋਂ ਹੰਝੂ ਵਹਿ ਤੁਰੇ। ਅੰਦਰੋਂ ਅਵਾਜ਼ ਆਈ। ਦਰਵਾਜ਼ੇ 'ਤੇ ਕੌਣ ਰੋ ਰਿਹਾ ਹੈ ? ਬਾਹਰੋਂ ਭਾਈ ਨੰਦ ਲਾਲ ਜੀ ਕਹਿੰਦੇ, ਜੀ ਹੁਣ ਕੀ ਦੱਸਾਂ ਕੌਣ ਰੋ ਰਿਹਾ ਹੈ, ਮੈਂ ਰੋ ਰਿਹਾ ਹਾਂ ਕਿ ਤੂੰ ਰੋ ਰਿਹਾ ਹੈ। ਐਹ ਨੰਦ ਲਾਲ ਤੂੰ ਇਤਨਾ ਅਗਿਆਨੀ ਇਤਨਾ ਅਨਜਾਣ ਮੈਨੂੰ ਨਹੀਂ ਪਤਾ ਕਿ ਮੈਂ ਕੌਣ ਹਾਂ। ਕਿਰਪਾ ਕਰੋ, ਬੂਹਾ ਖੋਲ੍ਹੋ। ਅੱਜ ਤੱਕ ਜਿਸ ਨੰਦ ਲਾਲ ਨੂੰ ਪਤਾ ਹੀ ਨਹੀਂ ਲੱਗਾ, ਮੈਂ ਕੌਣ ਹਾਂ, ਪਹਿਲਾਂ ਬੂਹਾ ਖੋਲ੍ਹ ਕੇ ਦੱਸ ਦਿਓ, ਕੌਣ ਰੋ ਰਿਹਾ ਹੈ। ਮੈਨੂੰ ਪਤਾ ਹੀ ਨਹੀਂ। ਮੈਨੂੰ ਸਮਝ ਹੀ ਨਹੀਂ ਆ ਰਿਹਾ, ਗੁਰੂ ਨੂੰ ਕਿਵੇਂ ਰਿਝਾਵਾਂ ? ਸਭ ਹਉਮੈ ਖ਼ਤਮ। ਜਦੋਂ ਸਭ ਖ਼ਤਮ ਹੋ ਗਈ। ਕੀ ਕਹਾਂ ? ਕਿਵੇਂ ਚੱਲਾਂ ? ਮਰਨ ਦੀ ਦੇਰ ਸੀ ਹਉਮੈ ਦੀ। ਜਦੋਂ ਮਰ ਗਈ ਹਉਮੈ। ਜਦੋਂ ਮੈਂ ਕਿਹਾ ਤਾਂ ਵੀ ਝਿੜਕਾਂ ਤੇ ਜਦੋਂ ਤੂੰ ਹੀ ਤੂੰ ਕਿਹਾ, ਤਾਂ ਵੀ ਝਿੜਕਾਂ। ਕੀ ਕਰਾਂ ? ਕੀ ਬੋਲਾਂ ? ਕਿਵੇਂ ਚੱਲਾਂ ? ਐਨਾ ਨਿੱਲ ? ਜਦੋਂ ਸਭ ਅੰਦਰੋਂ ਖ਼ਤਮ ਹੋ ਗਿਆ, ਨਾਲ ਹੀ ਬੂਹਾ ਖੁੱਲ੍ਹ ਗਿਆ। ਨਾਲ ਹੀ ਬੂਹਾ ਖੋਲ੍ਹ ਕੇ ਗਲਵਕੜੀ ਵਿੱਚ ਲੈ ਲਿਆ, ਕਹਿੰਦੇ ਇਹੋ ਭੇਤ ਹੈ, ਨੰਦ ਲਾਲ ਜਿਹੜਾ ਅੱਜ ਤੈਨੂੰ ਦੇਣਾ ਚਾਹੁੰਦੇ ਸੀ। ਜਿਸ ਦਿਨ ਮੈਂ ਖ਼ਤਮ ਹੋ ਗਈ, ਬੂਹੇ ਖੁੱਲ੍ਹ ਜਾਂਦੇ ਹਨ। ਜਿਸ ਦਿਨ ਅੰਦਰੋਂ ਖ਼ਤਮ ਹੋ ਗਿਆ, ਮੈਂ ਕੁਝ ਨਹੀਂ, ਉਸ ਦਿਨ ਬੂਹੇ ਖੁੱਲ੍ਹ ਜਾਂਦੇ ਹਨ। ਸਤਿਗੁਰੂ ਜੀ ਸਭ 'ਤੇ ਕਿਰਪਾ ਕਰਨ। ਇਹ ਗੁਰੂ ਨਾਨਕ ਦੇਵ ਦੇ ਸਕੂਲ ਦੀ ਬਾਰ੍ਹਵੀਂ ਕਲਾਸ ਹੈ, ਸਭ ਤੋਂ ਵੱਡਾ ਰੋਗ—ਹਉਮੈ, ਇਸ ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਇਹ ਪੰਕਤੀਆਂ ਪੜ੍ਹਦਿਆਂ ਆਪਣੀ ਵੀ ਅਰਦਾਸ ਕਰੀਏ ਤਰਲਾ ਪਾਈਏ ਕਿ ਸਤਿਗੁਰੂ ਜੀ ਸਾਡੇ ਤੇ ਵੀ ਤਰਸ ਕਰਨ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੧੯੪)



# ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

## ਤੇਰ੍ਹਵੀਂ ਕਲਾਸ

# ਦੈਵੀ ਗੁਣ ਆਉਣੇ ਸ਼ੁਰੂ ਹੋ ਜਾਂਦੇ ਹਨ

ਇੱਕ ਪ੍ਰਕਰਨ ਦੀ ਮਹਾਰਾਜ ਜੀ ਸੇਵਾ ਲੈ ਰਹੇ ਹਨ। ਜਿਵੇਂ ਇਸ ਦੁਨੀਆਂ ਦੇ ਦੁਨਿਆਵੀ ਪੜ੍ਹਾਈ ਦੇ ਸਕੂਲ ਹਨ ਇਸ ਤਰ੍ਹਾਂ ਗੁਰੂ ਨਾਨਕ ਦੇਵ ਜੀ ਦਾ ਵੀ ਸਕੂਲ ਹੈ। ਉਸ ਦੀਆਂ ਵੀ ਕਲਾਸਾਂ ਹਨ। ਜਿੰਨੇ ਵੀ ਭਗਤ ਜਿਹੜੀ-ਜਿਹੜੀ ਕਲਾਸ ਵਿੱਚ ਵਿਚਰਦੇ ਰਹੇ, ਉਸ ਅਵਸਥਾ ਦੀ ਬਾਣੀ ਉਨ੍ਹਾਂ ਦੇ ਹਿਰਦੇ ਵਿੱਚੋਂ ਨਿਕਲਦੀ ਰਹੀ। ਦਾਸ ਕਈ ਵਾਰ ਹੈਰਾਨ ਹੁੰਦਾ ਹੈ। ਕਬੀਰ ਜੀ ਇੱਕ ਜਗ੍ਹਾ ਕਹਿੰਦੇ ਹਨ :

*ਕਬੀਰ ਕੇਸੋ ਕੇਸੋ ਕੂਕੀਐ*



ਵਾਹਿਗੁਰੂ ਨੂੰ ਬੋਲ ਉੱਚੀ ਉੱਚੀ। ਕੂਕ।

*ਨਾ ਸੋਈਐ ਅਸਾਰ॥*

ਇਹ ਵੀ ਕੋਈ ਕਲਾਸ ਹੋਵੇਗੀ। ਕੋਈ ਕਲਾਸ ਹੋਵੇਗੀ, ਕੂਕਣ ਦੀ। ਉਸ ਕਲਾਸ ਵਿੱਚੋਂ ਕਬੀਰ ਸਾਹਿਬ ਲੰਘੇ, ਤੇ ਫਿਰ ਉਨ੍ਹਾਂ ਨੇ ਉਚਾਰਿਆ :

*ਕਬੀਰ ਕੇਸੋ ਕੇਸੋ ਕੂਕੀਐ ਨ ਸੋਈਐ ਅਸਾਰ॥*
*ਰਾਤਿ ਦਿਵਸ ਕੇ ਕੂਕਨੇ ਕਬਹੂ ਕੇ ਸੁਨੈ ਪੁਕਾਰ॥*

(ਅੰਗ ੧੩੭੬)

ਉਹੋ ਕਬੀਰ ਜੀ ਕਿਸੇ ਵੇਲੇ ਇਸ ਕਲਾਸ ਵਿੱਚ ਆ ਗਏ, ਜਿੱਥੇ ਕੂਕਣ ਦੀ ਲੋੜ ਹੀ ਨਹੀਂ, ਅੰਦਰ ਹੀ ਚੱਲ ਪਿਆ ਹੈ। ਫਿਰ ਉਚਾਰਿਆ :

*ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ॥*
*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥*

(ਅੰਗ ੧੩੭੪)

ਜਿਸ ਨੂੰ ਕੂਕ ਰਿਹਾ ਹੈਂ, ਕੀ ਉਹ ਬਹਿਰਾ ਹੈ ? ਉਹ ਤਾਂ ਤੇਰੇ ਦਿਲ ਵਿੱਚ ਹੀ ਹੈ।

ਕੂਕਣ ਵਾਲੀ ਕਲਾਸ ਵਿੱਚੋਂ ਲੰਘੇ ਤੇ ਲਿਖਿਆ ਕੂਕ। ਫਿਰ ਕਬੀਰ ਜੀ ਜਦੋਂ ਉਸ ਕਲਾਸ ਵਿੱਚੋਂ ਲੰਘੇ ਕਿ ਜਿਸ ਨੂੰ ਕੂਕਦਾ ਪਿਆ ਹੈਂ, ਉਹ ਤੇਰੇ ਅੰਦਰ ਹੀ ਹੈ।

*ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ॥*

ਇਹ ਹੋਣਗੀਆਂ ਕਲਾਸਾਂ। ਭਗਤ ਵੀ ਵਿਚਰੇ ਹੋਣਗੇ। ਇਹ ਕੋਈ ਛੋਟੀ ਜਿਹੀ ਗੱਲ ਹੈ, ਕਬੀਰ ਸਾਹਿਬ ਇਸ ਕਲਾਸ ਵਿੱਚੋਂ ਵਿਚਰੇ ਹੋਣਗੇ ਤੇ ਕਹਿ ਦਿੱਤਾ :

*ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*

(ਅੰਗ ੧੩੬੪)

ਇਹ ਵੀ ਕੋਈ ਕਲਾਸ ਹੋਵੇਗੀ, ਇਸ ਕਲਾਸ ਵਿੱਚੋਂ ਨਿਕਲੇ ਹੋਣਗੇ। ਫਿਰ ਕਹਿੰਦੇ :

*ਕਬੀਰ ਕੂਕਰੁ ਰਾਮ ਕੋ*

ਮੈਂ ਰਾਮ ਦਾ ਕੁੱਤਾ ਹਾਂ।

*ਮੁਤੀਆ ਮੇਰੋ ਨਾਉ॥*

*ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥*

(ਅੰਗ ੧੩੬੮)

ਉਹ ਕਬੀਰ ਸਾਹਿਬ ਆਪਣੇ ਆਪ ਨੂੰ ਰਾਮ ਦਾ ਕੁੱਤਾ ਕਹਿਣ ਵਾਲੇ ਤੇ ਇੱਕ ਵਾਰੀ ਇਹੋ ਜਿਹੀ ਕਲਾਸ ਵਿੱਚ ਪਹੁੰਚੇ ਹੋਣਗੇ ਜਿੱਥੇ ਆ ਕੇ ਮੈਂ ਤੇ ਰਾਮ ਇੱਕ ਹੀ ਹੋ ਗਏ ਹਾਂ। ਹੱਦ ਹੋ ਗਈ। ਉਹੋ ਕਬੀਰ ਸਾਹਿਬ ਕਹਿੰਦੇ, 'ਕੂਕਰ ਰਾਮ ਕੋ' ਤੇ ਉਹੋ ਕਬੀਰ ਸਾਹਿਬ ਕਹਿੰਦੇ :

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

(ਅੰਗ ੯੬੯)

ਕਬੀਰ ਜੀ ਇੱਕ ਜਗ੍ਹਾ ਤੇ ਕਹਿੰਦੇ ਹਨ ਕਿ ਮੈਂ ਰਾਮ ਦਾ ਕੁੱਤਾ ਹਾਂ, ਪਰ ਇੱਕ ਹੋਰ ਜਗ੍ਹਾ ਤੇ ਕਹਿੰਦੇ ਹਨ ਕਿ ਅਸੀਂ ਦੋਨੋਂ ਇੱਕ ਹੀ ਹੋ ਗਏ। ਇਹ ਕਲਾਸਾਂ ਹਨ। ਉਹ ਕਲਾਸ ਅਜੇ ਆਉਣੀ ਹੈ, ਚਲਦਾ ਪਿਆ ਹੈ ਪ੍ਰਕਰਨ। ਇਸ ਨੂੰ ਮਹਾਂਪੁਰਸ਼ ਕਹਿੰਦੇ ਸੀ, ਡਬਲ ਐਮ.ਏ. ਹੈ, ਜਿੱਥੇ ਇੱਕ ਹੀ ਹੋ ਜਾਂਦੇ ਹਨ। ਨਾਮ ਜਪਣ ਵਾਲੇ ਤੇ ਪ੍ਰਮੇਸ਼ਰ ਵਿੱਚ ਕੋਈ ਭੇਦ ਨਹੀਂ ਰਹਿੰਦਾ।

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

ਇਹ ਕਲਾਸਾਂ ਕਿੱਥੋਂ ਮਿਲਣਗੀਆਂ ? ਦਾਸ ਸੱਚ ਬੇਨਤੀ ਕਰ ਰਿਹਾ ਹੈ ਕਿ ਇਹ ਕਲਾਸਾਂ ਗੁਰੂ ਦੀ ਸੰਗਤ ਕਰਨ ਨਾਲ ਮਿਲਣਗੀਆਂ। ਸੰਗਤ ਨਾ ਛੱਡਿਓ। ਵੀਹ ਕੰਮ ਵੀ

ਜ਼ਰੂਰੀ ਹੋਣ, ਪਿੱਛੇ ਪਾ ਦੇਣੇ, ਕੋਸ਼ਿਸ਼ ਕਰਨੀ ਸਤਸੰਗ ਹੋ ਜਾਵੇ। ਇਹ ਕਲਾਸਾਂ ਸਾਨੂੰ ਕਿੱਥੋਂ ਮਿਲਦੀਆਂ ਹਨ ? ਬਾਬਾ ਜੀ, ਕਿਰਪਾ ਕਰਕੇ ਮੇਰੇ ਕਰਮਾਂ ਵਿੱਚ ਵੀ ਸਤਿਸੰਗਤ ਵਿੱਚ ਜਾਣਾ ਲਿਖ ਦਿਓ :

*ਕਰਿ ਕਿਰਪਾ ਪ੍ਰਭ ਸਾਧਸੰਗਿ ਮੇਲੀ॥*

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਅਜੇ ਰਸ ਨਹੀਂ ਪਤਾ, ਅਰਥ ਨਹੀਂ ਪਤਾ। ਸਿਰਫ਼ ਉੱਦਮ ਕੀਤਾ। ਤੁਸੀਂ ਸਾਨੂੰ ਬਾਹਰ ਭੇਜਦੇ ਹੋ। ਬਾਹਰਲੇ ਸ਼ਹਿਰਾਂ ਵਿੱਚ ਕਈ ਵਾਰ ਮਾਂ-ਬਾਪ ਆਪਣੇ ਪੰਦਰਾਂ-ਪੰਦਰਾਂ ਸਾਲ ਦੇ ਬੱਚੇ ਨੂੰ ਅੱਗੇ ਲੈ ਆਉਂਦੇ ਹਨ ਕਿ ਇਸ ਦੀ ਅਰਦਾਸ ਕਰੋ, ਪੜ੍ਹਾਈ ਵਿੱਚ ਸਫਲਤਾ ਵਾਸਤੇ। ਜਦੋਂ ਉਸ ਬੱਚੇ ਨੂੰ ਪੁੱਛੀਦਾ ਹੈ, ਜਪੁ ਜੀ ਸਾਹਿਬ ਦਾ ਪਾਠ ਰੋਜ਼ ਕਰਦਾ ਹੈਂ। ਅੱਗੋਂ ਉਹ ਕਹਿੰਦਾ ਹੈ ਕਿ ਜੀ ਨਹੀਂ। ਫਿਰ ਪੁੱਛੀਦਾ ਹੈ ਕਿ ਅੱਧਾ ਪਾਠ ਕਰਦਾ ਹੈਂ। ਉਹ ਫਿਰ ਕਹਿੰਦਾ ਹੈ ਕਿ ਜੀ ਨਹੀਂ। ਫਿਰ ਪੁੱਛੀਦਾ ਹੈ ਕਿ ਪੰਜ ਪਉੜੀਆਂ ਕਰਦਾ ਹੈਂ। ਉਹ ਕਹਿੰਦਾ ਹੈ ਕਿ ਜੀ ਨਹੀਂ। ਵੈਰ ਕਿਸੇ ਨਾਲ ਨਹੀਂ। ਉਸ ਬੱਚੇ ਨੂੰ ਪਿਆਰ ਨਾਲ ਇੰਨਾ ਹੀ ਕਹੀਦਾ ਹੈ, ਪੁੱਤਰ, ਤੇਰੀ ਪੜ੍ਹਾਈ ਦੀ ਅਰਦਾਸ ਤਾਂ ਕਰਾਂਗੇ ਜੇ ਕੱਲ੍ਹ ਤੋਂ ਦਸ ਪਉੜੀਆਂ ਜਪੁ ਜੀ ਸਾਹਿਬ ਦੀਆਂ ਕਰਨੀਆਂ ਹਨ, ਉਸ ਬੱਚੇ ਨੂੰ ਗੁਰਬਾਣੀ ਦੇ ਅਰਥ ਨਹੀਂ ਪਤਾ, ਗੁਰਬਾਣੀ ਦਾ ਰਸ ਨਹੀਂ ਪਤਾ। ਬੱਸ ਇੰਨਾ ਪਤਾ ਹੈ ਕਿ ਦਸ ਪਉੜੀਆਂ ਦਾ ਵਾਅਦਾ ਕੀਤਾ ਹੈ। ਇਹ ਗੁਰੂ ਨਾਨਕ ਦੇਵ ਜੀ ਦੇ ਘਰ ਦੀ ਪਹਿਲੀ ਕਲਾਸ ਹੈ ਕਿ ਗੁਰਬਾਣੀ ਪੜ੍ਹਨ ਵਾਲੇ ਪਾਸੇ ਸ਼ੁਰੂ ਹੋਇਆ ਹੈ। ਗੁਰਬਾਣੀ ਪੜ੍ਹਨ ਲਈ ਉੱਦਮ ਕੀਤਾ ਹੈ।



ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ—ਮਨ ਪੁਣਿਆ ਜਾਂਦਾ ਹੈ। ਚੰਗੇ ਤੇ ਮੰਦੇ ਦੀ ਪਹਿਚਾਨ ਹੋ ਜਾਂਦੀ ਹੈ। ਮੰਦੇ ਕੰਮ ਹਾਲੇ ਛੱਡੇ ਨਹੀਂ, ਪਰ ਪਹਿਚਾਨ ਹੋ ਗਈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਜੀ ਕਲਾਸ—ਚੰਗੇ ਕੰਮਾਂ ਵੱਲ ਰੁਚੀ ਵੱਧਦੀ ਹੈ ਤੇ ਮਾੜੇ ਕੰਮਾਂ ਵੱਲ ਰੁਚੀ ਘੱਟਦੀ ਜਾਂਦੀ ਹੈ। ਇਹ ਚੀਜ਼ ਘਰ ਵਿੱਚੋਂ ਹੀ ਸ਼ੁਰੂ ਹੁੰਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਰਸਨਾ ਦੀ ਇੰਦਰੀ, ਨੇਤਰਾਂ ਦੀ ਇੰਦਰੀ, ਕੰਨਾਂ ਦੀ ਇੰਦਰੀ। ਇਨ੍ਹਾਂ ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ—ਕੁਝ ਪੁੰਨ-ਦਾਨ ਵੱਲ ਰੁਚੀ ਵੱਧਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ—ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਸਤਵੀਂ ਕਲਾਸ—ਮਨ ਗੁਰਬਾਣੀ ਦੀ ਡੂੰਘਾਈ

ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ। ਹੁਣ ਗੁਰਬਾਣੀ ਦੀ ਡੂੰਘਾਈ ਵਿੱਚ ਡੂੰਘੀ ਚੁੱਭੀ ਮਾਰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅਠਵੀਂ ਕਲਾਸ—ਖਾਣ-ਪੀਣ ਤੇ ਹੋਰ ਕਿਰਿਆ ਵਿੱਚ ਸਾਦਗੀ ਆ ਜਾਂਦੀ ਹੈ। ਇਹ ਸਾਰੇ ਵੇਰਵੇ ਆਪ ਜੀ ਨੇ ਪਿਛਲੇ ਦੀਵਾਨਾਂ ਵਿੱਚ ਸਰਵਣ ਕੀਤੇ ਹਨ। ਸਾਈਂ ਮੀਆਂ ਮੀਰ ਜੀ ਕੀ ਛਕਦੇ ਸੀ ? ਗੁਰੂ ਅਮਰਦਾਸ ਜੀ ਕੀ ਛਕਦੇ ਸੀ ? ਬਾਬਾ ਫ਼ਰੀਦ ਜੀ ਕੀ ਛਕਦੇ ਸੀ ? ਬੜਾ ਅਹਿਮ ਵਿਰਸਾ ਸਾਡੇ ਪਾਸ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਨੌਵੀਂ ਕਲਾਸ—ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦਸਵੀਂ ਕਲਾਸ—ਬਹੁਤ ਪਿਆਰੀ ਹੈ। ਉਹ ਇਹ ਹੈ ਕਿ ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਗਿਆਰ੍ਹਵੀਂ ਕਲਾਸ—ਵਿਛੋੜਾ ਮਹਿਸੂਸ ਹੋਣ ਕਰਕੇ ਮਨ ਵੈਰਾਗ ਵਿੱਚ ਰਹਿਣਾ ਸ਼ੁਰੂ ਕਰ ਦਿੰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਬਾਰ੍ਹਵੀਂ ਕਲਾਸ— ਸਭ ਤੋਂ ਵੱਡਾ ਰੋਗ, ਹਉਮੈ ਦਾ ਰੋਗ, ਇਸ 'ਤੇ ਵੀ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ। ਇੰਨਾ ਅਨੰਦ ਹੈ। ਤੁਹਾਡੇ ਵਿੱਚੋਂ ਜਿਸ ਦਾ ਹਉਮੈ 'ਤੇ ਕੰਟਰੋਲ ਹੋ ਜਾਵੇ, 99% ਮਸਲੇ ਹੀ ਖ਼ਤਮ ਹੋ ਜਾਂਦੇ ਹਨ।

*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

(ਅੰਗ ੧੧੦੨)

ਫਿਰ ਅਨੰਦ ਵੇਖੋ ਕਿੰਨਾ ਹੈ। ਦਰਾਣੀ ਵੀ ਉੱਚੀ, ਜਠਾਣੀ ਵੀ ਉੱਚੀ, ਸੱਸ ਵੀ ਉੱਚੀ, ਗੁਆਂਢੀ ਵੀ ਉੱਚਾ। ਬੜਾ ਅਨੰਦ ਹੈ। ਇਸ 'ਤੇ ਕੰਟਰੋਲ ਹੋ ਜਾਂਦਾ ਹੈ।

ਹੁਣ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੇਰ੍ਹਵੀਂ ਕਲਾਸ ਦੀ ਵਾਰੀ ਹੈ, ਸਿਰ 'ਤੇ ਹੱਥ ਰੱਖ ਕੇ ਸੇਵਾ ਲੈਣੀ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੇਰ੍ਹਵੀਂ ਕਲਾਸ :

## ਦੈਵੀ ਗੁਣ ਆਉਣੇ ਸ਼ੁਰੂ ਹੋ ਜਾਂਦੇ ਹਨ।

ਬੇਨਤੀ ਹੈ ਕਿ ਪਹਿਲਾਂ ਵਿਚਾਰ ਕਰਦੇ ਹਾਂ ਕਿ ਦੈਵੀ ਦਾ ਕੀ ਅਰਥ ਹੈ ? ਫਿਰ ਦੈਵੀ ਗੁਣ ਹੁੰਦੇ ਕੀ ਹਨ ? ਕਿਹੜੇ-ਕਿਹੜੇ ਪਿਆਰੇ ਦੀ ਜ਼ਿੰਦਗੀ ਵਿੱਚ ਕਿਹੜੇ-ਕਿਹੜੇ ਵੇਲੇ ਇਹ ਦੈਵੀ ਗੁਣ ਆਏ ? ਕੀ ਇਹ ਗੁਣ ਸਾਡੇ ਵਿੱਚ ਹਨ ਜਾਂ ਨਹੀਂ ?

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੇਰ੍ਹਵੀਂ ਕਲਾਸ, ਦੈਵੀ ਗੁਣ ਆਉਣੇ ਸ਼ੁਰੂ ਹੋ

ਜਾਂਦੇ ਹਨ। ਕਈ ਦੈਵੀ ਦਾ ਅਰਥ ਕਰਦੇ ਹਨ, ਦੇਵਤਿਆਂ ਵਾਲੇ ਗੁਣ। ਇੱਥੇ ਦੈਵੀ ਦਾ ਅਰਥ, ਦੇਵਤੇ ਨਹੀਂ ਕਰਨਾ। ਦੈਵੀ ਦਾ ਅਰਥ, ਦਰਗਾਹੀ ਗੁਣ। ਅਧਿਆਤਮਕ ਗੁਣ। ਉਹ ਗੁਣ ਜਿਹੜੇ ਦਰਗਾਹ ਵਿੱਚ ਜਗ੍ਹਾ ਦਿਵਾਉਂਦੇ ਹਨ। ਸੰਤੋਖ, ਧੀਰਜ, ਦਇਆ, ਨਿਸ਼ਕਾਮਤਾ, ਘੱਟ ਖਾਣਾ, ਘੱਟ ਬੋਲਣਾ, ਘੱਟ ਸੌਣਾ। ਇਹ ਦੈਵੀ ਗੁਣ ਹਨ। ਬਰਦਾਸ਼ਤ ਸ਼ਕਤੀ। ਈਰਖਾ 'ਤੇ ਕੰਟਰੋਲ। ਗ਼ੁੱਸੇ 'ਤੇ ਕੰਟਰੋਲ। ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੇਰ੍ਹਵੀਂ ਕਲਾਸ ਹੈ ਕਿ ਦੈਵੀ ਗੁਣ ਆਉਣੇ ਸ਼ੁਰੂ ਹੋ ਜਾਂਦੇ ਹਨ। ਇਸ ਕਲਾਸ ਬਾਰੇ ਬਾਬਾ ਨੰਦ ਸਿੰਘ ਜੀ ਦਾ ਬਚਨ ਹੈ। ਬਹੁਤ ਧਿਆਨ ਦੇਣਾ। ਬਾਬਾ ਜੀ ਕਹਿੰਦੇ ਸਨ ਕਿ ਸਿੱਖੀ ਨਿਰਾ ਦਿਖਾਵੇ ਦਾ ਨਾਂ ਨਹੀਂ, ਚੋਲੇ ਦਾ ਨਾਂ ਨਹੀਂ, ਪਹਿਰਾਵੇ ਦਾ ਨਾਂ ਨਹੀਂ ਸਗੋਂ ਸਬਰ, ਸੰਤੋਖ, ਸੱਚ ਤੇ ਦਇਆ ਕਮਾਉਣ ਦਾ ਨਾਂ ਸਿੱਖੀ ਹੈ। ਇਹ ਸਿੱਖੀ ਹੈ। ਸੰਤੋਖ ਕਮਾਉਣਾ। ਸੱਚ ਕਮਾਉਣਾ। ਦਇਆ ਕਮਾਉਣੀ। ਸਬਰ ਕਮਾਉਣਾ। ਇਹ ਤੇਰ੍ਹਵੀਂ ਕਲਾਸ ਹੈ ਕਿ ਦੈਵੀ ਗੁਣ ਆਉਣੇ ਸ਼ੁਰੂ ਹੋ ਜਾਂਦੇ ਹਨ।

ਭਾਈ ਪਿੰਦਰਪਾਲ ਸਿੰਘ ਜੀ, ਬਹੁਤ ਗੁਰਮੁਖ ਰੂਹ, ਉਨ੍ਹਾਂ ਦਾ ਵੀ ਇੱਕ ਬਚਨ ਹੈ ਜਿਹੜਾ ਤੇਰ੍ਹਵੀਂ ਕਲਾਸ ਬਾਰੇ ਮਿਲਦਾ ਹੈ। ਉਨ੍ਹਾਂ ਦਾ ਕਿਤਾਬਾਂ ਵਿੱਚ ਬਚਨ ਹੈ ਕਿ ਜਿਹੜਾ ਬੰਦਾ ਦੈਵੀ ਗੁਣ ਇੱਕ-ਇੱਕ ਕਰਕੇ ਵੀ ਜ਼ਿੰਦਗੀ ਵਿੱਚ ਲਿਆਈ ਜਾਵੇ ਤੇ ਉਹ ਇੱਕ ਦਿਨ ਗੁਣੀ ਨਿਧਾਨ ਨਾਲ ਮਿਲ ਜਾਂਦਾ ਹੈ। ਇਹ ਤੇਰ੍ਹਵੀਂ ਕਲਾਸ ਬਾਰੇ ਭਾਈ ਪਿੰਦਰਪਾਲ ਸਿੰਘ ਜੀ ਦਾ ਬਚਨ ਦਾਸ ਨੂੰ ਬੜਾ ਚੰਗਾ ਲੱਗਾ ਹੈ। ਇਸ ਕਰਕੇ ਦਾਸ ਇਹ ਬਚਨ ਆਪ ਜੀ ਦੇ ਚਰਨਾਂ ਵਿੱਚ ਰੱਖ ਰਿਹਾ ਹੈ। ਇਹ ਇਕਦਮ ਨਹੀਂ ਹੁੰਦਾ ਕਿ ਸਬਰ ਵੀ ਆ ਜਾਵੇ, ਸੰਤੋਖ ਵੀ ਆ ਜਾਵੇ, ਘੱਟ ਖਾਣਾ ਵੀ ਆ ਜਾਵੇ, ਘੱਟ ਬੋਲਣਾ ਵੀ ਆ ਜਾਵੇ। ਉਹ ਲਿਖਦੇ ਹਨ ਕਿ ਜਿਹੜੇ ਬੰਦੇ ਦੇ ਜੀਵਨ ਵਿੱਚ ਇੱਕ-ਇੱਕ ਕਰਕੇ ਦੈਵੀ ਗੁਣ ਆ ਜਾਣ, ਇੱਕ ਦਿਨ ਉਹ ਗੁਣੀ ਨਿਧਾਨ ਨਾਲ ਮਿਲ ਜਾਂਦਾ ਹੈ।

ਜਸਵੰਤ ਸਿੰਘ ਜੀ ਨੇਕੀ, ਗੁਰਮਤਿ ਮਨੋਵਿਗਿਆਨ ਕਿਤਾਬ ਉਨ੍ਹਾਂ ਨੇ ਲਿਖੀ ਹੈ ਤੇ ਤੇਰ੍ਹਵੀਂ ਕਲਾਸ ਬਾਰੇ ਉਨ੍ਹਾਂ ਦਾ ਬਚਨ ਹੈ ਜਿਹੜਾ ਦਾਸ ਨੂੰ ਬੜਾ ਚੰਗਾ ਲੱਗਾ ਹੈ। ਉਹ ਲਿਖਦੇ ਹਨ ਕਿ ਬਿਨਾਂ ਦੈਵੀ ਗੁਣਾਂ ਤੋਂ ਭਗਤੀ ਹੋ ਹੀ ਨਹੀਂ ਸਕਦੀ। ਗੱਲ ਬੜੀ ਡੂੰਘੀ ਹੈ। ਹੁਣ ਦਾਸ ਆਪਣੇ 'ਤੇ ਲਿਆਂਦਾ ਹੈ। ਦਾਸ ਦੋ ਘੰਟੇ ਵਾਹਿਗੁਰੂ ਵਾਹਿਗੁਰੂ ਕਰੀ ਜਾਵੇ। ਉਸ ਤੋਂ ਬਾਅਦ ਦਸ ਮਿੰਟ ਘਰ ਦੇ ਕਿਸੇ ਮੈਂਬਰ ਤੇ ਜਾਂ ਕਿਸੇ ਰਿਸ਼ਤੇਦਾਰ ਤੇ ਇਹੋ ਜਿਹਾ ਕਰੋਧ ਕੱਢ ਦੇਵੇ ਤੇ ਜਿੰਨਾ ਦੋ ਘੰਟੇ ਵਾਹਿਗੁਰੂ ਵਾਹਿਗੁਰੂ ਜਪਿਆ ਹੈ, ਉਹ ਡੁੱਲ੍ਹ ਜਾਵੇਗਾ। ਕਿਉਂ ? ਦੈਵੀ ਗੁਣ ਆਏ ਨਹੀਂ। ਬਰਦਾਸ਼ਤ ਕਰਨ ਦੀ ਸ਼ਕਤੀ ਆਈ ਨਹੀਂ। ਜਿਹੜਾ ਜਪਿਆ ਹੈ, ਉਹ ਸੰਭਾਲਿਆ ਕਿਵੇਂ ਜਾਵੇਗਾ ? ਇਹ ਜਸਵੰਤ ਸਿੰਘ ਜੀ ਨੇਕੀ ਦਾ ਬਚਨ, ਬਿਨਾਂ ਦੈਵੀ ਗੁਣਾਂ ਤੋਂ ਭਗਤੀ ਹੋ ਹੀ ਨਹੀਂ ਸਕਦੀ ਤੇ ਨਾ ਹੀ ਸੰਭਾਲੀ ਜਾ ਸਕਦੀ ਹੈ। ਹੁਣ ਪਿਤਾ ਜੀ ਵੱਲ ਆ ਜਾਈਏ। ਸਾਡੇ ਪਿਤਾ ਜੀ, ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ।

ਸਾਡੇ ਪਿਤਾ ਜੀ ਕੀ ਆਖਦੇ ਹਨ :

*ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥*

*ਆਪੁ ਛੋਡਿ ਸਭ ਹੋਇ ਰੇਣਾ* (ਅੰਗ ੫੧)

ਸਭ ਦੀ ਰੇਣ ਬਣ ਜਾ। ਦੈਵੀ ਗੁਣ।

*ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ॥*

ਮੇਰੇ ਬਾਬਾ ਜੀ, ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਬੜੇ ਪਿਆਰੇ ਸਿੱਖ ਹੋਏ ਹਨ, ਭਾਈ ਗੜ੍ਹੀਆ ਜੀ। ਦਾਸ ਦਾ ਦਿਲ ਕਰਦਾ ਹੈ ਕਿ ਇਨ੍ਹਾਂ ਦੇ ਇੱਕ-ਦੋ ਦੈਵੀ ਗੁਣ ਸਾਂਝੇ ਕਰੀਏ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮਹਾਰਾਜ ਨੇ ਭਾਈ ਗੜ੍ਹੀਆਂ ਜੀ ਨੂੰ ਕਸ਼ਮੀਰ ਭੇਜਿਆ ਸੀ ਗੁਰੂ ਨਾਨਕ ਦੇ ਘਰ ਦਾ, ਸਿੱਖੀ ਦਾ ਪ੍ਰਚਾਰ ਕਰਨ ਲਈ। ਉਧਰ ਜਿੰਨੀ ਸੰਗਤ ਹੈ, ਉਨ੍ਹਾਂ ਨੂੰ ਸਿੱਖੀ ਨਾਲ ਜੋੜਿਆ, ਕਾਰ ਸੇਵਾ ਵੀ ਕੀਤੀ, ਪ੍ਰਚਾਰ ਵੀ ਕੀਤਾ। ਆਪਣੇ ਨੇਮ ਦਾ ਵੀ ਖ਼ਿਆਲ ਰੱਖਿਆ। ਧਿਆਨ ਦੇਣਾ। ਇਹ ਭਾਈ ਗੜ੍ਹੀਆ ਜੀ ਦਾ ਉਥੇ ਮੇਲ ਹੋਇਆ ਸੀ, ਸ਼ਾਹ ਦੌਲਾ ਫ਼ਕੀਰ ਨਾਲ। ਭਾਈ ਗੜ੍ਹੀਆ ਜੀ ਕੋਲ ਕਾਫ਼ੀ ਸਾਰੀ ਮਾਇਆ, ਸੰਗਤਾਂ ਦੀ ਕਾਰ ਭੇਟਾ ਇਕੱਠੀ ਹੋ ਗਈ। ਸ਼ਾਹ ਦੌਲਾ ਫ਼ਕੀਰ ਵੀ ਵੇਖ ਰਿਹਾ ਹੈ। ਹੁਣ ਇੱਕ ਗ਼ਰੀਬ ਆਇਆ ਭਾਈ ਗੜ੍ਹੀਆ ਜੀ ਕੋਲ ਤੇ ਆ ਕੇ ਕਹਿਣ ਲੱਗਾ, ਹਫਤੇ ਤੱਕ ਮੇਰੀ ਬੇਟੀ ਦੀ ਸ਼ਾਦੀ ਹੈ, ਭਾਈ ਗੜ੍ਹੀਆ ਜੀ, ਮੇਰੀ ਬਾਂਹ ਫੜ ਲਓ। ਉਨ੍ਹਾਂ ਨੇ ਕੁਝ ਮਾਇਆ ਦੇ ਦਿੱਤੀ। ਇਹ ਦੈਵੀ ਗੁਣ ਹੈ। ਪੰਦਰਾਂ ਸਰੀਰ ਹੋਰ ਆ ਗਏ, ਭਾਈ ਗੜ੍ਹੀਆ ਜੀ ਕੋਲ ਤੇ ਆ ਕੇ ਕਹਿਣ ਲੱਗੇ, ਭਾਈ ਗੜ੍ਹੀਆ ਜੀ, ਸਾਡੇ ਨਗਰ ਵਿੱਚੋਂ ਬਹੁਤ ਦੂਰੋਂ ਪਾਣੀ ਲਿਆਉਣਾ ਪੈਂਦਾ ਹੈ। ਤੁਸੀਂ ਗੁਰੂ ਦੇ ਸਿੱਖ ਹੋ। ਜੇ ਦਇਆ ਕਰੋ, ਸਾਡੇ ਨਗਰ ਵਿੱਚ ਖੂਹ ਲੱਗ ਜਾਵੇ। ਭਾਈ ਗੜ੍ਹੀਆ ਜੀ ਕਹਿਣ ਲੱਗੇ, ਭਾਈ, ਕਿੰਨਾ ਕੁ ਖ਼ਰਚਾ ਆਵੇਗਾ? ਕਹਿਣ ਲੱਗੇ, ਇੰਨਾ ਕੁ ਖਰਚਾ ਆਵੇਗਾ। ਆਹ ਲਵੋ ਮਾਇਆ। ਦਾਸ ਸੰਗਤ ਦੇ ਚਰਨਾਂ ਵਿੱਚ ਬੇਨਤੀ ਕਰਨੀ ਚਾਹੁੰਦਾ ਹੈ, ਲੋੜਵੰਦਾਂ 'ਤੇ ਆਪਣਾ ਦਸਵੰਧ ਲਗਾ ਸਕਦੇ ਹੋ।

ਦਾਸ ਇੱਥੇ ਇਹ ਵੀ ਜ਼ਿਕਰ ਕਰਨਾ ਚਾਹੁੰਦਾ ਹੈ ਕਿ ਇੱਕ ਵਾਰ ਭਾਈ ਗੜ੍ਹੀਆ ਜੀ ਕਾਫ਼ੀ ਸਮੇਂ ਬਾਅਦ ਛੇਵੇਂ ਪਾਤਸ਼ਾਹ ਜੀ ਦੇ ਚਰਨਾਂ ਵਿੱਚ ਆਏ। ਛੇਵੇਂ ਪਾਤਸ਼ਾਹ ਜੀ ਨੂੰ ਕੁਝ ਸਿੱਖਾਂ ਨੇ ਕਿਹਾ ਸੀ, ਪਾਤਸ਼ਾਹ ਜੀ! ਭਾਈ ਗੜ੍ਹੀਆ ਜੀ ਨੇ ਜਿਹੜੀ ਸੰਗਤ ਦੀ ਕਾਰ ਭੇਟਾ ਇਕੱਠੀ ਕੀਤੀ ਹੈ, ਉਹ ਆਪ ਜੀ ਨੂੰ ਭੇਜੀ ਨਹੀਂ। ਸਾਡੇ ਗੁਰੂ, ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਉਸ ਵੇਲੇ ਕੀ ਬਚਨ ਕੀਤਾ ਸੀ? ਗੁਰੂ ਸਾਹਿਬ ਕਹਿਣ ਲੱਗੇ ਗੁਰੂ ਕੇ ਸਿੱਖੋ, ਭਾਈ ਗੜ੍ਹੀਏ ਨੇ ਜਿਹੜੀ ਕਾਰ ਭੇਟਾ ਇਕੱਠੀ ਕੀਤੀ ਹੈ, ਇਹ ਆਪ ਸਾਡੇ ਕੋਲ ਬਾਅਦ ਵਿੱਚ ਪਹੁੰਚਿਆ ਹੈ, ਇਸ ਦੀ ਕਾਰ ਭੇਟਾ ਸਾਡੇ ਕੋਲ ਪਹਿਲਾਂ ਆ ਗਈ ਹੈ। ਬਹੁਤ ਧਿਆਨ ਦੇਣਾ। ਇਹ ਹੈ ਦੈਵੀ ਗੁਣ। ਇਸ ਦਾ ਮਤਲਬ ਹੈ, ਗੁਰੂ ਸਾਹਿਬ ਜੀ ਦਾ ਨਜ਼ਰੀਆ ਸੀ

ਕਿ ਗ਼ਰੀਬ ਦਾ ਮੂੰਹ, ਗੁਰੂ ਕੀ ਗੋਲਕ ਹੈ। ਜੇ ਭਾਈ ਗੜ੍ਹੀਏ ਜੀ ਨੇ ਕਿਸੇ ਗ਼ਰੀਬ ਦੇ ਪਿੰਡ ਵਿੱਚ ਖੂਹ ਲਗਵਾ ਦਿੱਤਾ, ਤਾਂ ਉਹ ਭੇਟਾ ਮੈਨੂੰ ਪਹੁੰਚੀ ਹੈ। ਕਿਸੇ ਦੀ ਬੱਚੀ ਦੀ ਸ਼ਾਦੀ ਲਈ ਇਸ ਨੇ ਕਾਰ ਭੇਟਾ ਵਿੱਚ ਉਸ ਦੀ ਕੁਝ ਮਦਦ ਕੀਤੀ ਹੈ ਤੇ ਇਹ ਮੈਨੂੰ ਪਹੁੰਚੀ ਹੈ। ਬਹੁਤ ਧਿਆਨ ਦੇਣਾ।

ਉਥੇ ਹੁਣ ਫਿਰ ਆ ਜਾਓ। ਕਸ਼ਮੀਰ ਵਿੱਚ ਸੰਗਤ ਨੇ ਮਾਇਆ ਦਿੱਤੀ। ਉਸ ਮਾਇਆ ਨਾਲ ਕਿਸੇ ਦੇ ਖੂਹ ਲਗਵਾ ਦਿੱਤਾ। ਕਿਸੇ ਦੀ ਬੱਚੀ ਦੀ ਸ਼ਾਦੀ 'ਤੇ ਦੇ ਦਿੱਤੇ। ਜੋ ਕੁਝ ਉਸ ਵੇਲੇ ਹੋਰ ਕਿਸੇ ਦੀ ਪਰਾਬਲਮ ਸੀ, ਸਾਰੀ ਭੇਟਾ ਲੋੜਵੰਦਾਂ ਵਿੱਚ ਵੰਡ ਦਿੱਤੀ। ਇਹ ਦੈਵੀ ਗੁਣ ਹਨ।

ਸ਼ਾਹ ਦੌਲਾ ਫ਼ਕੀਰ ਇਹ ਸਭ ਕੁਝ ਦੇਖ ਕੇ ਕੀ ਕਹਿੰਦਾ ਹੈ, ਭਾਈ ਗੜ੍ਹੀਆ ਜੀ ਨੂੰ : ਭਾਈ ਗੜ੍ਹੀਆ ਜੀ, ਤੁਸੀਂ ਚੰਗੇ ਸਿੱਖ ਹੋ ? ਭਾਈ ਗੜ੍ਹੀਆ ਜੀ ਕਹਿੰਦੇ, ਕੀ ਹੋਇਆ ? ਇਹ ਭਾਈ ਵੀਰ ਸਿੰਘ ਜੀ ਨੇ ਬਚਨ ਲਿਖੇ ਹਨ, ਸੂਰਜ ਪ੍ਰਕਾਸ਼ ਵਿੱਚ ਵੀ ਬਚਨ ਹਨ। ਸ਼ਾਹ ਦੌਲਾ ਫ਼ਕੀਰ ਕਹਿੰਦਾ ਹੈ, ਸੰਗਤ ਨੇ ਮਾਇਆ ਦਿੱਤੀ ਤੇ ਮੈਂ ਵੇਖ ਰਿਹਾ ਹਾਂ, ਉਥੇ ਲਫ਼ਜ਼ ਲਿਖਿਆ ਹੈ, ਪੁਸ਼ਾਕ। ਸ਼ਾਹ ਦੌਲਾ ਫ਼ਕੀਰ ਕਹਿੰਦਾ ਹੈ, ਮੈਂ ਵੇਖ ਰਿਹਾ ਹਾਂ, ਤੁਹਾਡੀ ਪੁਸ਼ਾਕ ਪਾਟੀ ਹੋਈ ਹੈ, ਬਿਰਧ ਹੋ ਗਈ ਹੈ। ਤੁਹਾਡੀ ਪੁਸ਼ਾਕ ਬਿਰਧ ਹੈ, ਪਾਟੀ ਹੈ। ਜਿਹੜੀ ਸੰਗਤ ਨੇ ਮਾਇਆ ਦਿੱਤੀ, ਉਸ ਨਾਲ ਪਹਿਲਾਂ ਤੁਸੀਂ ਆਪਣੀਆਂ ਪੁਸ਼ਾਕਾਂ ਤਿੰਨ-ਚਾਰ ਬਣਾਉਣੀਆਂ ਸਨ। ਬਾਅਦ ਵਿੱਚ ਅੱਗੇ ਵੰਡਣੀ ਸੀ। ਤੁਸੀਂ ਆਪਣੀ ਪੁਸ਼ਾਕ ਬਣਾਈ ਨਹੀਂ। ਸਾਰਾ ਕੁਝ ਵੰਡ ਦਿੱਤਾ ਹੈ। ਇਹ ਦੈਵੀ ਗੁਣ ਹੈ।



ਬੜੀ ਵੱਡੀ ਗੱਲ ਹੈ। ਜਿਨ੍ਹਾਂ ਦੀ ਸੰਗਤ ਦਾਸ ਨੂੰ ਵਾਹਿਗੁਰੂ ਨੇ ਕਰਵਾਈ ਹੈ, ਇਹ ਉਨ੍ਹਾਂ ਦਾ ਦਾਸ ਨੂੰ ਉਪਦੇਸ਼ ਸੀ ਕਿ ਸੰਗਤ ਦੀ ਮਾਇਆ ਜਮ੍ਹਾਂ ਨਾ ਕਰੀਂ। ਫਿਰ ਛੱਪੜ ਬਣ ਜਾਵੇਗਾ। ਅਗਾਂਹ ਕਾਰ ਸੇਵਾ ਜਾਂ ਵਿਧਵਾ ਬੀਬੀਆਂ ਜਾਂ ਲੋੜਵੰਦਾਂ 'ਤੇ ਲਗਾਈ ਜਾਣੀ ਹੈ। ਅੱਗੋਂ ਲੱਗੀ ਜਾਵੇਗੀ ਤੇ ਪਿੱਛੋਂ ਚਸ਼ਮੇ ਵਾਂਗੂੰ ਤੁਰੀ ਆਵੇਗੀ। ਚਸ਼ਮੇ ਦਾ ਕੋਈ ਪਤਾ ਨਹੀਂ। ਕਿੱਥੋਂ ਜਲ ਆ ਰਿਹਾ ਹੈ। ਅੱਗੋਂ ਲਗਾਈ ਜਾਂਦਾ ਹੈ, ਪਿੱਛੋਂ ਆਈ ਜਾਂਦਾ ਹੈ। ਜੇ ਉਸ ਨੂੰ ਰੋਕ ਲਈਏ, ਫਿਰ ਛੱਪੜ ਬਣ ਜਾਂਦਾ ਹੈ। ਛੱਪੜ ਵਿੱਚੋਂ ਬਦਬੂ ਆਉਂਦੀ ਹੈ ਤੇ ਚਸ਼ਮੇ ਦੇ ਪਾਣੀ ਨੂੰ ਹਰ ਕੋਈ ਲੋਚਦਾ ਹੈ ਕਿ ਮੁੱਖ ਨੂੰ ਲਗਾ ਲਵਾਂ। ਭਾਈ ਗੜ੍ਹੀਆ ਜੀ ਦੈਵੀ ਗੁਣਾਂ ਦਾ ਚਸ਼ਮਾ ਸਨ। ਜੋ ਕੁਝ ਆਇਆ, ਉਹ ਅੱਗੇ ਲਗਾ ਦਿੱਤਾ। ਸ਼ਾਹ ਦੌਲਾ ਕਹਿੰਦਾ ਹੈ, ਤੁਸੀਂ ਤਿੰਨ-ਚਾਰ ਪੁਸ਼ਾਕਾਂ ਤਾਂ ਬਣਾ ਲੈਣੀਆਂ ਸੀ, ਮਾਇਆ ਵਿੱਚੋਂ। ਬਿਰਧ ਹੋਈ ਪਈ ਹੈ, ਸਾਰੀ ਪੁਸ਼ਾਕ ਪਾਟੀ ਪਈ ਹੈ। ਇਹ ਦੈਵੀ ਗੁਣ ਹੈ ਕਿ ਸੰਗਤ ਦੀ ਮਾਇਆ ਆਪਣੇ 'ਤੇ ਨਹੀਂ ਲਾਉਣੀ। ਸੰਗਤ ਦੀ ਮਾਇਆ ਲੋੜਵੰਦਾਂ 'ਤੇ ਲੱਗ ਜਾਵੇ। ਜਿੱਥੇ ਜ਼ਰੂਰੀ ਹੈ, ਲੱਗ ਜਾਵੇ। ਭਾਈ ਗੜ੍ਹੀਆ ਜੀ ਨੇ ਆਪਣੀ ਵਡਿਆਈ ਵੀ ਨਹੀਂ ਕੀਤੀ ਕਿ ਮੈਂ ਬੜਾ ਚੰਗਾ ਹਾਂ। ਭਾਈ ਗੜ੍ਹੀਆ ਜੀ ਨੇ ਹੱਥ ਜੋੜ ਲਏ ਕਿ ਕੋਈ ਗੱਲ ਨਹੀਂ। ਸ਼ਾਹ ਦੌਲਾ ਜੀ, ਅਜੇ ਪੁਸ਼ਾਕ

ਮਹੀਨਾ ਚੱਲ ਜਾਣੀ ਹੈ। ਫਿਰ ਬਦਲ ਲਵਾਂਗੇ। ਅਜੇ ਚਲਦੀ ਪਈ ਹੈ। ਇਹ ਧਿਆਨ ਦੇਣ ਵਾਲਾ ਬਚਨ ਹੈ। ਸ਼ਾਹ ਦੌਲਾ ਜੀ ਨੇ ਕੀ ਕੀਤਾ? ਆਪਣੇ ਕੁਝ ਪ੍ਰੇਮੀ ਚੇਲਿਆਂ ਨੂੰ ਕਹਿ ਕੇ ਕਲੀਆਂ ਵਾਲੀ ਬੜੀ ਵਧੀਆ ਪੁਸ਼ਾਕ ਰਾਤੋ-ਰਾਤ ਬਣਵਾ ਦਿੱਤੀ ਤੇ ਅਗਲੇ ਦਿਨ ਸਵੇਰੇ ਸ਼ਾਹ ਦੌਲਾ ਜੀ ਕਹਿੰਦੇ, ਤੁਸੀਂ ਜੇ ਆਪਣੀ ਨਵੀਂ ਪੁਸ਼ਾਕ ਸੰਗਤ ਦੀ ਮਾਇਆ ਵਿੱਚੋਂ ਨਹੀਂ ਬਣਾਈ, ਸਾਰੀ ਵੰਡ ਦਿੱਤੀ ਤੇ ਮੈਂ ਪਿਆਰ ਨਾਲ ਬਣਾਈ ਹੈ, ਤੁਹਾਡੇ ਵਾਸਤੇ ਪੁਸ਼ਾਕ। ਬੜਾ ਸੁਹਣਾ ਚੋਲਾ ਬਣਾਇਆ ਹੈ ਤੇ ਆਪ ਜੀ ਪਹਿਨੋ।

ਹੁਣ ਵੇਖੋ, ਦੈਵੀ ਗੁਣ ਆਇਆ ਹੈ। ਭਾਈ ਗੜ੍ਹੀਆ ਜੀ ਨੇ ਪਹਿਨ ਲਈ। ਕਿਸੇ ਦਾ ਦਿਲ ਨਹੀਂ ਤੋੜਨਾ। ਉਨ੍ਹਾਂ ਨੇ ਪਿਆਰ ਨਾਲ ਪਹਿਨ ਲਈ। ਹੁਣ ਉਥੇ ਸ਼ਾਹ ਦੌਲਾ ਹਾਲੇ ਬੈਠਾ ਹੈ ਤੇ ਇੱਕ ਲੋੜਵੰਦ ਆ ਗਿਆ। ਉਹ ਕਹਿਣ ਲੱਗਾ, ਐ ਗੁਰੂ ਦੇ ਸਿੱਖਾ ! ਦਸ ਕੁ ਦਿਨਾਂ ਨੂੰ ਮੇਰੀ ਬੇਟੀ ਦੀ ਸ਼ਾਦੀ ਹੈ, ਕੁਝ ਸਹਿਯੋਗ ਦੇ ਦਿਓ। ਭਾਈ ਗੜ੍ਹੀਆ ਜੀ ਕਹਿੰਦੇ, ਸਾਡੇ ਕੋਲ ਜੋ ਕੁਝ ਭੇਟਾ ਸੀ, ਉਹ ਸਾਰੀ ਵੰਡ ਦਿੱਤੀ ਹੈ। ਹੁਣ ਤਾਂ ਮਸਤਾਨਾ ਪਹਿਰਾ ਹੈ। ਜੇ ਕੋਈ ਭੇਟਾ ਆ ਗਈ ਤੇ ਤੁਹਾਨੂੰ ਦੇ ਦਿਆਂਗੇ। ਉਹ ਲੋੜਵੰਦ ਭਾਈ ਗੜ੍ਹੀਆ ਜੀ ਦੀ ਉਹ ਪੁਸ਼ਾਕ ਪਹਿਨੀ ਵੇਖ ਕੇ, ਕਹਿਣ ਲੱਗਾ, ਜੇ ਕੁਝ ਹੋਰ ਨਹੀਂ ਦੇਣਾ, ਤੁਹਾਡੀ ਪੁਸ਼ਾਕ ਬੜੀ ਸੁਹਣੀ ਹੈ, ਤੇ ਇਹ ਪੁਸ਼ਾਕ ਹੀ ਮੈਨੂੰ ਦੇ ਦਿਓ ਤੇ ਜਿਹੜੀ ਮੈਂ ਆਪਣੀ ਬੇਟੀ ਦੇ ਵਿਆਹ 'ਤੇ ਪੁਸ਼ਾਕ ਸਿਲਾਉਣੀ ਹੈ, ਉਹ ਖ਼ਰਚਾ ਬਚ ਜਾਵੇਗਾ। ਭਾਈ ਗੜ੍ਹੀਆ ਜੀ ਨੇ ਝੱਟ ਪੁਸ਼ਾਕ ਲਾਹੀ ਤੇ ਉਸ ਨੂੰ ਪਹਿਨਾ ਦਿੱਤੀ। ਇਹ ਹੈ ਦੈਵੀ ਗੁਣ। ਪੁਸ਼ਾਕ ਲਾਹੀ ਤੇ ਉਸ ਨੂੰ ਪਹਿਨਾ ਦਿੱਤੀ ਤੇ ਜਿਸ ਨੇ ਭਾਈ ਗੜ੍ਹੀਆ ਜੀ ਨੂੰ ਪੁਸ਼ਾਕ ਭੇਟਾ ਕੀਤੀ ਹੈ, ਉਸ ਦਾ ਦਿਲ ਤਾਂ ਟੁੱਟਣਾ ਹੀ ਹੈ। ਸਿਰਫ਼ ਸਮਝ ਨਹੀਂ ਤੇ ਦਿਲ ਟੁੱਟਦਾ ਹੈ। ਸਮਝ ਹੋਵੇ ਤੇ ਫਿਰ ਦਿਲ ਨਹੀਂ ਟੁੱਟਦਾ।



ਕਲਗੀਧਰ ਪਿਤਾ ਜੀ ਦੇ ਵੇਲੇ ਦਾ ਬਚਨ ਹੈ। ਇਕ ਵਾਰ ਕਿਸੇ ਨੇ ਮਹਾਰਾਜ ਜੀ ਨੂੰ ਬਹੁਤ ਸੋਹਣਾ ਬਸਤਰ ਦਾ ਸੈਟ ਭੇਟ ਕੀਤਾ ਸੀ ਤੇ ਮਹਾਰਾਜ ਜੀ ਨੇ ਪਹਿਨ ਲਿਆ। ਪਹਿਨਣ ਤੋਂ ਅੱਧੇ ਘੰਟੇ ਬਾਅਦ ਹੀ ਮਹਾਰਾਜ ਜੀ ਨੇ ਕਿਸੇ ਲੋੜਵੰਦ ਨੂੰ ਦੇ ਦਿੱਤਾ ਤੇ ਜਿਸ ਨੇ ਮਹਾਰਾਜ ਜੀ ਨੂੰ ਭੇਟਾ ਕੀਤਾ ਸੀ, ਉਸ ਨੇ ਗ਼ੁੱਸਾ ਕਰ ਲਿਆ। ਮਹਾਰਾਜ ਜੀ, ਮੈਂ ਤੁਹਾਡੇ ਲਈ ਬਣਾਇਆ ਤੇ ਤੁਸੀਂ ਉਸ ਨੂੰ ਦੇ ਦਿੱਤਾ ਹੈ। ਮਹਾਰਾਜ ਜੀ ਕਹਿੰਦੇ, ਕੀ ਮੈਂ ਕੋਈ ਗ਼ਲਤ ਕੀਤਾ ਹੈ ? ਮਹਾਰਾਜ ਜੀ, ਮੈਂ ਤੁਹਾਡੇ ਲਈ ਬਣਾਇਆ ਹੈ। ਮਹਾਰਾਜ ਜੀ ਕਹਿੰਦੇ, ਤੈਨੂੰ ਤਾਂ ਮੈਂ ਡਬਲ ਖ਼ੁਸ਼ੀ ਦਿੱਤੀ ਹੈ। ਤੂੰ ਸਾਨੂੰ ਬਸਤਰਾਂ ਦੀ ਭੇਟਾ ਦਿੱਤੀ, ਪਹਿਲੀ ਖ਼ੁਸ਼ੀ ਤੇਰੇ 'ਤੇ ਇਹ ਹੈ ਤੇ ਦੂਸਰੀ ਖ਼ੁਸ਼ੀ ਇਹ ਕਿ ਜਿਸ ਲੋੜਵੰਦ ਨੂੰ ਅਸੀਂ ਇਹ ਬਸਤਰ ਭੇਟ ਕੀਤੇ ਹਨ, ਉਸਦੀ ਵੀ ਖ਼ੁਸ਼ੀ ਤੈਨੂੰ ਮਿਲ ਗਈ। ਗੱਲ ਸੋਝੀ ਦੀ ਹੈ।

ਭਾਈ ਗੜ੍ਹੀਆ ਜੀ ਨੇ ਪੁਸ਼ਾਕ ਅੱਗੇ ਦੇ ਦਿੱਤੀ ਤੇ ਸ਼ਾਹ ਦੌਲਾ ਜੀ ਨੇ ਮਿੱਠਾ ਜਿਹਾ ਗ਼ੁੱਸਾ ਕਰ ਲਿਆ। ਭਾਈ ਵੀਰ ਸਿੰਘ ਜੀ ਨੇ ਇੱਕ ਲਫ਼ਜ਼ ਲਿਖੇ ਹਨ। ਉਹ ਲਫ਼ਜ਼ ਕੀ

ਹਨ ? ਸ਼ਾਹ ਦੌਲਾ ਭਾਈ ਗੜ੍ਹੀਆ ਜੀ ਨੂੰ ਕਹਿੰਦਾ ਹੈ, ਇੰਨਾ ਵਿਖਾਵਾ ਚੰਗਾ ਨਹੀਂ ਹੁੰਦਾ। ਲਫਜ਼ਾਂ ਤੇ ਧਿਆਨ ਦੇਣਾ। ਇੰਨਾ ਵਿਖਾਵਾ ਚੰਗਾ ਨਹੀਂ ਹੁੰਦਾ। ਅੱਗੋਂ ਭਾਈ ਗੜ੍ਹੀਆ ਜੀ ਕਹਿੰਦੇ, ਮੈਂ ਵਿਖਾਵਾ ਨਹੀਂ ਕੀਤਾ। ਮੈਨੂੰ ਤਾਂ ਕਈ ਹੋਰ ਪੁਸ਼ਾਕਾਂ ਮਿਲ ਜਾਣਗੀਆਂ, ਜਿਸ ਨੂੰ ਮੈਂ ਪੁਸ਼ਾਕ ਦਿੱਤੀ ਹੈ, ਉਸ ਨੂੰ ਕਿਸੇ ਨੇ ਨਹੀਂ ਦੇਣੀ। ਉਸ ਦਾ ਘਰ ਪੂਰਾ ਹੋ ਜਾਵੇਗਾ। ਇਹ ਦੈਵੀ ਗੁਣ ਹੈ। ਸਿਰਫ਼ ਇਸ਼ਾਰਾ ਲੈਣਾ। ਕਈਆਂ ਨੂੰ ਪਤਾ ਨਹੀਂ ਹੁੰਦਾ, ਦੈਵੀ ਗੁਣ ਕੀ ਹੁੰਦੇ ਹਨ। ਇਹ ਦੈਵੀ ਗੁਣ ਹਨ। ਇਹ ਕਥਾ ਤਾਂ ਅੱਗੇ ਵੀ ਜਾਂਦੀ ਹੈ। ਦਾਸ ਦਾ ਦਿਲ ਕਰਦਾ ਹੈ ਕਿ ਆਪ ਜੀ ਦੇ ਚਰਨਾਂ ਵਿੱਚ ਰੱਖਾਂ।

ਅਗਲੇ ਦਿਨ ਸ਼ਾਹ ਦੌਲਾ ਫ਼ਕੀਰ ਭਾਈ ਗੜ੍ਹੀਆ ਜੀ ਨੂੰ ਵਿਦਾਇਗੀ ਦੇਣ ਗਿਆ। ਆਮ ਪਿੰਡਾਂ ਵਿੱਚ ਹੁੰਦਾ ਹੈ, ਪਿੰਡ ਦੀ ਬਾਹੀ ਤੱਕ ਵਿਦਾਇਗੀ ਦੇਣ ਆਉਂਦੇ ਹਨ। ਭਾਈ ਗੜ੍ਹੀਆ ਜੀ ਨੇ ਜਿਹੜੀ ਚੱਪਲ ਪਾਈ ਸੀ, ਉਹ ਟੁੱਟੀ ਸੀ। ਪਿੰਡਾਂ ਦੀ ਮਿੱਟੀ ਕੱਚੀ ਸੀ ਤੇ ਚੱਪਲ ਨਾਲ ਮਿੱਟੀ ਉਡਣੀ ਤੇ ਲੱਤਾਂ 'ਤੇ ਪੈਣੀ। ਜਿੱਥੇ ਵਿਦਾਇਗੀ ਦੇਣ ਲੱਗੇ, ਸ਼ਾਹ ਦੌਲਾ ਫ਼ਕੀਰ ਨੇ ਭਾਈ ਗੜ੍ਹੀਆ ਜੀ ਨੂੰ ਵੇਖਿਆ, ਲੱਤਾਂ 'ਤੇ ਮਿੱਟੀ ਲੱਗ ਗਈ ਹੈ ਤੇ ਚੱਪਲ ਟੁੱਟੀ ਹੈ ਤੇ ਮਨ ਵਿੱਚ ਆਇਆ ਕਿ ਭਾਈ ਗੜ੍ਹੀਆ ਜੀ ਨੂੰ ਕੋਈ ਨਾ ਕੋਈ ਸ਼ਕਤੀ ਦੇ ਦੇਈਏ, ਕੋਈ ਰਿੱਧੀ ਸਿੱਧੀ ਦੇ ਦੇਈਏ, ਭਾਈ ਗੜ੍ਹੀਆ ਜੀ ਦੀ ਚੱਪਲ ਵੀ ਟੁੱਟੀ ਹੈ। ਭਾਈ ਗੜ੍ਹੀਆ ਜੀ ਅੱਗੋਂ ਮੁਸਕਰਾ ਕੇ ਕਹਿੰਦੇ, ਸ਼ਾਹ ਦੌਲਾ ਜੀ, ਕੀ ਸੋਚ ਰਹੇ ਹੋ ? ਜਿਹੜੀ ਚੀਜ਼ ਬਾਰੇ ਸੋਚ ਰਹੇ ਹੋ, ਇੱਕ ਵਾਰ ਫਿਰ ਵੇਖੋ ਇੱਧਰ। ਸ਼ਾਹ ਦੌਲਾ ਜੀ ਉਨ੍ਹਾਂ ਚੱਪਲਾਂ ਬਾਰੇ ਸੋਚ ਰਹੇ ਸੀ ਸਨ ਕਿ ਇਹ ਟੁੱਟੀਆਂ ਹਨ ਕੋਈ ਸ਼ਕਤੀ ਦੇ ਦੇਈਏ। ਜਦੋਂ ਦੁਬਾਰਾ ਸ਼ਾਹ ਦੌਲਾ ਜੀ ਨੇ ਭਾਈ ਗੜ੍ਹੀਆ ਜੀ ਦੇ ਚਰਨਾਂ ਵੱਲ ਵੇਖਿਆ, ਤੇ ਕੀ ਵੇਖਦੇ ਹਨ ? ਭਾਈ ਗੜ੍ਹੀਆ ਜੀ ਧਰਤੀ 'ਤੇ ਜਿੰਨੇ ਕੁ ਟੋਟੇ ਤੇ ਜਿੱਥੇ ਖੜ੍ਹੇ ਹਨ, ਉਹ ਸਾਰੀ ਧਰਤੀ ਸੋਨੇ ਦੀ ਨਜ਼ਰ ਆ ਰਹੀ ਹੈ। ਸ਼ਾਹ ਦੌਲਾ ਦੇ ਹੱਥ ਜੁੜ ਗਏ। ਇੰਨੀ ਕਮਾਈ ਹੈ ਤੁਹਾਡੀ। ਮੈਂ ਸੋਚਦਾ ਪਿਆ ਹਾਂ, ਚੱਪਲਾਂ ਟੁੱਟੀਆਂ ਪਈਆਂ ਹਨ ਤੇ ਰਿੱਧੀ ਸਿੱਧੀ ਦੇ ਦਿਆਂ ਤੇ ਤੁਹਾਡੀ ਇੰਨੀ ਕਮਾਈ। ਇਹ ਵੀ ਦੈਵੀ ਗੁਣ ਹੈ। ਇੰਨੀ ਕਮਾਈ, ਇੰਨੀ ਸ਼ਕਤੀ ਦੇ ਹੁੰਦਿਆਂ ਸ਼ਕਤੀ ਜਰ ਕੇ ਬੈਠੇ ਹਨ। ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੇਰ੍ਹਵੀਂ ਕਲਾਸ ਹੈ, ਦੈਵੀ ਗੁਣ ਆਉਣੇ ਸ਼ੁਰੂ ਹੋ ਜਾਂਦੇ ਹਨ। ਦੈਵੀ ਗੁਣ ਬਹੁਤ ਪਿਆਰੇ ਹਨ। ਕਿਤੇ ਤੁਹਾਡੇ ਸਾਡੇ ਸਾਰਿਆਂ ਦੇ ਮਨ 'ਤੇ ਅਸਰ ਕਰ ਜਾਣ। ਬਹੁਤ ਇਸ ਦਾ ਲਾਭ ਹੁੰਦਾ ਹੈ, ਜੀਵਨ ਪਲਟ ਜਾਂਦਾ ਹੈ। ਗੱਲਾਂ ਤਾਂ ਥੋੜ੍ਹੀਆਂ ਉੱਚੀਆਂ ਹਨ, ਪਰ ਅਸੀਂ ਜਿੰਨਾ-ਜਿੰਨਾ ਵੀ ਹੋ ਸਕਦਾ ਹੈ, ਥੋੜ੍ਹਾ-ਥੋੜ੍ਹਾ ਚੱਲੀਏ। ਪਿਆਰ ਨਾਲ ਇਹ ਪੰਕਤੀਆਂ ਸਾਰੇ ਬੋਲੋ ਜੀ :

*ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥* (ਅੰਗ ੫੧)

*ਲੋਕੁ ਅਵਗਣਾ ਕੀ ਬੰਨੈ ਗੰਠੜੀ ਗੁਣ ਨ ਵਿਹਾਝੈ ਕੋਇ॥*

*ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ॥* (ਅੰਗ ੧੦੯੨)

*ਗੁਰ ਪਰਸਾਦੀ ਗੁਣ ਪਾਈਅਨਿ੍*

ਇਹ ਦੈਵੀ ਗੁਣ ਕਿੱਥੋਂ ਮਿਲਣਗੇ ? ਵੇਖੋ ਬਾਣੀ ਦੀ ਗੱਲ ਹੋ ਰਹੀ ਹੈ :

*ਗੁਰ ਪਰਸਾਦੀ ਗੁਣ ਪਾਈਅਨਿ੍ ਜਿਸ ਨੋ ਨਦਰਿ ਕਰੇਇ॥*

ਗੁਰੂ ਅੰਗਦ ਦੇਵ ਜੀ ਵੇਲੇ ਭਾਈ ਸੈਲਾ ਜੀ ਹੋਏ ਹਨ। ਪਿਆਰਿਆਂ ਦੇ ਜ਼ਿਕਰ ਰੱਜ ਕੇ ਪੜ੍ਹਿਆ ਕਰੋ ਤੇ ਵਿੱਚੋਂ ਦੈਵੀ ਗੁਣ ਦਸ-ਦਸ ਵੀਹ-ਵੀਹ ਪੈਸੇ ਜੀਵਨ ਵਿੱਚ ਲਿਆਇਆ ਕਰੋ। ਭਾਈ ਸੈਲਾ ਜੀ ਧੰਨ ਧੰਨ ਸ੍ਰੀ ਗੁਰੂ ਅੰਗਦ ਦੇਵ ਜੀ ਅੱਗੇ ਝੋਲੀ ਅੱਡੀ ਤੇ ਕਹਿਣ ਲੱਗੇ, ਮੈਨੂੰ ਸਿੱਖੀ ਦੇ ਦਿਓ। ਮੈਨੂੰ ਸਿੱਖੀ ਚਾਹੀਦੀ ਹੈ। ਗੁਰੂ ਸਾਹਿਬ ਕਹਿੰਦੇ, ਭਾਈ ਸੈਲਾ ਜੀ, ਸਿੱਖੀ ਬੜੀ ਮਹਿੰਗੀ ਹੈ। ਇਹ ਸਿੱਖੀ ਇੰਨੀ ਮਹਿੰਗੀ ਹੈ, ਪਰ ਕੋਈ ਇਸ ਨੂੰ ਸਮਝ ਕੇ ਚੱਲ ਪਵੇ, ਤੇ ਦਾਸ ਗੁਰੂ ਸਾਹਿਬ ਦੇ ਭਰੋਸੇ ਵਿੱਚ ਲਿਖਦਾ ਹੈ ਕਿ ਜਨਮ ਮਰਨ ਕੱਟਿਆ ਜਾਂਦਾ ਹੈ। ਇਤਨੀ ਪਿਆਰੀ ਹੈ। ਇਹ ਸਿੱਖੀ ਇਤਨੀ ਪਿਆਰੀ ਤੇ ਮਹਿੰਗੀ ਹੈ, ਦਾਸ ਮਹਾਰਾਜ ਜੀ ਨੂੰ ਹਾਜ਼ਰ ਨਾਜ਼ਰ ਸਮਝ ਕੇ ਬਚਨ ਲਿਖ ਰਿਹਾ ਹੈ, ਇਸ ਦੀ ਸੜਕ ਸਿੱਧੀ ਸੱਚਖੰਡ ਜਾਂਦੀ ਹੈ। ਇਹ ਸਿੱਖੀ ਇੰਨੀ ਪਿਆਰੀ ਤੇ ਮਹਿੰਗੀ ਹੈ, ਕਿਤੇ ਇਸ ਨੂੰ ਕੋਈ ਸਮਝ ਲਵੇ ਤੇ ਸਾਧ ਸੰਗਤ ਜੀ, ਪ੍ਰਾਣੀ ਨੇ ਕਿਧਰੇ ਜਾਣਾ ਹੋਵੇ, ਉਹ ਬ਼ਾਅਦ ਵਿੱਚ ਪਹੁੰਚਦਾ ਹੈ, ਕਲਗੀਧਰ ਪਿਤਾ ਜੀ ਨੂੰ ਪਹਿਲਾਂ ਪਹੁੰਚਣਾ ਪੈਂਦਾ ਹੈ। ਸਿੱਖੀ ਇਤਨੀ ਪਿਆਰੀ ਹੈ।



*ਰਹਿਣੀ ਰਹੈ ਸੋਈ ਸਿੱਖ ਮੇਰਾ॥*
*ਉਹ ਸਾਹਿਬ ਮੈ ਉਸ ਕਾ ਚੇਰਾ॥*

ਪਿਆਰੀ ਵੀ ਬੜੀ ਹੈ। ਮਹਿੰਗੀ ਵੀ ਬੜੀ ਹੈ। ਤੁਹਾਡੇ ਸੁਣਨ ਵਾਲੇ ਬਚਨ ਹਨ। ਭਾਈ ਸੈਲਾ ਜੀ ਕਹਿੰਦੇ, ਮਹਾਰਾਜ ਜੀ, ਸਿੱਖੀ ਦੀ ਦਾਤ ਬਖ਼ਸ਼ ਦਿਓ। ਮਹਾਰਾਜ ਕਹਿੰਦੇ, ਮਹਿੰਗੀ ਹੈ। ਵੇਖ ਲੈ। ਉਸ ਨੇ ਅੱਗੋਂ ਕੀ ਕਿਹਾ ? ਕਹਿਣ ਲੱਗਾ ਭਾਵੇਂ ਸਸਤੀ ਹੋਵੇ, ਭਾਵੇਂ ਮਹਿੰਗੀ ਹੋਵੇ, ਭਾਵੇਂ ਸੌਖੀ ਹੋਵੇ, ਭਾਵੇਂ ਔਖੀ ਹੋਵੇ, ਗੁਰੂ ਅੰਗਦ ਸਾਹਿਬ ਜੀ, ਨਦਰਿ ਤੁਸੀਂ ਕਰਨੀ ਹੈ। ਅੱਗੋਂ ਗੁਰੂ ਅੰਗਦ ਦੇਵ ਜੀ ਨੇ ਇੱਕ ਬਚਨ ਕੀਤਾ, ਉਹ ਹਿਰਦੇ 'ਤੇ ਲਿਖ ਲਓ। ਉਹ ਬਚਨ ਕੀ ਸੀ ? ਸਤਿਗੁਰੂ ਜੀ ਕਹਿਣ ਲੱਗੇ ਭਾਈ ਸੈਲਾ ਜੀ, ਜਿਹੜਾ ਸਿੱਖੀ ਨੂੰ ਸੰਭਾਲੇ, ਗੁਰੂ ਉਸ ਨੂੰ ਸੰਭਾਲਦਾ ਹੈ। ਸਾਰੀਆਂ ਭੈਣਾਂ ਸਤਿਕਾਰਯੋਗ ਹਨ। ਦਾਸ ਚਰਨ ਵੀ ਧੋ ਕੇ ਪੀਵੇ ਤੇ ਥੋੜ੍ਹੇ ਹਨ, ਪਰ ਇੱਕ ਧਿਆਨ ਜ਼ਰੂਰ ਦੇਣਾ ਕਿ ਕੋਈ ਵਿਆਹ-ਸ਼ਾਦੀ 'ਤੇ ਜਾਓ ਤੇ ਚੁੰਨੀ ਦਾ ਤਿਆਗ ਨਾ ਕਰਿਆ ਕਰੋ। ਕਈ ਵਾਰ ਵਿਆਹ-ਸ਼ਾਦੀ 'ਤੇ ਦਿਮਾਗ ਵਿੱਚ ਆ ਜਾਂਦਾ ਹੈ ਕਿ ਰਿਸ਼ਤੇਦਾਰੀ ਹੈ, ਦੁਨੀਆਦਾਰੀ ਕੀ ਕਹੇਗੀ। ਚੁੰਨੀ ਗਲ੍ਹੇ ਤੋਂ ਗਈ, ਸਿਰ ਤੋਂ ਗਈ। ਇਹ ਧਿਆਨ ਰੱਖੋ। ਇਹ ਗੁਰੂ ਅੰਗਦ ਦੇਵ ਜੀ ਦਾ ਬਚਨ, ਜਿਹੜਾ ਸਿੱਖੀ ਨੂੰ ਸੰਭਾਲੇ, ਗੁਰੂ ਉਸ ਨੂੰ ਸੰਭਾਲਦਾ ਹੈ। ਤੁਸੀਂ ਵਿਆਹ 'ਤੇ ਗਏ ਹੋ, ਚੁੰਨੀ ਉਤਾਰ ਦਿੱਤੀ। ਸਿਰ ਤੋਂ ਸਿੱਖੀ ਨੂੰ ਨਹੀਂ ਸੰਭਾਲਿਆ।

ਨੰਗੇ ਕੇਸੀਂ ਮਾਰਗਿ ਟੁਰੇ ਸੋ ਤਨਖਾਹੀਆ॥

ਸਿੱਖੀ ਹੈ, ਕੇਸ ਢੱਕ ਕੇ ਰੱਖਣੇ ਹਨ। ਉਸ ਵੇਲੇ ਸਿੱਖੀ ਨੂੰ ਨਹੀਂ ਸੰਭਾਲਿਆ ਤੇ ਇਹ ਸੋਚਿਆ ਕਿ ਮੈਂ ਰਿਸ਼ਤੇਦਾਰੀ ਵਿੱਚ ਵਧੀਆ ਲੱਗਾਂ। ਜੇ ਤੁਸੀਂ ਸਿੱਖੀ ਨੂੰ ਉਸ ਵੇਲੇ ਨਹੀਂ ਸੰਭਾਲਿਆ, ਮਾਫ਼ੀ ਦੇ ਦੇਣੀ, ਦਾਸ ਨੂੰ ਇਹ ਗੱਲ ਲਿਖਣੀ ਪੈ ਰਹੀ ਹੈ, ਕਲਗੀਧਰ ਪਿਤਾ ਜੀ ਕਹਿਣਗੇ ਮੈਂ ਤੈਨੂੰ ਕਿਵੇਂ ਸੰਭਾਲਾਂ ? ਇਹ ਗੁਰੂ ਅੰਗਦ ਦੇਵ ਜੀ ਦਾ ਬਚਨ, ਜਿਹੜਾ ਸਿੱਖੀ ਨੂੰ ਸੰਭਾਲੇ, ਗੁਰੂ ਉਸ ਨੂੰ ਸੰਭਾਲਦਾ ਹੈ।

ਭਾਈ ਸੈਲਾ ਜੀ, ਜੇ ਤੁਸੀਂ ਇੰਨੀ ਗੱਲ ਕਹੀ ਹੈ ਕਿ ਸਿੱਖੀ ਮਹਿੰਗੀ ਹੋਵੇ, ਸਸਤੀ ਹੋਵੇ, ਔਖੀ ਹੋਵੇ, ਸੌਖੀ ਹੋਵੇ, ਪਰ ਦੇ ਦਿਓ। ਨਦਰਿ ਤੁਸੀਂ ਕਰਿਓ ਤੇ ਇਹ ਨਹੀਂ ਕਿ ਇੱਧਰੋਂ ਪਿਆਰ ਨਹੀਂ ਮਿਲੇਗਾ। ਜਿਹੜਾ ਸਿੱਖੀ ਨੂੰ ਸੰਭਾਲੇਗਾ, ਗੁਰੂ ਵੀ ਉਸ ਦੇ ਅੰਗ ਸੰਗ ਰਹਿੰਦਾ ਹੈ ਤੇ ਭਾਈ ਸੈਲਾ ਜੀ ਬਾਰੇ ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ, ਮਾਇਆ ਵੱਲੋਂ ਕਿਰਪਾ ਸੀ। ਚੰਗੇ ਜ਼ਿਮੀਂਦਾਰ ਸੀ। ਜ਼ਮੀਨ ਵੀ ਸੀ, ਖੇਤੀ ਵੀ ਸੀ। ਵਾਹਿਗੁਰੂ ਦੀ ਕਿਰਪਾ ਸੀ। ਗੁਰੂ ਅੰਗਦ ਦੇਵ ਜੀ ਦੇ ਚਰਨਾਂ ਵਿੱਚੋਂ ਸਿੱਖੀ ਲਈ। ਦੋਵੇਂ ਜੀਅ ਜਪੁ ਜੀ ਸਾਹਿਬ ਪੜ੍ਹਦੇ ਹਨ। ਭਗਤੀ ਕਰਦੇ ਹਨ। ਸਿਮਰਨ ਕਰਦੇ ਹਨ। ਬੰਦਗੀ ਕਰਦੇ ਹਨ— ਘਰਵਾਲੀ ਵੀ ਤੇ ਆਪ ਵੀ।

ਇੱਕ ਵਾਰ ਭਾਈ ਸੈਲਾ ਜੀ ਦੇ ਵੇਲੇ ਕਾਲ ਪੈ ਗਿਆ। ਕਈ ਮਹੀਨੇ ਮੀਂਹ ਨਾ ਵੱਸਿਆ। ਕਈ ਮਹੀਨੇ ਮੀਂਹ ਨਾ ਵੱਸਿਆ। ਹੁਣ ਇਹ ਸੀ ਚੰਗੇ ਜ਼ਿਮੀਂਦਾਰ। ਇਤਿਹਾਸ ਵਿੱਚ ਲਿਖਿਆ ਹੈ, ਕੋਠੇ ਦਾਣਿਆਂ ਨਾਲ ਭਰੇ ਪਏ ਸੀ। ਵਾਹਿਗੁਰੂ ਮਿਹਰ ਕਰਨ, ਉਨ੍ਹਾਂ ਦੀ ਕਿਰਪਾ ਰਹੇ। ਵਾਹਿਗੁਰੂ ਇਹੋ ਜਿਹੇ ਸਮੇਂ ਵਿੱਚੋਂ ਨਾ ਲੰਘਾਉਣ ਤੇ ਨਾ ਹੀ ਉਨ੍ਹਾਂ ਨੇ ਲੰਘਾਇਆ ਹੈ।

ਮਹਾਰਾਜਾ ਰਣਜੀਤ ਸਿੰਘ ਜੀ ਵੇਲੇ ਵੀ ਕਾਲ ਪਿਆ ਸੀ। ਆਪਣੇ ਤੇ ਹੋਸ਼ ਵਿੱਚ ਤਾਂ ਬਹੁਤ ਵੱਡੀ ਬਿਪਤਾ, 84 ਦੀ ਆਈ ਹੈ। ਇਸ ਤੋਂ ਪਹਿਲਾਂ ਹਿੰਦੁਸਤਾਨ-ਪਾਕਿਸਤਾਨ ਬਣਨ ਵੇਲੇ ਵੀ ਬੜੀ ਪਰਾਬਲਮ ਹੋਈ ਸੀ। ਇੱਕ ਵਾਰੀ ਗੁਰੂ ਅਰਜਨ ਦੇਵ ਜੀ ਵੇਲੇ ਪਲੇਗ ਦੀ ਬਿਮਾਰੀ ਫੈਲ ਗਈ। ਕਈ ਵਾਰ ਕੁਦਰਤ ਵੱਲੋਂ ਐਸਾ ਸਮਾਂ ਆ ਜਾਂਦਾ ਹੈ।

ਭਾਈ ਸੈਲਾ ਜੀ ਵੇਲੇ ਕਾਲ ਪੈ ਗਿਆ। ਕਈ ਮਹੀਨੇ ਮੀਂਹ ਨਹੀਂ ਪਿਆ। ਭਾਈ ਸੈਲਾ ਜੀ ਆਪਣੀ ਵਹੁਟੀ ਨੂੰ ਕਹਿੰਦੇ, ਭਾਗਾਂ ਵਾਲੀਏ, ਸਿੱਖੀ ਕਮਾਉਣ ਦਾ ਵੇਲਾ ਆ ਗਿਆ ਹੈ। ਇਹ ਦੈਵੀ ਗੁਣ ਹੈ। ਸਿੱਖੀ ਕਮਾਉਣ ਦਾ ਵੇਲਾ। ਕਹਿਣ ਲੱਗੀ, ਮੈਂ ਸਮਝੀ ਨਹੀਂ। ਕਹਿਣ ਲੱਗੇ, ਮੋਹ ਨਾ ਰੱਖੀਂ, ਪਕੜ ਨਾ ਰੱਖੀਂ, ਮੇਰੇ ਦਾਣੇ ਭਰੇ ਕੋਠੇ ਹੁਣ ਮੇਰੇ ਨਾ ਕਹੀਂ। ਲੰਗਰ ਲਗਾ ਦਿੱਤਾ। ਜਿਸ ਨੂੰ ਅੰਨ ਨਹੀਂ ਮਿਲਦਾ, ਭੋਜਨ ਨਹੀਂ ਮਿਲਦਾ, ਉਹ ਇੱਥੋਂ ਆ ਕੇ ਲੰਗਰ ਛਕੇ। ਕਾਲ ਪੈ ਗਿਆ। ਲੋਕੀਂ ਭੁੱਖੇ ਮਰਨ ਲੱਗੇ। ਲੰਗਰ ਲਗਾ

ਦਿੱਤਾ। ਇੱਥੇ ਆ ਕੇ ਛਕੋ। ਇਹ ਦੈਵੀ ਗੁਣ ਹਨ।

*ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥* (ਅੰਗ ੫੧)

ਇਹ ਕਮਾਉਣੀ ਹੈ। ਕੋਈ ਸੌਖਾ ਹੈ। ਬਾਹਰ ਕਾਲ ਪੈ ਗਿਆ ਹੈ। ਅੰਨ ਹੈ ਨਹੀਂ ਤੇ ਇਸ ਨੇ ਜਿੰਨੇ ਦਾਣੇ ਕੋਠਿਆਂ ਦੇ ਭਰੇ ਸਨ, ਉਸ ਦਾ ਲੰਗਰ ਲਗਾ ਦਿੱਤਾ। ਹੁਣ ਨਾਲ ਦਾ ਪਿੰਡ, ਹੋਰ ਵੀ ਪਿੰਡ ਤੇ ਸਾਰਿਆਂ ਨੇ ਸ਼ੁਕਰ ਕੀਤਾ ਕਿ ਭੋਜਨ ਮਿਲਿਆ ਹੈ। ਜਿਵੇਂ ਸਕੇਤ ਮੰਡੀ ਦੇ ਰਾਜੇ ਨੂੰ ਵੀ ਸੁਪਨਾ ਆਇਆ ਸੀ ਕਿ 12 ਸਾਲ ਦਾ ਕਾਲ ਤੇ ਸੁਪਨੇ ਵਿੱਚ ਪੀਲੂ ਖਾ ਰਿਹਾ ਸੀ। ਇਸ ਦਾ ਮਤਲਬ ਕਾਲ ਬੜੀ ਭੈੜੀ ਚੀਜ਼ ਹੈ। ਮੀਂਹ ਵੱਸਣਾ ਹੀ ਨਾ। ਖਾਣਾ ਹੀ ਕੁਝ ਨਹੀਂ। ਅੰਨ ਹੈ ਹੀ ਨਹੀਂ। ਇਨ੍ਹਾਂ ਨੇ ਲੰਗਰ ਲਗਾ ਦਿੱਤਾ। ਇਹ ਕੋਈ ਛੋਟੀ ਗੱਲ ਹੈ। ਦੈਵੀ ਗੁਣ ਹੈ। ਲੰਗਰ ਲਗਾ ਦਿੱਤੇ। ਸਬਜ਼ੀਆਂ ਬਣ ਰਹੀਆਂ ਹਨ। ਪ੍ਰਸ਼ਾਦੇ ਬਣ ਰਹੇ ਹਨ। ਇਹ ਹੈ, ਦੈਵੀ ਗੁਣ। ਮਨ ਵਿੱਚ ਇਹੋ ਹੈ ਕਿ ਜਿੰਨਾ ਚਿਰ ਮੇਰੇ ਦਾਣਿਆਂ ਨਾਲ ਕੋਠੇ ਭਰੇ ਹਨ, ਮਹਾਰਾਜ ਜੀ ਚਲਾਉਣ। ਸਭ ਕੋਠੇ ਖ਼ਾਲੀ ਹੋ ਰਹੇ ਹਨ। ਭਾਈ ਸੈਲਾ ਜੀ, ਪਰਸ਼ਾਦੇ ਫੜੇ। ਆਪ ਵਰਤਾਉਂਦੇ ਪਏ ਹਨ। ਕਾਲ ਪਿਆ ਹੈ। ਲੋਕੀਂ ਪਿੰਡਾਂ, ਨਗਰਾਂ ਦੇ ਆ ਕੇ, ਪੰਗਤਾਂ ਲੱਗੀਆਂ ਹਨ, ਛਕਦੇ ਹਨ। ਆਪ ਵਰਤਾਉਂਦੇ ਪਏ ਹਨ ਤੇ ਲਿਖਿਆ ਹੈ ਕਿ, ਇੱਕ ਪਰਸ਼ਾਦੇ ਨੂੰ ਜ਼ਿਆਦਾ ਸੇਕ ਲੱਗ ਗਿਆ। ਕਈ ਵਾਰ ਪਰਸ਼ਾਦੇ ਨੂੰ ਸੇਕ ਜ਼ਿਆਦਾ ਲੱਗ ਜਾਂਦਾ ਹੈ। ਇਕ ਪਰਸ਼ਾਦਾ ਥੋੜ੍ਹਾ ਜ਼ਿਆਦਾ ਸੜਿਆ ਹੋਇਆ ਸੀ। ਉਹ ਵੀ ਇਉਂ ਵਿੱਚੇ ਵਰਤਾਇਆ ਗਿਆ। ਜਿਸ ਨੂੰ ਸੜਿਆ ਪਰਸ਼ਾਦਾ ਮਿਲਿਆ, ਉਸ ਨੇ ਭਾਈ ਸੈਲਾ ਜੀ ਦੇ ਮੂੰਹ 'ਤੇ ਚਪੇੜ ਮਾਰ ਦਿੱਤੀ ਤੇ ਕਿਹਾ ਕਿ ਤੂੰ ਪਰਸ਼ਾਦਾ ਛਕਾਉਂਦਾ ਪਿਆ ਹੈਂ, ਤੈਨੂੰ ਪਤਾ ਨਹੀਂ, ਮੈਨੂੰ ਸੜਿਆ ਪਰਸ਼ਾਦਾ ਦੇ ਦਿੱਤਾ ਹੈ। ਚਪੇੜ ਮਾਰ ਦਿੱਤੀ।



ਹੁਣ ਦੱਸੋ, ਗੁੱਸਾ ਨਾ ਕਰਿਓ। ਸਾਡੇ ਵਰਗਾ ਹੋਵੇ ਤੇ ਕੀ ਆਏਗੀ ਨਹੀਂ ਹਉਮੈ। ਇੱਕ ਤੇ ਕਾਲ ਪੈ ਗਿਆ ਹੈ ਤੇ ਇੱਕ ਮੈਂ ਆਪਣੇ ਘਰੋਂ ਅੰਨ ਦੇ ਦਾਣੇ ਕੱਢ ਕੇ ਲੰਗਰ ਲਗਾਇਆ ਹੈ ਤੇ ਤੈਨੂੰ ਪਰਸ਼ਾਦਾ ਸੜਿਆ ਆ ਗਿਆ ਹੈ ਤੇ ਤੂੰ ਵਟਾ ਲੈ। ਤੂੰ ਚਪੇੜ ਕਿਉਂ ਮਾਰ ਦਿੱਤੀ ? ਕੀ ਆ ਨਹੀਂ ਜਾਂਦਾ, ਮਨ ਵਿੱਚ ? ਪਰ ਭਾਈ ਸੈਲਾ ਜੀ ਨੇ ਆਪਣੇ ਮਨ ਵਿੱਚ ਨਹੀਂ ਲਿਆਂਦਾ। ਇਹ ਹੈ ਦੈਵੀ ਗੁਣ। ਇਹ ਪਤਾ ਨਹੀਂ, ਗੁਰੂ ਅੰਗਦ ਸਾਹਿਬ ਚੈੱਕ ਕਰ ਰਹੇ ਸਨ, ਨਿਰੰਕਾਰ ਆਪ ਚੈੱਕ ਕਰਦਾ ਹੈ ਕਿ ਇਸ ਵਿੱਚ ਕਿੰਨਾ ਕੁ ਸਬਰ ਹੈ। ਉਸ ਨੇ ਚਪੇੜ ਮਾਰ ਦਿੱਤੀ। ਕੋਈ ਹੋਰ ਹੁੰਦਾ ਤੇ ਆਉਣਾ ਹੀ ਸੀ, ਗੁੱਸਾ।

ਪਰ ਵੇਖੋ, ਆਹ ਦੈਵੀ ਗੁਣ ਹੈ : ਭਾਈ ਸੈਲਾ ਜੀ ਦੇ ਇੱਧਰ ਚਪੇੜ ਮਾਰੀ ਤੇ ਦੂਜਾ ਪਾਸਾ ਅੱਗੇ ਕਰ ਦਿੱਤਾ ਤੇ ਕਹਿਣ ਲੱਗੇ, ਪੁਰਖਾ, ਇੱਧਰ ਵੀ ਮਾਰ ਦੇ ਤਾਂ ਕਿ ਮੈਨੂੰ ਸੇਵਾ ਕਰਨ ਦੀ ਅਕਲ ਆ ਜਾਵੇ। ਚਿਹਰੇ ਦਾ ਦੂਜਾ ਪਾਸਾ ਵੀ ਅੱਗੇ ਕਰ ਦਿੱਤਾ ਤਾਂ ਕਿ ਮੈਨੂੰ ਸੇਵਾ ਕਰਨ ਦੀ ਅਕਲ ਆ ਜਾਵੇ।

*ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ॥*

(ਅੰਗ ੫੧)

*ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ॥*

ਇਹ ਬੜੀ ਡੂੰਘੀ ਪੰਕਤੀ ਹੈ। ਸ਼ਿੰਗਾਰ ਕਰਦੇ ਹੋ। ਬਾਬਾ ਜੀ ਕਹਿੰਦੇ, ਇਹ ਵੀ ਸ਼ਿੰਗਾਰ ਕਰ।

*ਸਤੁ ਸੰਤੋਖੁ ਦਇਆ ਧਰਮੁ ਸੀਗਾਰੁ ਬਨਾਵਉ॥*
*ਸਫਲ ਸੁਹਾਗਣਿ ਨਾਨਕਾ ਅਪੁਨੇ ਪ੍ਰਭ ਭਾਵਉ॥*

(ਅੰਗ ੮੧੨)

ਇੰਨਾ ਸਬਰ। ਦੂਜਾ ਬੰਨਾ ਅੱਗੇ ਕਰ ਦਿੱਤਾ। ਇੱਕ ਚਪੇੜ ਇੱਧਰ ਵੀ ਮਾਰ ਦੇ। ਮੈਂ ਅਨਜਾਣ ਹਾਂ। ਮੈਨੂੰ ਸੇਵਾ ਕਰਨ ਦੀ ਜਾਚ ਆ ਜਾਵੇ। ਕਿੰਨੇ ਦਿਨ ਲੰਘਣੇ ਸੀ। ਇੰਨਾ ਕਾਲ ਤੇ ਇੱਕ ਸਿੱਖ ਕਿੰਨਾ ਕੁ ਛਕਾ ਸਕਦਾ ਹੈ। ਜਿੰਨਾ ਦਾਨਾ-ਪਾਣੀ ਸੀ, ਸਭ ਖ਼ਤਮ ਹੋ ਗਿਆ। ਖੇਤ ਵਿਕ ਗਏ। ਉਹ ਵੀ ਲੇਖੇ ਵਿੱਚ ਲੱਗ ਗਿਆ, ਸਭ ਕੁਝ। ਭਾਈ ਸੈਲਾ ਜੀ 'ਤੇ ਇਹੋ ਜਿਹਾ ਸਮਾਂ ਆ ਗਿਆ ਕਿ ਘਾਹ ਖੋਦਣ ਲੱਗ ਪਏ। ਸਭ ਕੁਝ ਸੇਵਾ ਦੇ ਲੇਖੇ। ਕੋਈ ਸੌਖਾ ਨਹੀਂ। ਇਹ ਦੈਵੀ ਗੁਣ ਹੈ। ਸਭ ਕੁਝ ਲਗਾ ਕੇ ਤੇ ਘਾਹ ਖੋਦਣ ਲੱਗ ਪਏ। ਇੱਥੇ ਸੀਸ ਝੁਕੇਗਾ। ਜ਼ਨਾਨੀ ਕਹਿੰਦੀ ਹੈ, ਹੁਣ ਆਹ ਸਮਾਂ ਆ ਗਿਆ ਹੈ। ਘਾਹ ਵੱਢਣਾ ਹੈ। ਅੱਗੋਂ ਭਾਈ ਸੈਲਾ ਜੀ ਕਹਿੰਦੇ, ਆਪਾਂ ਸੇਵਾ ਨਹੀਂ ਛੱਡਣੀ। ਜਿੰਨਾ ਘਾਹ ਮੈਂ ਲਿਆਵਾਂ ਉਸ ਵਿਚੋਂ ਅੱਧਾ ਵੇਚ ਕੇ ਘਰ ਚਲਾਉਣਾ ਹੈ ਤੇ ਅੱਧਾ ਵੇਚ ਕੇ ਲੰਗਰ ਲਗਾਉਣਾ ਹੈ। ਲੰਗਰ ਅਜੇ ਵੀ ਨਹੀਂ ਛੱਡਣਾ। ਅੱਧਾ ਘਾਹ ਵੇਚ ਕੇ ਘਰ ਚਲਾਉਣਾ ਹੈ ਤੇ ਅੱਧੇ ਘਾਹ ਨਾਲ ਲੰਗਰ ਚਲਾਉਣਾ ਹੈ। ਇਹ ਭਾਈ ਸੈਲਾ ਜੀ ਨੂੰ ਜਦੋਂ ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਹੋਏ ਤੇ ਮਹਾਰਾਜ ਦਾ ਬਚਨ ਸੂਰਜ ਪ੍ਰਕਾਸ਼ ਵਿੱਚ ਲਿਖਿਆ ਹੈ ਕਿ ਭਾਈ ਸੈਲਾ ਜੀ, ਤੁਸੀਂ ਇਹੋ ਜਿਹਾ ਕੰਮ ਕੀਤਾ ਹੈ ਕਿ ਸਿੱਖੀ ਨੂੰ ਸਫਲ ਕਰ ਦਿੱਤਾ ਹੈ। ਤੂੰ ਸਿੱਖੀ ਨੂੰ ਚਾਰ ਚੰਨ ਲਗਾਏ ਹਨ। ਮਹਾਰਾਜ ਜੀ ਨੇ ਇੱਕ ਬਚਨ ਕੀਤਾ, ਭਾਈ ਸੈਲਾ ਜੀ, ਸਭ ਕੁਝ ਵਾਪਸ ਆਏਗਾ। ਉਸੇ ਤਰ੍ਹਾਂ ਤੇਰੀ ਅਮੀਰੀ ਵਾਪਸ ਆਏਗੀ। ਅੱਜ ਤੋਂ ਬਾਅਦ ਸਿੱਖੀ ਕਮਾਉਣੀ ਵੀ ਹੈ ਤੇ ਅੱਗੋਂ ਸਿੱਖੀ ਦਾ ਪ੍ਰਚਾਰ ਵੀ ਕਰਨਾ ਹੈ।

ਇੱਕ ਵਾਰ ਜਹਾਂਗੀਰ ਨੇ ਛੇਵੇਂ ਪਾਤਸ਼ਾਹ ਜੀ ਨੂੰ ਇਹ ਸਵਾਲ ਕੀਤਾ ਸੀ ਕਿ ਇੰਨੀ ਸੰਗਤ ਬਾਹਰੋਂ ਆਪ ਜੀ ਦੇ ਦਰਸ਼ਨ ਕਰਨ ਆਉਂਦੀ ਹੈ ਬਹੁਤ ਮਾਇਆ ਵੀ ਭੇਟ ਕਰਦੀ ਹੈ ਤੇ ਵਿੱਚ ਔਰਤਾਂ ਵੀ ਹੁੰਦੀਆਂ ਹਨ ਤੇ ਆਪ ਜੀ ਦਾ ਮਨ ਕਾਬੂ ਵਿੱਚ ਕਿਵੇਂ ਰਹਿੰਦਾ ਹੈ। ਇਹ ਜਹਾਂਗੀਰ ਨੇ ਛੇਵੇਂ ਪਾਤਸ਼ਾਹ ਜੀ ਨੂੰ ਪੁੱਛਿਆ। ਅੱਗੋਂ ਛੇਵੇਂ ਪਾਤਸ਼ਾਹ ਜੀ ਨੇ ਬਚਨ ਕੀਤਾ ਕਿ ਜਹਾਂਗੀਰ, ਸਾਡਾ ਮਨ ਤਾਂ ਨਹੀਂ ਡੋਲਦਾ। ਅਸੀਂ ਦੋ ਦੈਵੀ ਗੁਣ ਹਰ ਵੇਲੇ ਨਾਲ ਰੱਖਦੇ ਹਾਂ। ਜਹਾਂਗੀਰ ਕਹਿਣ ਲੱਗਾ ਉਹ ਕਿਹੜੇ ? ਪਾਤਸ਼ਾਹ ਕਹਿੰਦੇ, ਪਹਿਲਾ ਦੈਵੀ

ਗੁਣ, ਅਸੀਂ ਮੌਤ ਨੂੰ ਹਰ ਵੇਲੇ ਯਾਦ ਰੱਖਦੇ ਹਾਂ। ਬਹੁਤ ਧਿਆਨ ਦੇਣਾ। ਬਹੁਤ ਵੱਡੀ ਗੱਲ ਹੈ। ਕਈ ਵਾਰ ਆਪਣੀ ਪ੍ਰਭੂਸੱਤਾ ਵਿੱਚ ਇਹ ਚੀਜ਼ ਯਾਦ ਰੱਖਣੀ ਕਿ ਸਭ ਕੁਝ ਬਿਨਸਨਹਾਰ ਹੈ, ਬੰਦਾ ਭੁੱਲ ਜਾਂਦਾ ਹੈ। ਛੇਵੇਂ ਪਾਤਸ਼ਾਹ ਕਹਿਣ ਲੱਗੇ, ਅਸੀਂ ਮੌਤ ਨੂੰ ਯਾਦ ਰੱਖਦੇ ਹਾਂ। ਉਸ ਨੂੰ ਉਸ ਦੀ ਬੋਲੀ ਵਿੱਚ ਸਮਝਾਉਣਾ ਸੀ। ਕਹਿਣ ਲੱਗੇ, ਦੂਜਾ ਅੱਲ੍ਹਾ ਨੂੰ ਯਾਦ ਰੱਖਦੇ ਹਾਂ। ਨਾਲੇ ਮੌਤ ਨੂੰ। ਇਹ ਦੋ ਦੈਵੀ ਗੁਣ ਸਾਡੇ ਮਨ ਨੂੰ ਆਪੇ ਹੀ ਕਾਬੂ ਵਿੱਚ ਰੱਖਦੇ ਹਨ। ਹੈ ਛੇਵੇਂ ਪਾਤਸ਼ਾਹ ਜੀ ਆਪ ਅਕਾਲ ਪੁਰਖ ਹਨ, ਪਰ ਸਾਨੂੰ ਸਮਝਾਉਣ ਲਈ ਬਚਨ ਕਰਦੇ ਹਨ ਕਿ ਇਹ ਦੋ ਦੈਵੀ ਗੁਣ ਸਾਡੇ ਮਨ ਨੂੰ ਕਾਬੂ 'ਚ ਰੱਖਦੇ ਹਨ। ਇਹ ਤੇਰ੍ਹਵੀਂ ਕਲਾਸ, ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ, ਦੈਵੀ ਗੁਣ ਆਉਣੇ ਸ਼ੁਰੂ ਹੋ ਜਾਂਦੇ ਹਨ। ਇਹ ਅਰਦਾਸ ਕਰੋ ਕਿ ਹੇ ਵਾਹਿਗੁਰੂ ! ਸਾਨੂੰ ਵੀ ਸਤਸੰਗਤ ਬਖਸ਼ ਦਿਓ ਜਿੱਥੋਂ ਇਹ ਕਲਾਸਾਂ ਮਿਲਦੀਆਂ ਹਨ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੭੯੪)

❑

## ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

### ਚੌਦ੍ਹਵੀਂ ਕਲਾਸ

# ਬ੍ਰਹਮ ਬਿਰਤੀ ਬਣ ਜਾਂਦੀ ਹੈ

ਦਾਸ ਦੇ ਦਿਮਾਗ਼ ਵਿੱਚ ਕਈ ਵਾਰ ਇਸ ਤਰ੍ਹਾਂ ਘੁੰਮਦਾ ਹੈ, ਫਲਾਣਾ ਫ਼ੋਨ ਕਰਨਾ ਬੜਾ ਜ਼ਰੂਰੀ ਹੈ, ਫਲਾਣਾ ਵੀ ਫ਼ੋਨ ਕਰਨਾ ਹੈ, ਉਹ ਵੀ ਬੜਾ ਜ਼ਰੂਰੀ ਹੈ। ਕਈ ਵਾਰ ਦਿਮਾਗ਼ ਵਿੱਚ ਘੁੰਮਦਾ ਹੈ। ਅੱਠ-ਨੌਂ ਫ਼ੋਨ ਬੜੇ ਜ਼ਰੂਰੀ ਹਨ। ਪਰ ਦਾਸ ਦੀ ਵੀ ਅਰਦਾਸ ਕਰਨਾ ਤੇ ਨਾਲ ਆਪਣੀ ਵੀ ਅਰਦਾਸ ਕਰਨਾ ਕਿ ਇਸ ਤਰ੍ਹਾਂ ਇੱਕ ਖ਼ਾਨਾ ਬਣ ਜਾਵੇ ਕਿ ਆਪਣੇ ਗੁਰੂ ਗੋਬਿੰਦ ਸਿੰਘ ਜੀ ਨੂੰ ਵੀ ਫ਼ੋਨ ਕਰਨਾ ਹੈ, ਉਹ ਵੀ ਬੜਾ ਜ਼ਰੂਰੀ ਹੈ। ਉਹ ਫ਼ੋਨ ਹੁੰਦਾ ਹੈ, ਗੁਰਬਾਣੀ ਦੁਆਰਾ, ਸਿਮਰਨ ਦੁਆਰਾ, ਸਤਸੰਗਤ ਦੁਆਰਾ। ਜਿਹੜੇ ਅਭਿਆਸੀ ਸਰੀਰ ਹੁੰਦੇ ਹਨ, ਉਹ ਕੰਨਾਂ ਨਾਲ ਕਥਾ ਸੁਣਦੇ ਹਨ ਤੇ ਉਨ੍ਹਾਂ ਦੀ ਰੋਮ ਰੋਮ ਸਿਮਰਨ ਰਾਹੀਂ ਕਲਗੀਧਰ ਪਿਤਾ ਜੀ ਦੇ ਚਰਨਾਂ ਨਾਲ ਤਾਰ ਜੁੜ ਜਾਂਦੀ ਹੈ। ਇਹ ਇੱਕ ਬੜਾ ਪਿਆਰਾ ਪ੍ਰਭਾਵ (EFFECT) ਹੈ। ਜਿਵੇਂ ਦੁਨਿਆਵੀ ਕੰਮ ਸਾਨੂੰ ਜ਼ਰੂਰੀ ਜਾਪਦੇ ਹਨ, ਇਸੇ ਤਰ੍ਹਾਂ ਨਿਤਨੇਮ ਵੀ ਜ਼ਰੂਰੀ ਜਾਪੇ। ਜਿਵੇਂ ਹੋਰ ਕੰਮ ਸਾਨੂੰ ਜ਼ਰੂਰੀ ਜਾਪਦੇ ਹਨ, ਇਸ ਤਰ੍ਹਾਂ ਹੀ ਸੰਗਤ ਕਰਨੀ ਵੀ ਇੱਕ ਜ਼ਰੂਰੀ ਜਾਪਣ ਲੱਗ ਪਵੇ ਤੇ ਸਮਝ ਲੈਣਾ ਇਸੇ ਜਨਮ ਵਿੱਚ ਤੁਹਾਨੂੰ ਕਲਗੀਧਰ ਪਿਤਾ ਜੀ ਨੇ ਬੜਾ ਵੱਡਾ ਬਾਰਡਰ ਪਾਰ ਕਰਵਾ ਦਿੱਤਾ ਹੈ ਕਿ ਇਹ ਈਫੈਕਟ ਆ ਗਿਆ ਹੈ ਕਿ ਸੰਗਤ ਕਰਨੀ ਵੀ ਮੇਰੇ ਲਈ ਇਸ ਤਰ੍ਹਾਂ ਜ਼ਰੂਰੀ ਹੈ ਕਿ ਜਿਵੇਂ ਰੋਟੀ ਖਾਣੀ ਜ਼ਰੂਰੀ ਹੈ। ਸੰਗਤ ਕਰਨੀ ਵੀ ਮੇਰੇ ਲਈ ਇਸ ਤਰ੍ਹਾਂ ਜ਼ਰੂਰੀ ਹੈ ਜਿਸ ਤਰ੍ਹਾਂ ਬੱਚੇ ਨੂੰ ਸਕੂਲ ਭੇਜਣਾ ਜ਼ਰੂਰੀ ਹੈ। ਇਹ ਈਫੈਕਟ ਹੈ ਕਿ ਜਿਹੜਾ ਬਾਰਡਰ ਬੰਦਾ ਟੱਪਦਾ ਹੈ, ਉਸ ਬਾਰਡਰ ਦਾ ਨਾਂ ਹੈ :

*ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭ ਪਾਇਓ॥*

ਇਹ ਬਾਰਡਰ ਦਾ ਨਾਂ ਹੈ ਜਿਸ ਨੂੰ ਟੱਪਣ ਤੋਂ ਬਾਅਦ ਪ੍ਰੇਮ ਉਪਜਦਾ ਹੈ ਤੇ ਫਿਰ ਪ੍ਰਭੂ ਮਿਲਦਾ ਹੈ। ਗੁਰੂ ਸਾਹਿਬ ਸਭ ਤੇ ਕਿਰਪਾ ਕਰਨ, ਸਾਰਿਆਂ ਨੂੰ ਸਤਸੰਗਤ ਦੀਆਂ ਘੜੀਆਂ ਨਸੀਬ ਹੋਣ।

ਇਕ ਪ੍ਰਕਰਨ ਦੀ ਮੇਰੇ ਪਿਤਾ ਕਲਗੀਧਰ ਪਿਤਾ ਜੀ ਸੇਵਾ ਲੈ ਰਹੇ ਹਨ। ਜਿਵੇਂ ਦੁਨੀਆਂ ਦੇ ਸਕੂਲ ਹਨ, ਇਸੀ ਤਰ੍ਹਾਂ ਹੀ ਗੁਰੂ ਨਾਨਕ ਦੇਵ ਜੀ ਦਾ ਵੀ ਸਕੂਲ ਹੈ, ਉਸ ਸਕੂਲ ਦੀਆਂ ਵੀ ਕਲਾਸਾਂ ਹਨ। ਹੁਣ ਚੌਦਵੀਂ ਕਲਾਸ ਦੀ ਵਾਰੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ ਹੈ, ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਰਸ ਨਹੀਂ ਪਤਾ, ਅਰਥ ਨਹੀਂ ਪਤਾ। ਬੱਸ ਉੱਦਮ ਕੀਤਾ ਹੈ। ਇਹ ਪਹਿਲੀ ਕਲਾਸ ਹੈ। ਇੱਕ ਦਿਨ ਦਾਸ ਕੋਲ ਇੱਕ ਬੱਚੀ ਬੈਠੀ, ਤਿੰਨ ਕੁ ਸਾਲ ਦੀ ਤੇ ਦਾਸ ਨਾਲ ਬੈਠ ਕੇ ਪਾਠ ਕਰਨ ਲੱਗ ਪਈ। ਦਾਸ ਨੇ ਪੁੱਛਿਆ ਕਿ ਕਿੱਥੋਂ ਤੱਕ ਪਾਠ ਆਉਂਦਾ ਹੈ। ਕਹਿਣ ਲੱਗੀ ਕਿ :

*ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥*

ਇੱਥੋਂ ਤੱਕ ਆਉਂਦਾ ਹੈ। ਉਸ ਨੇ ਡੇਢ-ਦੋ ਮਿੰਟ ਵਿੱਚ ਕਰ ਲਿਆ। ਦਾਸ ਨੇ ਪੁੱਛਿਆ ਕਿ ਪਾਠ ਕਰ ਲਿਆ ਹੈ। ਕਹਿਣ ਲੱਗੀ, ਹਾਂ ਜੀ, ਹੁਣ ਚੱਲੀ ਹਾਂ। ਦਾਸ ਨੇ ਅੰਗਰੇਜ਼ੀ ਵਿੱਚ ਕਿਹਾ ਕਿ ਫਾਈਵ (Five) ਵਾਰ ਕਰ। ਬੱਚੇ ਅੰਗਰੇਜ਼ੀ ਸਕੂਲ ਦੇ ਹਨ। ਉਹ ਬੈਠ ਗਈ ਤੇ ਉਸ ਨੇ ਕੀਤਾ। ਉਹ ਬੱਚੀ ਨੂੰ ਅਰਥ ਨਹੀਂ ਪਤਾ। ਕੋਈ ਰਸ ਨਹੀਂ ਪਤਾ, ਪਰ ਇਹ ਪਹਿਲੀ ਕਲਾਸ ਹੈ। ਕੋਈ ਛੋਟਾ ਹੋਵੇ ਜਾਂ ਵੱਡਾ, ਪਰ ਸ਼ੁਕਰ ਹੈ ਗੁਟਕਾ ਸਾਹਿਬ ਫੜਿਆ ਹੈ। ਸ਼ੁਰੂਆਤ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਉਦਮ ਤਾਂ ਕੀਤਾ ਹੈ।



ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ—ਮਨ ਪੁਣਿਆ ਜਾਂਦਾ ਹੈ, ਚੰਗੇ ਮੰਦੇ ਦੀ ਪਹਿਚਾਨ ਹੋ ਜਾਂਦੀ ਹੈ। ਮੰਦੇ ਹਾਲੇ ਛੱਡੇ ਨਹੀਂ, ਪਰ ਪਹਿਚਾਨ ਹੋ ਗਈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਜੀ ਕਲਾਸ—ਚੰਗੇ ਕੰਮਾਂ ਵੱਲ ਰੁਚੀ ਵੱਧਦੀ ਹੈ, ਮੰਦੇ ਕੰਮਾਂ ਵੱਲ ਘੱਟਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ—ਕੁਝ ਪੁੰਨ-ਦਾਨ ਵੱਲ ਰੁਚੀ ਵੱਧਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ—ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਸਤਵੀਂ ਕਲਾਸ—ਮਨ ਗੁਰਬਾਣੀ ਦੀ ਡੂੰਘਾਈ ਵਿੱਚ ਜਾਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅਠਵੀਂ ਕਲਾਸ—ਖਾਣ ਵਿੱਚ ਤੇ ਹੋਰ ਕਿਰਿਆ ਵਿੱਚ ਸਾਦਗੀ ਆ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਨੌਵੀਂ ਕਲਾਸ—ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦਸਵੀਂ ਕਲਾਸ—ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਗਿਆਰ੍ਹਵੀਂ ਕਲਾਸ—ਵਿਛੋੜਾ ਮਹਿਸੂਸ ਹੋਣ ਕਰਕੇ ਮਨ ਵੈਰਾਗ ਵਿੱਚ ਰਹਿੰਦਾ ਹੈ। ਜਿਨ੍ਹਾਂ ਨੂੰ ਵਾਕਿਆ ਹੀ ਵਿਛੋੜਾ ਰਹਿੰਦਾ ਹੈ, ਉਹ ਕਹਿੰਦੇ ਹਨ, ਬਾਬਾ ਜੀ, ਕਦੋਂ ਕਿਰਪਾ ਹੋਵੇਗੀ, ਵਿਸਰੇ ਹੀ ਨਾ। ਗਿਆਰ੍ਹਵੀਂ ਕਲਾਸ, ਉਸ ਵਿਛੋੜੇ ਕਰਕੇ ਵੈਰਾਗ ਰਹਿੰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਬਾਰ੍ਹਵੀਂ ਕਲਾਸ—ਹਉਮੈ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੇਰ੍ਹਵੀਂ ਕਲਾਸ—ਦੈਵੀ ਗੁਣ ਆਉਣੇ ਸ਼ੁਰੂ ਹੋ ਜਾਂਦੇ ਹਨ।

ਹੁਣ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਦਵੀਂ ਕਲਾਸ ਦੀ ਵਾਰੀ ਹੈ। ਸਾਡੇ ਪਿਤਾ ਕਲਗੀਧਰ ਪਿਤਾ ਜੀ ਵੱਡੇ ਹਨ। ਕੋਈ ਪਤਾ ਨਹੀਂ ਕਿ ਕੱਚੀ ਵਾਲੇ ਨੂੰ ਸਿੱਧਾ ਚੌਦਵੀਂ ਕਲਾਸ ਵਿੱਚ ਲੈ ਜਾਣ। ਇਹ ਕਲਾਸਾਂ ਕਿਵੇਂ ਮਿਲਦੀਆਂ ਹਨ, ਸੰਗਤ ਵਿੱਚ ਆ ਕੇ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

ਧਿਆਨ ਦੇਣਾ ਜੀ। ਵੱਡੀ ਪੜ੍ਹਾਈ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਦਵੀਂ ਕਲਾਸ।

## ਬ੍ਰਹਮ ਬਿਰਤੀ ਬਣ ਜਾਂਦੀ ਹੈ।

ਧਿਆਨ ਦੇਣਾ। ਬ੍ਰਹਮ ਬਿਰਤੀ। ਕਿਸ ਨੂੰ ਮਾੜਾ ਕਹਾਂ ? ਇਹ ਬੜੀ ਵੱਡੀ ਕਲਾਸ ਹੈ। ਕੀ ਪਤਾ ਕਿਸ 'ਤੇ ਕਿਰਪਾ ਹੋ ਜਾਵੇ। ਬ੍ਰਹਮ ਬਿਰਤੀ ਬਣ ਗਈ। ਕਿਸ ਨੂੰ ਉਲਾਂਭਾ ਦੇਵਾਂ ? ਜਿੰਨੇ ਸਾਹਮਣੇ ਕੁਝ ਕੀਤਾ ਹੈ, ਉਸ ਵਿੱਚ ਵੀ ਤੂੰ ਹੀ ਹੈਂ। ਬ੍ਰਹਮ ਬਿਰਤੀ। ਬੜੀ ਵੱਡੀ ਅਵਸਥਾ ਹੈ। ਤਿੰਨ-ਚਾਰ ਬਚਨ ਪਹਿਲੇ ਇਸ ਕਲਾਸ ਨਾਲ ਸੰਬੰਧਿਤ ਸਾਂਝੇ ਕਰਦੇ ਹਾਂ। ਭਾਈ ਪਿੰਦਰਪਾਲ ਸਿੰਘ ਜੀ ਦਾ ਚੌਦਵੀਂ ਕਲਾਸ ਬਾਰੇ ਬਚਨ ਹੈ। ਕਿਤਾਬਾਂ ਵਿੱਚੋਂ ਉਨ੍ਹਾਂ ਦਾ ਬਚਨ ਮਿਲਿਆ ਹੈ। ਉਹ ਲਿਖਦੇ ਹਨ ਕਿ ਜਿਸ ਨੂੰ ਬ੍ਰਹਮ ਬਿਰਤੀ ਦੀ ਕਲਾਸ ਮਿਲ ਜਾਵੇ, ਉਸ ਦੀ ਅਵਸਥਾ ਬਣ ਜਾਂਦੀ ਹੈ, ਜਿਹੜੀ ਜੋਤ ਮੇਰੇ ਪੁੱਤਰ ਵਿੱਚ ਹੈ, ਉਹੋ

ਜੋਤ ਮੇਰੇ ਗੁਆਂਢੀ ਦੇ ਪੁੱਤਰ ਵਿੱਚ ਵੀ ਹੈ। ਬੜੀ ਵੱਡੀ ਗੱਲ ਹੈ। ਬਹੁਤ ਬੱਲੇ ਦੀ ਅਵਸਥਾ ਹੈ ਕਿ ਇਸ ਨੂੰ ਛੱਡਣਾ ਨਹੀਂ। ਗੁਆਂਢੀਆਂ ਦੇ ਬੱਚੇ ਨੂੰ ਛੱਡਣਾ ਨਹੀਂ, ਇਸ ਨੂੰ ਮਜ਼ਾ ਚਖਾਉਣਾ ਹੈ, ਪਰ ਜਿਹੜਾ ਬ੍ਰਹਮ ਬਿਰਤੀ ਵਿੱਚ ਪਹੁੰਚ ਜਾਂਦਾ ਹੈ, ਜਿਸ ਦੀ ਬ੍ਰਹਮ ਬਿਰਤੀ ਦੀ ਅਵਸਥਾ ਬਣ ਜਾਂਦੀ ਹੈ, ਉਹ ਕਹਿੰਦਾ ਹੈ ਕਿ ਜਿਹੜਾ ਮੇਰੇ ਘਰ ਪੁੱਤਰ ਬੈਠਾ ਹੈ, ਜਿਹੜੀ ਜੋਤ ਉਸ ਵਿੱਚ ਹੈ, ਭਾਵੇਂ ਗੁਆਂਢੀ ਮੁਸਲਮਾਨ ਹੈ ਤੇ ਭਾਵੇਂ ਹਿੰਦੂ ਹੈ, ਉਹੋ ਜੋਤ ਗੁਆਂਢੀ ਦੇ ਪੁੱਤਰ ਵਿੱਚ ਵੀ ਹੈ। ਇਸ ਬਾਰੇ ਬਾਣੀ ਵਿੱਚੋਂ ਵੀ ਦਰਸ਼ਨ ਕਰ ਲਓ :

*ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥*

(ਅੰਗ ੧੩੮੧)

ਦਾਸ ਨੂੰ ਬੜੀ ਖ਼ੁਸ਼ੀ ਹੁੰਦੀ ਹੈ ਜਦੋਂ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੋਹਰ ਲੱਗ ਜਾਵੇ :

*ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥*
*ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥*

ਕੋਈ ਕੋਈ ਹੋਵੇਗਾ ਜਿਹੜਾ ਚੌਦਵੀਂ ਕਲਾਸ ਵਿੱਚ ਪਹੁੰਚ ਗਿਆ ਹੈ। ਬ੍ਰਹਮ ਬਿਰਤੀ ਬਣ ਗਈ ਹੈ। ਕੋਈ ਪਤਾ ਨਹੀਂ ਕਿਸ ਵੇਲੇ ਇਹ ਬਚਨ ਕੰਮ ਆ ਜਾਵੇ। ਇਹ ਉਨ੍ਹਾਂ ਗੁਰਮੁਖ ਰੂਹਾਂ ਦਾ ਬਚਨ ਹੈ ਕਿ ਜਿਹੜੀ ਜੋਤ ਮੇਰੇ ਪੁੱਤਰ ਵਿੱਚ ਹੈ, ਉਹੋ ਜੋਤ ਗੁਆਂਢੀ ਦੇ ਪੁੱਤਰ ਵਿੱਚ ਵੀ ਹੈ ਕਿ ਬ੍ਰਹਮ ਬਿਰਤੀ ਬਣ ਜਾਂਦੀ ਹੈ। ਚੌਦਵੀਂ ਕਲਾਸ। ਇਸ ਬਾਰੇ ਬਾਬਾ ਨੰਦ ਸਿੰਘ ਜੀ ਦਾ ਵੀ ਬਚਨ ਹੈ। ਬਾਬਾ ਜੀ ਬਚਨ ਕਰਦੇ ਸਨ ਕਿ ਪਹਿਲੇ ਆਪਣੇ ਗੁਰੂ ਵਿੱਚ ਬ੍ਰਹਮ ਨੂੰ ਵੇਖਣਾ ਪਵੇਗਾ। ਫਿਰ ਗੁਰੂ ਜੁਗਤੀ ਦਿੰਦਾ ਹੈ, ਦੁਨੀਆਂ ਵਿੱਚ ਬ੍ਰਹਮ ਨੂੰ ਦੇਖਣ ਦੀ। ਜਿਸ ਨੂੰ ਆਪਣੇ ਗੁਰੂ ਵਿੱਚ ਬ੍ਰਹਮ ਨਜ਼ਰ ਨਹੀਂ ਆਇਆ, ਉਸ ਨੂੰ ਦੁਨੀਆਂ ਵਿੱਚ ਬ੍ਰਹਮ ਕਿੱਥੋਂ ਨਜ਼ਰ ਆਵੇਗਾ।

ਇੱਕ ਤੀਜਾ ਬਚਨ ਮਹਾਂਪੁਰਸ਼ਾਂ ਦਾ, ਚੌਦਵੀਂ ਕਲਾਸ ਬਾਰੇ। ਇਹ ਵੀ ਬੜਾ ਡੂੰਘਾ ਹੈ। ਉਹ ਬਚਨ ਕਰਦੇ ਹਨ ਕਿ ਜਿਸ ਦੀ ਬ੍ਰਹਮ ਬਿਰਤੀ ਦੀ ਅਵਸਥਾ ਬਣ ਜਾਵੇ, ਉਹ ਅਸਲੀਅਤ ਵਿੱਚ ਦੁਸ਼ਮਣ ਦਾ ਵੀ ਦਿਲ ਨਹੀਂ ਦੁਖਾਉਣਾ ਚਾਹੁੰਦਾ। ਅੰਦਰੋਂ ਵੈਰ ਨਹੀਂ ਕਮਾਉਂਦਾ।

ਇੱਕ ਹੋਰ ਚੌਥਾ ਬਚਨ ਮਹਾਂਪੁਰਸ਼ਾਂ ਦਾ ਹੈ। ਉਹ ਲਿਖਦੇ ਹਨ ਕਿ, ਜਿਸ ਦੀ ਬ੍ਰਹਮ ਬਿਰਤੀ ਦੀ ਅਵਸਥਾ ਬਣ ਜਾਵੇ, ਉਸ ਨੂੰ ਚਾਨਣੰਾ ਹੋ ਜਾਂਦਾ ਹੈ। ਅਸੀਂ ਕਈ ਵਾਰ ਨਿੱਕੇ-ਨਿੱਕੇ ਝਗੜੇ ਕਰਦੇ ਹਾਂ ਪਰ ਜਿਸ ਦੀ ਬ੍ਰਹਮ ਬਿਰਤੀ ਦੀ ਅਵਸਥਾ ਬਣ ਜਾਵੇ, ਉਸ ਨੂੰ ਚਾਨਣਾ ਹੋ ਜਾਂਦਾ ਹੈ ਕਿ ਇਸ ਜਗਤ ਦੇ ਜੀਵ ਨੂੰ ਦੁਖੀ ਕਰਨਾ ਰੱਬ ਨੂੰ ਦੁਖੀ ਕਰਨਾ ਹੈ।

ਗੁਰੂ ਨਾਨਕ ਮਹਾਰਾਜ ਦੇ ਸਕੂਲ ਦੀ ਚੌਦਵੀਂ ਕਲਾਸ ਕਿ ਬ੍ਰਹਮ ਬਿਰਤੀ ਬਣ ਜਾਂਦੀ ਹੈ।

***ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥***

(ਅੰਗ ੪੮੫)

ਦਾਸ, ਭਾਈ ਅੱਡਣ ਸ਼ਾਹ ਜੀ ਦੀਆਂ ਕਿਤਾਬਾਂ ਵਿੱਚ ਬਚਨ ਪੜ੍ਹ ਕੇ ਹੈਰਾਨ ਹੋ ਗਿਆ। ਬ੍ਰਹਮ ਬਿਰਤੀ ਵੇਖੋ। ਉਨ੍ਹਾਂ ਦਾ ਦਿਲ ਕੈਸਾ ਸੀ ਕਿ ਮੇਰੇ ਕੋਲੋਂ ਕੋਈ ਦੁਖੀ ਨਾ ਹੋ ਜਾਵੇ। ਜ਼ਿਕਰ ਧਿਆਨ ਨਾਲ ਪੜ੍ਹਨਾ ਤੇ ਫਿਰ, ਭਾਵੇਂ ਦਸ-ਵੀਹ ਪੈਸੇ ਤੁਰ ਪੈਣਾ। ਭਾਈ ਅੱਡਣ ਸ਼ਾਹ ਜੀ ਹੋਏ ਹਨ, ਭਾਈ ਘਨੱਈਆ ਜੀ ਦੀ ਸੇਵਾ ਪੰਥੀ ਸੰਪਰਦਾ ਵਿੱਚੋਂ। ਆਪਣੇ ਇੱਕ ਸਾਧੂ ਮਿੱਤਰ ਨੂੰ ਮਿਲਣ ਜਾ ਰਹੇ ਸਨ। ਤੁਸੀਂ ਖੇਤਾਂ ਵਿੱਚ ਵੇਖਿਆ ਹੋਵੇਗਾ, ਵੱਟ ਹੁੰਦੀ ਹੈ, ਵੱਟ। ਖੇਤ ਦੀ ਵੱਟ 'ਤੇ ਤੁਰੇ ਜਾ ਰਹੇ ਸਨ। ਦੁਪਹਿਰ ਦਾ ਸਮਾਂ ਲਿਖਿਆ ਹੈ, ਢਾਈ ਕੁ ਵਜੇ। ਆਸੇ-ਪਾਸੇ ਖੇਤ ਸਨ। ਕਿਸੇ ਮਿੱਤਰ ਨੂੰ ਮਿਲਣ ਜਾ ਰਹੇ ਸਨ, ਭਾਈ ਅੱਡਣ ਸ਼ਾਹ ਜੀ। ਹੁਣ ਵੱਟ 'ਤੇ ਤੁਰੇ ਜਾ ਰਹੇ ਸਨ ਤੇ ਉਸੇ ਵੱਟ ਤੋਂ ਦਸ ਫੁੱਟ ਦੂਰ ਦਰੱਖ਼ਤ ਸੀ। ਵੇਖੋ, ਗੁਰਮੁਖ ਦਾ ਹਿਰਦਾ। ਬੰਦਾ ਜਦੋਂ ਤੁਰਦਾ ਹੈ, ਤਾਂ ਪੈਰਾਂ ਦੀ ਕੁਝ ਅਵਾਜ਼ ਆਉਂਦੀ ਹੈ। ਦੁਪਹਿਰ ਢਾਈ ਵਜੇ ਦਾ ਸ਼ਮਾਂ ਤੇ ਦਰੱਖ਼ਤ ਦੀ ਟਾਹਣ 'ਤੇ ਤੀਹ-ਚਾਲੀ ਪੰਛੀ ਅਰਾਮ ਕਰ ਰਹੇ ਹਨ। ਭਰੀ ਦੁਪਹਿਰ ਦਾ ਮੌਸਮ ਸੀ, ਗਰਮੀਆਂ ਸਨ। ਹੁਣ ਇਹ ਦਸ ਫੁੱਟ ਦੂਰ ਸਨ ਤੇ ਭਾਈ ਅੱਡਣ ਸ਼ਾਹ ਜੀ ਦੇ ਪੈਰਾਂ ਦੀ ਅਵਾਜ਼ ਨਾਲ ਹੀ ਪੰਛੀ ਹਿਲਣੇ ਸ਼ੁਰੂ ਹੋ ਗਏ। ਰੁਕ ਗਏ। ਕੋਈ ਪੰਛੀ ਬੈਠਾ ਹੋਵੇ ਤੇ ਤੁਸੀਂ ਉਸ ਦੇ ਕੋਲ ਜਾਓ ਤੇ ਉਹ ਉਡ ਜਾਂਦਾ ਹੈ। ਇਸ ਲਈ ਭਾਈ ਅੱਡਣ ਸ਼ਾਹ ਜੀ ਰੁਕ ਗਏ। ਦੂਰੋਂ ਕੋਈ ਜਾ ਰਿਹਾ ਸੀ ਤੇ ਉਸ ਨੂੰ ਅਵਾਜ਼ ਮਾਰਦੇ ਹਨ ਤੇ ਪੁੱਛਦੇ ਹਨ ਕਿ ਮੈਂ ਫਲਾਣੀ ਜਗ੍ਹਾ ਜਾਣਾ ਹੈ ਤੇ ਕੋਈ ਹੋਰ ਰਸਤਾ ਵੀ ਹੈ। ਉਹ ਕਹਿਣ ਲੱਗਾ ਕਿ ਥੋੜ੍ਹਾ ਜਿਹਾ ਪਿੱਛੇ ਮੁੜ ਜਾਓ ਤੇ ਫਿਰ ਸੱਜੇ ਹੋ ਜਾਓ, ਫਿਰ ਖੱਬੇ ਹੋ ਜਾਓ। ਇਸ ਤਰ੍ਹਾਂ ਉਸ ਨੇ ਰਸਤਾ ਦੱਸਿਆ ਕਿ ਇੱਧਰੋਂ ਵੀ ਰਸਤਾ ਹੈ। ਭਾਈ ਅੱਡਣ ਸ਼ਾਹ ਦੀ ਇੰਨੀ ਬ੍ਰਹਮ ਬਿਰਤੀ ਕਿ ਆਪਣਾ ਰਸਤਾ ਬਦਲ ਲਿਆ।

ਦੂਸਰੇ ਰਸਤੇ ਥਾਣੀਂ ਆਪਣੇ ਸਾਧੂ ਮਿੱਤਰ ਕੋਲ ਜਦੋਂ ਪਹੁੰਚੇ, ਉਹ ਉਡੀਕਦੇ ਪਏ ਸਨ। ਇਹ ਜਦੋਂ ਪਹੁੰਚੇ, ਸਾਧੂ ਮਿੱਤਰ ਕਹਿੰਦਾ ਹੈ, ਤੁਸੀਂ ਇੱਧਰੋਂ ਕਿਉਂ ਨਹੀਂ ਆਏ ? ਇਸ ਪਾਸੇ ਤੋਂ ਕਿਉਂ ਆਏ ਹੋ ? ਪੂਰਾ ਇੱਕ ਮੀਲ ਪੈਂਡਾ ਵੱਧ ਪਿਆ ਹੈ। ਇੱਧਰੋਂ ਛੋਟਾ ਰਾਹ ਸੀ। ਦਾਸ ਪੜ੍ਹ ਕੇ ਹੈਰਾਨ ਹੋ ਗਿਆ। ਇੱਧਰੋਂ ਇੱਕ ਮੀਲ ਪੈਂਡਾ ਵੱਧ ਪਿਆ ਹੈ। ਇੱਧਰੋਂ ਛੋਟੇ ਰਾਹ ਤੋਂ ਆਉਣਾ ਸੀ। ਭਾਈ ਅੱਡਣ ਸ਼ਾਹ ਜੀ ਕਹਿਣ ਲੱਗੇ ਕਿ, ਆਉਂਦਾ ਤਾਂ ਉੱਧਰੋਂ ਹੀ ਪਿਆ ਸੀ। ਫਿਰ ਰਾਹ ਕਿਉਂ ਛੱਡ ਦਿੱਤਾ, ਸਾਧੂ ਮਿੱਤਰ ਨੇ ਪੁੱਛਿਆ? ਭਾਈ ਅੱਡਣ ਸ਼ਾਹ ਜੀ ਕਹਿਣ ਲੱਗੇ ਕਿ ਰਸਤੇ ਵਿੱਚ ਇੱਕ ਦਰੱਖ਼ਤ ਆ ਗਿਆ ਸੀ। ਉਸ 'ਤੇ ਤੀਹ-ਚਾਲੀ ਪੰਛੀ ਅਰਾਮ ਕਰ ਰਹੇ ਸੀ ਤੇ ਮੇਰੇ ਪੈਰ੍ਹਾਂ ਦੀ ਅਵਾਜ਼ ਨਾਲ ਉਹ ਹਿਲਣਾ ਸ਼ੁਰੂ ਹੋ ਗਏ। ਮੈਂ ਸੋਚਿਆ ਕਿ ਇਹ ਸਾਰੇ ਮੈਨੂੰ ਲੰਘਦੇ ਵੇਖ ਕੇ ਇੱਕ ਵਾਰੀ ਉੱਡਣਗੇ ਤੇ ਫਿਰ ਆ ਕੇ ਬੈਠਣਗੇ।

ਮੈਂ ਮਨ ਵਿੱਚ ਸੋਚਿਆ, ਕਿਉਂ ਨਾ ਮੈਂ ਰਸਤਾ ਹੀ ਬਦਲ ਲਵਾਂ ਕਿਉਂਕਿ ਮੇਰੇ ਪੈਰ੍ਹਾਂ ਦੀ ਕਿਤੇ ਖੜਾਕ ਨਾਲ ਉਨ੍ਹਾਂ ਦਾ ਕਿਤੇ ਅਰਾਮ ਨਾ ਭੰਗ ਹੋ ਜਾਵੇ। ਬੜੀ ਵੱਡੀ ਅਵਸਥਾ ਹੈ। ਕੀ ਸੁਆਦ ਦੱਸੀਏ। ਇੰਨਾ ਵੱਡਾ ਹਿਰਦਾ। ਇੱਕ ਪੰਛੀ ਵੀ ਅਰਾਮ ਕਰ ਰਹੇ ਹਨ ਤੇ ਮੈਂ ਰਸਤਾ ਬਦਲਾ ਲੈਂਦਾ ਹਾਂ, ਮੈਨੂੰ ਭਾਵੇਂ ਇੱਕ ਮੀਲ ਪੈਂਡਾ ਹੋਰ ਵੱਧ ਪੈ ਜਾਵੇ, ਪਰ ਇਨ੍ਹਾਂ ਦਾ ਕਿਤੇ ਅਰਾਮ ਭੰਗ ਨਾ ਹੋ ਜਾਵੇ। ਕਿੰਨੀ ਵੱਡੀ ਅਵਸਥਾ ਹੈ। ਬ੍ਰਹਮ ਬਿਰਤੀ। ਨਾਲ-ਨਾਲ ਬਾਣੀ ਵਿੱਚੋਂ ਇਸ ਅਵਸਥਾ ਦੇ ਦਰਸ਼ਨ ਕਰੋ:

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

(ਅੰਗ ੪੮੫)

*ਜਲੇ ਹਰੀ॥ ਥਲੇ ਹਰੀ॥ ਉਰੇ ਹਰੀ॥ ਬਨੇ ਹਰੀ॥*

ਗਿਰੇ, ਪਹਾੜਾਂ ਵਿੱਚ ਵੀ ਤੂੰ ਹੈਂ। ਕਲਗੀਧਰ ਪਿਤਾ ਜੀ ਦੀ ਬਾਣੀ :

*ਗਿਰੇ ਹਰੀ॥ ਗੁਫੇ ਹਰੀ॥ ਛਿਤੇ ਹਰੀ॥ ਨਭੇ ਹਰੀ॥*
*ਈਹਾਂ ਹਰੀ॥ ਊਹਾਂ ਹਰੀ॥ ਜ਼ਿਮੀ ਹਰੀ॥ ਜ਼ਮਾ ਹਰੀ॥*

........................

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨੁ ਨਹੀ ਕੋਈ॥*

ਇੱਕ ਹੋਰ ਚੌਦਵੀਂ ਕਲਾਸ ਵਿੱਚ ਪਹੁੰਚੀ ਹੋਈ ਰੂਹ ਦੇ ਅੱਜ ਦਰਸ਼ਨ ਕਰਿਓ ਜਿਨ੍ਹਾਂ ਦਾ ਨਾਂ ਤੁਸੀਂ ਹਰ ਵੇਲੇ ਲੈਂਦੇ ਹੋ, ਭਾਈ ਘਨੱਈਆ ਜੀ। ਦਾਸ ਇਹ ਬੇਨਤੀ ਕਰਨੀ ਚਾਹੁੰਦਾ ਹੈ ਕਿ ਭਾਈ ਘਨੱਈਆ ਜੀ ਦੇ ਮਾਂ-ਬਾਪ ਅਮੀਰ ਸੀ। ਇੱਕ ਹੁੰਦਾ ਹੈ, ਗ਼ਰੀਬੀ ਤੇ ਭਾਈ ਘਨੱਈਆ ਜੀ ਦੀ ਇੰਨੀ ਬ੍ਰਹਮ ਬਿਰਤੀ, ਦਰਦ ਵੰਡਣ ਵਾਲੀ ਬਿਰਤੀ। ਜਿੰਨੇ ਪੈਸੇ ਖ਼ਰਚਣ ਨੂੰ ਮਿਲਣੇ, ਜਿੰਨੀ ਮਾਇਆ ਭਾਈ ਘਨੱਈਆ ਜੀ ਨੂੰ ਖ਼ਰਚਣ ਲਈ ਮਿਲਣੀ, ਜਿਹੜਾ ਲੋੜਵੰਦ ਵੇਖਣਾ, ਉਸ ਨੂੰ ਮਾਇਆ ਦੇ ਦੇਣੀ। ਇੱਕ ਦਿਨ ਮਾਂ ਨੂੰ ਕਹਿੰਦੇ, ਮਾਂ, ਮੇਰਾ ਖ਼ਰਚਾ ਵਧਾ ਦੇ। ਅਮੀਰੀ ਸੀ। ਮਾਤਾ ਜੀ, ਭਾਈ ਘਨੱਈਆ ਜੀ ਨੂੰ ਕਹਿੰਦੇ, ਤੂੰ ਮੇਰਾ ਲਾਡਲਾ ਹੈਂ। ਤੂੰ ਖ਼ਰਚਾ ਵਧਾਉਣ ਦੀ ਗੱਲ ਕਰਦਾ ਹੈਂ। ਕਿੱਥੇ ਹੈ ਤੇਰਾ ਜੇਬਾ ? ਮਾਂ, ਇਹ ਜੇਬਾ ਹੈ। ਇਹ ਲੈ ਪੁੱਤਰ, ਮੈਂ ਅੱਜ ਤੋਂ ਗਿਣਤੀ ਨਹੀਂ ਕਰਾਂਗੀ, ਜਿੱਥੋਂ ਤੱਕ ਤੇਰਾ ਜੇਬਾ ਭਰ ਜਾਵੇ, ਸਾਰਾ ਤੇਰਾ ਖ਼ਰਚਾ। ਇਹ ਬਾਲ ਉਮਰ ਦੇ ਦਰਸ਼ਨ ਹਨ, ਭਾਈ ਘਨੱਈਆ ਜੀ ਦੇ ਤੇ ਭਾਈ ਘਨੱਈਆ ਜੀ ਬੜੇ ਖ਼ੁਸ਼ ਹੋ ਗਏ।

ਸਾਡੀ ਖ਼ੁਸ਼ੀ ਇਸ ਪ੍ਰਕਾਰ ਦੀ ਹੁੰਦੀ ਹੈ ਕਿ ਅਸੀਂ ਆਹ ਵੀ ਖਾਵਾਂਗੇ, ਉਹ ਵੀ ਖਾਵਾਂਗੇ, ਆਹ ਵੀ ਮੌਜ ਲਵਾਂਗੇ ਪਰ ਉਹ ਕਿਉਂ ਖ਼ੁਸ਼ ਹੋ ਰਹੇ ਹਨ ? ਹੁਣ ਦਸ ਲੋੜਵੰਦਾਂ ਦੀ ਹੋਰ ਮਦਦ ਕਰ ਸਕਾਂਗਾ। ਇਹ ਗੁਰਮੁਖਤਾ ਹੈ। ਮਨਮੁਖ ਖੋਹ ਕੇ ਖ਼ੁਸ਼ ਹੁੰਦਾ ਹੈ। ਗੁਰਮੁਖ ਦੇ ਕੇ ਖ਼ੁਸ਼ ਹੁੰਦਾ ਹੈ, ਵੰਡ ਕੇ ਖ਼ੁਸ਼ ਹੁੰਦਾ ਹੈ।

ਮਾਂ ਕਹਿੰਦੀ ਹੈ ਕਿ ਹੁਣ ਗਿਣਤੀ ਨਹੀਂ ਕਰਾਂਗੀ। ਜਿੱਥੇ ਤੇਰਾ ਜੇਬਾ ਭਰ ਜਾਵੇਗਾ ਓਨੀ ਲੈ ਲੈਣਾ ਮਾਇਆ ਬਹੁਤ ਸੀ। ਬੜੇ ਖ਼ੁਸ਼। ਹੋਰ ਮਾਇਆ ਮਿਲੇਗੀ। ਇੱਕ ਤਾਂ ਇਹ ਬਚਪਨ ਦਾ ਜ਼ਿਕਰ ਲਿਖਿਆ ਹੈ ਕਿ ਦਰਦ ਵਜੋਂ ਮਾਇਆ ਵੰਡਦੇ ਸੀ, ਗ਼ਰੀਬਾਂ ਨੂੰ ਤੇ ਦੂਜਾ ਲਿਖਿਆ ਹੈ, ਭਾਈ ਘਨੱਈਆ ਜੀ ਦੇ ਕਿਤਨੇ ਚਾਂਸ ਬਚਪਨ ਦੇ ਇਹੋ ਜਿਹੇ ਦੇਖਣ ਨੂੰ ਮਿਲਦੇ ਹਨ ਜਿਸ ਦਾ ਤਨ ਨੰਗਾ ਵੇਖਣ, ਆਪਣੇ ਕੱਪੜੇ ਹੀ ਉਸ ਨੂੰ ਦੇ ਆਉਂਦੇ ਸਨ। ਇਹ ਬ੍ਰਹਮ ਬਿਰਤੀ ਸੀ। ਦਾਸ ਇਸ ਦਾ ਕੀ ਸੁਆਦ ਦੱਸੇ।

*ਤੇਰੇ ਭਾਣੇ ਸਰਬਤੁ ਦਾ ਭਲਾ॥*

ਜਦੋਂ ਵੱਡੇ ਹੋਏ, ਭਾਈ ਘਨੱਈਆ ਜੀ ਜਦੋਂ ਜਵਾਨ ਹੋਏ, ਉਦੋਂ ਇੱਕ ਰਿਵਾਜ ਸੀ। ਉਹ ਰਿਵਾਜ ਕੀ ਸੀ ? ਇੱਕ ਰਿਵਾਜ ਸੀ, ਤਕੜੇ ਬੰਦੇ ਮਾੜੇ ਬੰਦੇ ਕੋਲੋਂ ਜ਼ਬਰਦਸਤੀ ਭਾਰ ਚੁਕਾਉਂਦੇ ਸੀ। ਜ਼ਬਰਦਸਤੀ ਕੰਮ ਕਰਵਾਉਂਦੇ ਸਨ। ਇਹ ਉਦੋਂ ਹੈ ਸੀ। ਹੁਣ ਇੱਧਰ ਕਿਰਪਾ ਹੈ। ਔਰਤ ਦਾ ਸਤਿਕਾਰ ਇੱਧਰ ਹੁਣ ਹੈ ਪਰ ਅਜੇ ਵੀ ਕਈ ਇਲਾਕਿਆਂ ਵਿੱਚ ਅਜਿਹਾ ਨਹੀਂ ਹੈ। ਪਿੱਛੇ ਜਿਹੇ ਇੱਕ ਅਖਬਾਰ ਵਿੱਚ ਇਸ ਬਾਰੇ ਪੜ੍ਹਿਆ ਤੇ ਮਨ ਕੰਬ ਜਾਂਦਾ ਹੈ। ਤੁਹਾਡੇ ਇੱਥੇ ਕਿਰਪਾ ਹੈ, ਸਤਿਕਾਰ ਹੈ। ਇਹ ਉਦੋਂ ਇੱਕ ਰਿਵਾਜ ਸੀ, ਤਕੜੇ ਬੰਦੇ ਮਾੜੇ ਕੋਲੋਂ ਭਾਰ ਚੁਕਾਉਂਦੇ ਸੀ ਤੇ ਭਾਈ ਘਨੱਈਆ ਜੀ ਦਾ ਹਿਰਦਾ ਇੰਨਾ ਨਰਮ ਕਿ ਜਿਸ ਨੂੰ ਦੇਖਿਆ ਹੈ ਕਿ ਇਸ ਨੇ ਵਾਧੂ ਭਾਰ ਚੁੱਕਿਆ ਹੈ ਤੇ ਉਸ ਦੀ ਮਦਦ ਤੇ ਉਤਰ ਆਉਂਦੇ ਸੀ। ਜਦੋਂ ਜਵਾਨੀ ਵਿੱਚ ਆਏ ਭਾਈ ਘਨੱਈਆ ਜੀ ਤੇ ਕੀ ਕਹਿਣਾ, ਪੁਰਖਾ, ਤੂੰ ਇੰਨਾ ਭਾਰ ਚੁੱਕਿਆ ਹੈ। ਲਿਆ, ਮੈਂ ਤੇਰੀ ਮਦਦ ਕਰ ਦਿਆਂ। ਕੁਝ ਤੇਰਾ ਭਾਰ ਮੈਂ ਚੁੱਕ ਲਵਾਂ। ਜਦੋਂ ਭਾਰ ਚੁੱਕਣਾ ਤੇ ਭਾਈ ਘਨੱਈਆ ਜੀ ਨੇ ਕਹਿਣਾ, ਇੱਕ ਸ਼ਰਤ ਹੈ। ਉਸ ਨੇ ਕਹਿਣਾ ਕੀ ? ਜਿੱਥੇ ਤੂੰ ਛੱਡਣ ਜਾਣਾ ਹੈ, ਅੱਧਾ ਭਾਰ ਮੈਂ ਚੁੱਕਾਂਗਾ। ਤੇਰਾ ਭਾਰ ਵੰਡਾਵਾਂਗਾ। ਇੱਕ ਸ਼ਰਤ ਹੈ, ਸਤਸੰਗਤ ਕਰਦੇ ਜਾਣਾ ਹੈ। ਜਾਂ ਤੂੰ ਕਥਾ ਸੁਣਾਉਣੀ ਹੈ ਤੇ ਜਾਂ ਫਿਰ ਮੇਰੇ ਕੋਲੋਂ ਸੁਣਨੀ ਹੈ। ਮਨ ਦੀ ਕੀ ਭਾਵਨਾ ਕਿ ਜਿਸ ਦਾ ਭਾਰ ਵੀ ਵੰਡਾ ਰਿਹਾ ਹਾਂ, ਉਹ ਵੀ ਕਿਤੇ ਨਾਮ ਨਾਲ ਜੁੜ ਜਾਵੇ। ਬੰਦਗੀ ਨਾਲ ਜੁੜ ਜਾਵੇ। ਭਾਈ ਘਨੱਈਆ ਜੀ ਨੇ ਜਵਾਨੀ ਵਿੱਚ ਭਾਰ ਚੁੱਕ ਲੈਣਾ ਤੇ ਹੈ ਸੀ ਪਿੱਛੋਂ ਅਮੀਰੀ। ਉਲਾਂਭੇ ਆਉਣੇ ਸ਼ੁਰੂ ਹੋ ਗਏ, ਮਾਂ ਨੂੰ। ਲੋਕਾਂ ਨੇ ਉਲਾਂਭੇ ਦੇਣੇ ਕਿ ਤੁਹਾਡਾ ਪੁੱਤਰ ਮਜ਼ਦੂਰਾਂ ਨਾਲ ਭਾਰ ਚੁੱਕਦਾ ਹੈ। ਮਾਂ ਨੇ ਸੋਚਿਆ ਕਿ ਅੱਜ ਗੱਲ ਕਰਾਂਗੀ। ਭਾਈ ਘਨੱਈਆ ਜੀ ਘਰ ਆਏ ਤੇ ਮਾਂ ਨੇ ਕਿਹਾ ਕਿ ਪੁੱਤਰ, ਤੂੰ ਮਜ਼ਦੂਰਾਂ ਨਾਲ ਭਾਰ ਚੁੱਕਦਾ ਹੈਂ। ਸਾਡੀ ਬੇਇੱਜ਼ਤੀ ਹੋ ਰਹੀ ਹੈ, ਬੰਦ ਕਰ ਇਹ ਕੰਮ। ਅੱਗੋਂ ਭਾਈ ਘਨੱਈਆ ਜੀ ਕਹਿੰਦੇ, ਮਾਤਾ ਜੀ, ਮਾੜੇ ਬੰਦਿਆਂ ਨੂੰ ਇੰਨਾ ਭਾਰ ਚੁਕਾਉਂਦੇ ਹਨ ਤੇ ਬਜ਼ੁਰਗਾਂ ਨੂੰ ਤਾਂ ਖ਼ਾਸ ਕਰਕੇ ਸਾਹ ਲੈਣਾ ਵੀ ਔਖਾ ਹੋ ਜਾਂਦਾ ਹੈ। ਮਾਤਾ ਜੀ, ਮੇਰੇ ਕੋਲੋਂ ਉਨ੍ਹਾਂ ਦਾ ਦਰਦ ਵੇਖਿਆ ਨਹੀਂ ਜਾਂਦਾ। ਮੈਂ ਤਾਂ ਭਾਰ ਵੰਡਦਾ ਹਾਂ। ਅੱਗੋਂ ਮਾਤਾ ਜੀ ਕਹਿੰਦੇ, ਪੁੱਤਰ, ਸਾਡੀ ਬੇਇੱਜ਼ਤੀ ਹੋ ਰਹੀ ਹੈ, ਹੱਲ ਕੱਢੋ। ਭਾਈ ਘਨੱਈਆ ਜੀ ਨੇ ਜਵਾਬ ਦਿੱਤਾ :

ਮਾਤਾ ਜੀ, ਕੀ ਤੁਹਾਡੀ ਬੇਇੱਜ਼ਤੀ ਹੋ ਰਹੀ ਹੈ, ਮੇਰੇ ਭਾਰ ਚੁੱਕਣ ਨਾਲ? ਮਾਤਾ ਜੀ ਕਹਿਣ ਲੱਗੇ, ਹਾਂ ਜੀ। ਮਾਤਾ ਜੀ, ਲੋਕ ਮਿਹਣੇ ਮਾਰਦੇ ਹਨ। ਕਹਿਣ ਲੱਗੀ, ਹਾਂ ਜੀ। ਭਾਈ ਸਾਹਿਬ ਕਹਿੰਦੇ, ਮਾਤਾ ਜੀ, ਜਦੋਂ ਲੋਕ ਮਿਹਣਾ ਮਾਰਨ ਤੇ ਮਨ ਨੂੰ ਇੰਜ ਹੌਸਲਾ ਦੇ ਦਿਆ ਕਰ ਕਿ ਕਿਸੇ ਦੇ ਪੰਜ-ਛੇ ਪੁੱਤਰ ਹੋਣ ਤੇ ਇਕ ਪੁੱਤਰ ਕਮਲਾ ਪੈਦਾ ਹੋ ਜਾਵੇ। ਤੂੰ ਸਮਝ ਲਿਆ ਕਰ, ਤੇਰੇ ਘਰ ਇਕ ਪੁੱਤਰ ਕਮਲਾ ਪੈਦਾ ਹੋ ਗਿਆ ਹੈ। ਮਾਤਾ ਜੀ, ਮੈਂ ਦਰਦ ਵੰਡਣਾ ਨਹੀਂ ਛੱਡਣਾ, ਪਰ ਤੂੰ ਮਨ ਨੂੰ ਇੰਜ ਖਲ੍ਹਾਰ ਲੈ ਕਿ ਮੇਰਾ ਇੱਕ ਪੁੱਤਰ ਕਮਲਾ ਪੈਦਾ ਹੋ ਗਿਆ ਹੈ।

*ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥*

(ਅੰਗ ੫੨੮)

ਭਾਈ ਘਨੱਈਆ ਜੀ ਨੂੰ ਵੈਰਾਗ ਆ ਗਿਆ ਕਿ ਦੁਨੀਆਂ ਕੂੜ ਹੈ ਤੇ ਇੱਕ ਦੂਜੇ ਨੂੰ ਪੁੱਛਦੇ ਹਨ ਕਿ ਗੋਬਿੰਦ ਨੂੰ ਕਿਵੇਂ ਪਾਵਾਂ? ਇੱਕ ਗੁਰਮੁਖ ਰੂਹ ਮਿਲੀ ਤੇ ਉਸ ਨੇ ਕਿਹਾ ਕਿ ਜੇ ਗੋਬਿੰਦ ਨੂੰ ਪਾਉਣਾ ਹੈ, ਪਰਮੇਸ਼ਰ ਨੂੰ ਪਾਉਣਾ ਹੈ, ਬੀਠੁਲ ਨੂੰ ਪਾਉਣਾ ਹੈ ਤੇ ਸ੍ਰੀ ਅਨੰਦਪੁਰ ਸਾਹਿਬ ਚਲਾ ਜਾ, ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨਾਂ ਵਿੱਚ। ਨੌਵੇਂ ਪਾਤਸ਼ਾਹ ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ। ਉੱਥੇ ਭਾਈ ਘਨੱਈਆ ਜੀ ਪਹੁੰਚੇ ਤੇ ਮਹਾਰਾਜ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਮੈਂ ਗੋਬਿੰਦ ਨੂੰ ਪਾਉਣਾ ਹੈ, ਬ੍ਰਹਮ ਨੂੰ ਪਾਉਣਾ ਹੈ। ਗੁਰੂ ਤੇਗ ਬਹਾਦਰ ਜੀ ਕਹਿੰਦੇ, ਸੇਵਾ ਕਰੋ। ਸੇਵਾ ਕਰਦਿਆਂ ਦਾਤ ਮਿਲ ਜਾਵੇਗੀ। ਭਾਈ ਘਨੱਈਆ ਜੀ ਕਹਿੰਦੇ, ਕੀ ਸੇਵਾ ਕਰਾਂ? ਗੁਰੂ ਸਾਹਿਬ ਕਹਿੰਦੇ, ਹੇਠੋਂ ਪਾਣੀ ਲਿਆਉਣਾ ਹੈ, ਪਹਾੜੀ ਦੇ ਹੇਠੋਂ। ਇੱਥੇ ਆ ਕੇ ਵੇਖੋ, ਕਿੰਨੀ ਵੱਡੀ ਗੱਲ ਮਿਲੇਗੀ। ਤਿੰਨ ਮਹੀਨੇ ਪਾਣੀ ਲਿਆਉਂਦੇ ਰਹੇ। ਇਨ੍ਹਾਂ ਨੇ ਲਿਆਉਣਾ ਤੇ ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਡੋਲ ਦੇਣਾ। ਸਾਡੇ ਵਰਗਾ ਕੋਈ ਹੁੰਦਾ ਤੇ ਸੋਚਦਾ ਕਿ ਕੈਸਾ ਗੁਰੂ ਹੈ, ਮੈਂ ਇਸ ਤਰ੍ਹਾਂ ਪਾਣੀ ਲਿਆਉਂਦਾ ਹਾਂ ਤੇ ਗੁਰੂ ਸਾਹਿਬ ਡੋਲ ਦਿੰਦੇ ਹਨ। ਕੁਝ ਇਤਿਹਾਸਕਾਰਾਂ ਨੇ ਇਹ ਵੀ ਲਿਖਿਆ ਹੈ, ਘੋੜਿਆਂ ਦੇ ਤਬੇਲਿਆਂ ਵਿੱਚ ਵੀ ਭਾਈ ਘਨੱਈਆ ਜੀ ਨੇ ਸੇਵਾ ਕੀਤੀ। ਇੰਨਾ ਹੁਕਮ ਵਿੱਚ ਪਿਆਰ। ਤਿੰਨ ਮਹੀਨੇ ਹੋ ਗਏ ਹਨ, ਪਾਣੀ ਲਿਆਉਂਦਿਆਂ ਤੇ ਗੁਰੂ ਸਾਹਿਬ ਡੋਲੀ ਜਾ ਰਹੇ ਹਨ। ਇਨ੍ਹਾਂ ਨੇ ਪੁੱਛਿਆ ਹੀ ਨਹੀਂ। ਇੰਨੀ ਪਿਆਰੀ ਅਵਸਥਾ।

*ਗੁਰਿ ਕਹਿਆ ਸਾ ਕਾਰ ਕਮਾਵਹੁ॥* (ਅੰਗ ੯੩੩)

ਗੁਰੂ ਨੇ ਕਿਹਾ ਕਿ ਪਾਣੀ ਲਿਆ ਤੇ ਹੁਣ ਗੁਰੂ ਸਾਹਿਬ ਦੀ ਮਰਜ਼ੀ ਕਿ ਗੁਰੂ ਸਾਹਿਬ ਡੋਲਣ ਤੇ ਜੋ ਮਰਜ਼ੀ ਕਰਨ। ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਇਹ ਵੇਖ ਕਿ ਐਸਾ ਹੁਕਮ ਵਿੱਚ ਪਿਆਰ ਵਿੱਚ ਸੀਸ ਸੁੱਟਿਆ ਹੋਇਆ ਹੈ ਤੇ ਫਿਰ ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਸੀਸ 'ਤੇ ਹੱਥ ਰੱਖ ਕੇ ਚੌਦਵੀਂ ਕਲਾਸ ਦੇ ਦਿੱਤੀ, ਬ੍ਰਹਮ ਵਿਖਾ ਦਿੱਤਾ,

ਬ੍ਰਹਮ ਬਿਰਤੀ ਬਣਾ ਦਿੱਤੀ, ਬ੍ਰਹਮ ਗਿਆਨ ਦੀ ਦਾਤ ਝੋਲੀ ਪਾ ਦਿੱਤੀ।

ਦਾਸ ਨੂੰ ਸਾਖੀ ਅੱਗੋਂ ਬੜੀ ਚੰਗੀ ਲੱਗੀ। ਉਹ ਕੀ ? ਜਦੋਂ ਬ੍ਰਹਮ ਗਿਆਨੀ ਦੀ ਅਵਸਥਾ ਦਿੱਤੀ ਤੇ ਇੱਕ ਲਫ਼ਜ਼ ਕਿਹਾ, ਜਿਹੜਾ ਬਹੁਤ ਗੌਰ ਕਰਨਾ ਵਾਲਾ ਹੈ। ਦਾਤ ਦੇਣ ਤੋਂ ਬਾਅਦ ਧੰਨ ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਕੀ ਕੀਤਾ, ਜਦੋਂ ਬ੍ਰਹਮ ਗਿਆਨ ਦੀ ਦਾਤ ਦਿੱਤੀ ਤੇ ਇਹ ਬਚਨ ਕੀਤਾ, ਨਿਮਰਤਾ ਦਾ ਪੱਲਾ ਨਾ ਛੱਡਣਾ, ਦਾਤ ਟਿਕੀ ਰਹੇਗੀ। ਕੋਈ ਦਾਤ ਮਿਲੇ ਤੇ ਤਾਂ ਟਿਕਦੀ ਹੈ ਜੇ ਨਿਮਰਤਾ ਦਾ ਪੱਲਾ ਨਾ ਛੱਡੀਏ। ਫਿਰ ਦਾਤ ਟਿਕੀ ਰਹੇਗੀ। ਨਿਮਰਤਾ ਦਾ ਪੱਲਾ ਨਾ ਛੱਡਣਾ, ਦਾਤ ਟਿਕੀ ਰਹੇਗੀ ਤੇ ਜਦੋਂ ਦਾਤ ਟਿਕੀ ਰਹੇ ਤੇ ਅੱਗੋਂ ਵੰਡਦੇ ਰਹਿਣਾ। ਵੇਖੋ, ਭਾਈ ਘਨੱਈਆ ਜੀ ਦੀ ਟਕਸਾਲ, ਕਿੰਨੇ ਮਹਾਂਪੁਰਸ਼, ਸੇਵਾ ਪੰਥੀ ਹੋਏ ਹਨ ਜਿਨ੍ਹਾਂ ਦੇ ਤੁਸੀਂ ਦਰਸ਼ਨ ਕਰਦੇ ਹੋ। ਨਿਮਰਤਾ ਦਾ ਪੱਲਾ ਨਾ ਛੱਡਣਾ ਤੇ ਦਾਤ ਟਿਕੀ ਰਹੇਗੀ। ਭਾਈ ਘਨੱਈਆ ਜੀ ਨੇ ਸਤਿਗੁਰੂ ਜੀ ਤੋਂ ਆਗਿਆ ਲੈ ਕੇ ਧਰਮਸਾਲ ਬਣਾ ਲਈ। ਉਥੇ ਸੰਗਤਾਂ ਰੁਕਦੀਆਂ ਹਨ। ਸਾਧੂ ਸੰਤ ਰੁਕਦੇ ਹਨ ਤੇ ਸਭ ਵਿੱਚ ਬ੍ਰਹਮ ਵੇਖਦੇ ਹਨ। ਬ੍ਰਹਮ ਬਿਰਤੀ ਕੀ ਹੈ ਕਿ ਕਿਸੇ ਜੀਵ ਜੰਤੂ ਨੂੰ ਦੁੱਖ ਨਹੀਂ। ਸਾਰਿਆਂ ਵਿੱਚ ਪਰਮੇਸ਼ਰ ਸਮਝਦੇ ਹਨ ਤੇ ਉਨ੍ਹਾਂ ਦੀ ਸੇਵਾ ਕਰਦੇ ਹਨ। ਬੜੀ ਵੱਡੀ ਬਾਤ ਹੈ।

ਉਹ ਸਮਾਂ ਆ ਗਿਆ। ਗੁਰੂ ਤੇਗ ਬਹਾਦਰ ਮਹਾਰਾਜ ਜੀ ਨੇ ਚੋਲਾ ਬਦਲ ਲਿਆ ਤੇ ਕਲਗੀਧਰ ਪਾਤਸ਼ਾਹ ਜੀ ਦਾ ਸਮਾਂ ਆ ਗਿਆ ਤੇ ਉਦੋਂ ਵੀ ਭਾਈ ਘਨੱਈਆ ਜੀ ਜੰਗ ਦੇ ਮੈਦਾਨ ਵਿੱਚ ਵੀ ਜਲ ਛਕਾਉਣ ਦੀ ਸੇਵਾ ਕਰ ਰਹੇ ਹਨ। ਇੱਧਰੋਂ ਸਿੰਘ ਮੁਗਲਾਂ ਤੇ ਤੀਰ ਚਲਾਉਂਦੇ ਹਨ ਤੇ ਭਾਈ ਘਨੱਈਆ ਜੀ ਸਭ ਨੂੰ ਜਲ ਛਕਾਉਂਦੇ ਹਨ। ਹੁਣ ਜੇ ਕੋਈ ਮੁਸਲਮਾਨ ਜ਼ਖ਼ਮੀ ਹੋ ਗਿਆ, ਉਹ ਕਹਿੰਦਾ ਹੈ ਕਿ ਪਾਣੀ ਪਾਣੀ। ਉਸ ਨੂੰ ਵੀ ਛਕਾ ਰਹੇ ਹਨ। ਚੌਦਵੀਂ ਕਲਾਸ ਬ੍ਰਹਮ ਬਿਰਤੀ। ਕੁਝ ਸਿੰਘਾਂ ਨੇ ਸ਼ਿਕਾਇਤ ਕਰ ਦਿੱਤੀ ਕਿ ਅਸੀਂ ਮੁਸਲਮਾਨਾਂ ਨੂੰ ਜ਼ਖ਼ਮੀ ਕਰਦੇ ਹਾਂ ਤੇ ਭਾਈ ਘਨੱਈਆ ਜੀ ਉਨ੍ਹਾਂ ਨੂੰ ਫਿਰ ਪਾਣੀ ਪਿਲਾ ਕੇ ਸਾਵਧਾਨ ਕਰ ਦਿੰਦੇ ਹਨ। ਕਲਗੀਧਰ ਜੀ ਨੂੰ ਪਤਾ ਹੈ ਕਿ ਇਹ ਬ੍ਰਹਮ ਬਿਰਤੀ ਦੀ ਕਲਾਸ ਵਿੱਚ ਪਹੁੰਚੇ ਹਨ। ਕਲਗੀਧਰ ਪਿਤਾ ਜੀ ਨੇ ਉਨ੍ਹਾਂ ਦੀ ਤਸੱਲੀ ਲਈ ਬੁਲਾ ਲਿਆ ਤੇ ਕਹਿਣ ਲੱਗੇ, ਭਾਈ ਘਨੱਈਆ ਜੀ, ਤੁਹਾਡੀ ਸ਼ਿਕਾਇਤ ਆਈ ਹੈ। ਹੁਕਮ, ਗਰੀਬ ਨਿਵਾਜ। ਮਹਾਰਾਜ ਜੀ ਕਹਿਣ ਲੱਗੇ ਕਿ ਤੁਸੀਂ ਦੁਸ਼ਮਣਾਂ ਨੂੰ ਪਾਣੀ ਪਿਲਾਉਂਦੇ ਹੋ। ਹੁਣ ਇਹ ਗੱਲ ਪੱਲੇ ਬੰਨ੍ਹਿਓ। ਕੀ ਦੱਸਾਂ। ਕਲਗੀਧਰ ਜੀ ਦਾ ਕੋਈ ਦੁਸ਼ਮਣ ਨਹੀਂ। ਕਲਗੀਧਰ ਜੀ ਦੀਆਂ ਜੰਗਾਂ ਵੀ ਅੰਮ੍ਰਿਤ ਹਨ, ਅੰਮ੍ਰਿਤ। ਉਸ ਵੇਲੇ ਕੁਝ ਸਰੀਰਾਂ ਨੇ ਭਾਈ ਘਨੱਈਆਂ ਜੀ ਦੀ ਸ਼ਿਕਾਇਤ ਕੀਤੀ ਕਿ ਕਲਗੀਧਰ ਪਾਤਸ਼ਾਹ ਜੀ, ਅਸੀਂ ਦੁਸ਼ਮਣਾਂ ਨੂੰ ਮਾਰਦੇ ਹਾਂ ਤੇ ਭਾਈ ਘਨੱਈਆਂ ਜੀ ਇਹ ਮੁਗਲਾਂ ਨੂੰ ਵੀ ਪਾਣੀ ਪਿਲਾਈ ਰਹੇ ਹਨ। ਮਹਾਰਾਜ ਜੀ ਨੇ ਸਿੱਖਾਂ ਦੀ ਤਸੱਲੀ ਕਰਵਾਉਣੀ ਸੀ ਤੇ ਮਹਾਰਾਜ ਜੀ ਭਾਈ ਘਨੱਈਆ ਜੀ ਨੂੰ ਬੁਲਾ ਕੇ ਕਹਿੰਦੇ, ਤੁਹਾਡੀ ਸ਼ਿਕਾਇਤ ਆਈ ਹੈ, ਤੁਸੀਂ ਦੁਸ਼ਮਣਾਂ ਨੂੰ ਪਾਣੀ ਪਿਲਾ ਰਹੇ ਹੋ। ਬੰਦਗੀ

ਵਿੱਚ ਨੇਤਰ ਭਾਰੇ। ਰੋਮ ਰੋਮ ਵਿੱਚ ਭਾਈ ਘਨੱਈਆ ਜੀ ਦੇ ਗੁਰੂ ਵੱਸਿਆ ਪਿਆ ਹੈ। ਹੱਥ ਜੁੜੇ ਤੇ ਕਲਗੀਧਰ ਪਿਤਾ ਜੀ ਨੂੰ ਬੇਨਤੀ ਕੀਤੀ, ਮਹਾਰਾਜ, ਮੈਂ ਕਿਸੇ ਦੁਸ਼ਮਣ ਨੂੰ ਪਾਣੀ ਨਹੀਂ ਪਿਲਾਇਆ। ਦਾਸ ਦਾ ਦਿਲ ਕਰਦਾ ਹੈ, ਮੋਹਰ ਲੱਗ ਜਾਵੇ। ਇਹ ਸੂਰਜ ਪ੍ਰਕਾਸ਼ ਦੀਆਂ ਪੰਕਤੀਆਂ ਹਨ, ਤੁਸੀਂ ਪੜ੍ਹ ਕੇ ਹੈਰਾਨ ਹੋ ਜਾਵੋਗੇ ਕਿ ਭਾਈ ਘਨੱਈਆ ਜੀ ਕਿੱਥੇ ਪਹੁੰਚੇ ਸੀ ? ਕਲਗੀਧਰ ਜੀ ਕਹਿੰਦੇ, ਤੁਸੀਂ ਦੁਸ਼ਮਣਾਂ ਨੂੰ ਪਾਣੀ ਪਿਲਾਉਂਦੇ ਹੋ। ਉਨ੍ਹਾਂ ਦਾ ਜਵਾਬ ਕੀ ਸੀ? ਸ਼ਾਇਦ ਤੁਹਾਡੀ ਵੀ ਕਲਗੀਧਰ ਜੀ 'ਤੇ ਭਾਵਨਾ ਬਣ ਜਾਵੇ। ਕੀ ਕਹਿੰਦੇ ਭਾਈ ਘਨੱਈਆ ਜੀ :

*ਇਤ ਸਿੰਘਨ ਮਹਿ ਆਪ ਬਿਰਾਜੈ॥*

ਅਰਥ ਸਮਝ ਲੈਣਾ। ਭਾਈ ਘਨੱਈਆ ਜੀ ਕਹਿੰਦੇ, ਜਿਹੜੇ ਸਿੰਘ ਉਲਾਂਭਾ ਦੇ ਰਹੇ ਹਨ, ਇਨ੍ਹਾਂ ਵਿੱਚ ਵੀ ਤੂੰ ਹੀ ਵੱਸਦਾ ਹੈਂ।

*ਇਤ ਸਿੰਘਨ ਮਹਿ ਆਪ ਬਿਰਾਜੈ॥*

ਅਗਲੀ ਪੰਗਤੀਆਂ ਹਨ :

*ਉਤ ਤੁਰਕਨ ਮਹਿ ਤੂ ਹੀ ਸਾਜੈ॥*

ਇਨ੍ਹਾਂ ਸਿੰਘਾਂ ਵਿੱਚ ਵੀ ਕਲਗੀਧਰ ਜੀ ਤੁਸੀਂ ਹੋ ਤੇ ਤੁਰਕਨ ਵਿੱਚ ਵੀ ਤੁਸੀਂ ਹੋ।

*ਸਭ ਮਹਿ ਰਹੈ ਬਿਰਾਜ ਸਮਾਨਾ॥ ਸਤ੍ਰ ਮਿਤ੍ਰ ਕੋ ਜਾਇ ਨ ਜਾਨਾ॥*
*ਸਭ ਥਲ ਤੁਮਰੋ ਰੂਪ ਨਿਹਾਰੋ॥ ਭੇਦ ਭਿੰਨ ਕੋ ਨਹੀ ਬਿਚਾਰੋ॥*
*ਮੋ ਕੋ ਤੋ ਇਮ ਹੀ ਦ੍ਰਿਸਟਾਵੈ॥ ਤੁਮ ਬਿਨ ਦੂਸਰ ਨਜਰ ਨਾ ਆਵੈ॥*
*ਇਤ ਸਿੰਘਨ ਮਹਿ ਆਪ ਬਿਰਾਜੈ॥ ਉਤ ਤੁਰਕਨ ਮਹਿ ਤੂ ਹੀ ਸਾਜੈ॥*
*ਨਹੀ ਪਹਾੜੀ ਨਾ ਕੋ ਦੂਜਾ॥*

ਪਹਾੜੀ ਰਾਜੇ।

*ਨਹੀ ਪਹਾੜੀ ਨਾ ਕੋ ਦੂਜਾ॥ ਜਾ ਕੋ ਕਰੈ ਆਪ ਕੀ ਪੂਜਾ॥*

ਭਾਈ ਵੀਰ ਸਿੰਘ ਜੀ ਦੀ ਇਹ ਕਵਿਤਾ ਹੈ :

*ਤੈਨੂੰ ਪਿਆ ਪਿਲਾਵਾਂ ਪਾਣੀ ਸਿਰ ਮੇਰੇ ਦੇ ਸਾਂਈਂ॥*
*ਤੁਰਕ ਅਤੁਰਕ ਨਾ ਦਿਸਦਾ ਮੈਨੂੰ, ਤੂੰ ਸਾਰੇ ਦਿਸ ਆਂਈਂ॥*

ਇਨ੍ਹਾਂ ਸਿੰਘਾਂ ਵਿੱਚ ਵੀ ਤੂੰ ਬਿਰਾਜਿਆ ਹੈਂ ਤੇ ਤੁਰਕਾਂ ਵਿੱਚ ਵੀ ਤੂੰ। ਮੈਂ ਕਿਸੇ ਦੁਸ਼ਮਣ ਨੂੰ ਪਾਣੀ ਨਹੀਂ ਪਿਲਾਇਆ। ਜਿਹੜਾ ਪਾਣੀ ਮੰਗਦਾ ਹੈ, ਮੈਨੂੰ ਇੰਜ ਲੱਗਦਾ ਹੈ, ਹੇ ਗੁਰੂ ਗੋਬਿੰਦ ਸਿੰਘ ਜੀ ! ਆਪ ਜੀ ਬੁੱਕ ਅੱਡ ਕੇ ਪਾਣੀ ਮੰਗ ਰਹੇ ਹੋ।

ਇਹ ਸਾਡਾ ਵਿਰਸਾ ਹੈ। ਵੇਖੋ, ਤੁਹਾਡੇ ਵਿੱਚੋਂ ਕੋਈ ਚੌਦਵੀਂ ਕਲਾਸ ਵਿੱਚ ਪਹੁੰਚ ਜਾਵੇ ਤੇ ਬ੍ਰਹਮ ਬਿਰਤੀ ਬਣ ਜਾਵੇ ਉਸ ਸਮੇਂ ਇੰਜ ਲੱਗਦਾ ਹੈ ਕਿ ਦੁਸ਼ਮਣ ਪਾਣੀ ਨਹੀਂ ਮੰਗ ਰਿਹਾ, ਕਲਗੀਧਰ ਪਿਤਾ ਜੀ, ਆਪ ਜੀ ਹੀ ਪਾਣੀ ਮੰਗ ਰਹੇ ਹੋ। ਹੁਣ ਇੱਥੇ ਧਿਆਨ ਦੇਣਾ ਕਿ ਕੀ ਰੋਕਿਆ ਕਲਗੀਧਰ ਪਿਤਾ ਜੀ ਨੇ। ਨਹੀਂ। ਭਾਈ ਵੀਰ ਸਿੰਘ ਜੀ ਦੇ ਬੰਦ ਹਨ, ਕੀ ਕੀਤਾ ਕਲਗੀਧਰ ਪਿਤਾ ਜੀ ਨੇ :

*ਤੁਠੇ ਤੇ ਗਲ ਲਾਇਆ ਪਿਆਰੇ, ਡੱਬੀ ਹੱਥ ਫੜਾਈ॥*
*ਪਾਣੀ ਦੇ ਨਾਲ ਮਲ੍ਹਮ ਵੀ ਰੱਖੀਂ, ਲੋੜ ਪਈ ਤਾਂ ਲਾਈਂ॥*

..................................

*ਭੂਲੇ ਮਾਰਗੁ ਜਿਨਹਿ ਬਤਾਇਆ॥ ਐਸਾ ਗੁਰੁ ਵਡਭਾਗੀ ਪਾਇਆ॥*

(ਅੰਗ ੮੦੩)

ਹੁਣ ਸਮਾਂ ਘੱਟ ਹੈ। ਕਬੀਰ ਜੀ ਵੀ ਚੌਦਵੀਂ ਕਲਾਸ ਵਿੱਚ ਪਹੁੰਚੇ ਹਨ :

*ਸੁਰਹ ਕੀ ਜੈਸੀ ਤੇਰੀ ਚਾਲ॥*
*ਤੇਰੀ ਪੂੰਛਟ ਊਪਰਿ ਝਮਕ ਬਾਲ॥ ੧॥*
*ਇਸ ਘਰ ਮਹਿ ਹੈ ਸੁ ਤੂ ਢੂੰਢਿ ਖਾਹਿ॥*
*ਅਉਰ ਕਿਸ ਹੀ ਕੇ ਤੂ ਮਤਿ ਹੀ ਜਾਹਿ॥*



(ਅੰਗ ੧੧੯੬)

ਨਾਮਦੇਵ ਜੀ ਇੱਥੇ ਪਹੁੰਚੇ। ਇੱਕ ਖੂਹ ਸੀ ਤੇ ਉਥੇ ਗ਼ਲਤ ਰੂਹਾਂ ਦਾ ਵਾਸਾ ਸੀ। ਜਿਹੜੇ ਭਗਤ ਨਾਮਦੇਵ ਜੀ ਦੇ ਦੋਖੀ ਸਨ, ਉਨ੍ਹਾਂ ਨੇ ਰਾਤੀਂ ਹਰੀ ਜਸ ਕੀਰਤਨ ਤੇ ਜਾਣ ਕੇ ਪਾਣੀ ਮੁਕਾ ਦਿੱਤਾ। ਨਾਮਦੇਵ ਜੀ ਉਸ ਰਾਤ ਹਰੀ ਜਸ ਵਿੱਚ ਬੈਠੇ ਤੇ ਉਹ ਜਾਣ ਕੇ ਨਾਮਦੇਵ ਜੀ ਨੂੰ ਕਹਿਣ ਲੱਗੇ, ਸੰਗਤ ਵਿੱਚ ਪਾਣੀ ਵੰਡਣਾ ਹੈ, ਖੂਹ ਤੋਂ ਪਾਣੀ ਤੁਸੀਂ ਲਿਆਵੋ। ਸਾਰੇ ਕਹਿੰਦੇ, ਨਾਮਦੇਵ ਜੀ ਤੋਂ ਪ੍ਰੇਸ਼ਾਨ ਹਾਂ। ਇਹ ਉੱਥੇ ਜਾਣਗੇ ਤੇ ਉੱਥੇ ਗ਼ਲਤ ਚੀਜ਼ਾਂ ਦਾ ਵਾਸਾ ਹੈ ਤੇ ਉਨ੍ਹਾਂ ਦੇ ਕਾਬੂ ਆ ਜਾਣਗੇ। ਨਾਮਦੇਵ ਜੀ ਨੇ ਬਾਲਟੀ ਬੰਨ੍ਹੀ ਤੇ ਵਿੱਚ ਸੁੱਟੀ। ਪ੍ਰੇਤ ਆਤਮਾ ਸਾਹਮਣੇ ਆ ਖੜ੍ਹੀ ਹੋ ਗਈ। ਉਨ੍ਹਾਂ ਦੀ ਚਾਲ ਸੀ, ਨਾਮਦੇਵ ਜੀ ਕੋਲੋਂ ਪ੍ਰੇਸ਼ਾਨ ਹਾਂ ਤੇ ਕੰਮ ਮੁੱਕੇਗਾ। ਜਦੋਂ ਪ੍ਰੇਤ ਆਤਮਾ ਖੜ੍ਹੀ ਹੋ ਗਈ ਤੇ ਨਾਮਦੇਵ ਜੀ ਕਹਿਣ ਲੱਗੇ, ਰੱਬ, ਇਹ ਵੀ ਤੇਰਾ ਰੂਪ ਹੈ। ਵੇਖੋ, ਬ੍ਰਹਮ ਬਿਰਤੀ। ਇਸ ਨੂੰ ਕੋਈ ਕੱਟ ਨਹੀਂ ਕਰ ਸਕਦਾ। ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਸ਼ਬਦ ਦਰਜ ਹੈ :

*ਆਉ ਕਲੰਦਰ ਕੇਸਵਾ॥ ਕਰਿ ਅਬਦਾਲੀ ਭੇਸਵਾ॥ ਰਹਾਉ॥*

(ਅੰਗ ੧੧੬੭)

ਆਤਮਾ ਦੀ ਬੜੀ ਭੈੜੀ ਸ਼ਕਲ। ਕੁਝ ਵੀ ਸਮਝ ਲਓ। ਨਾਮਦੇਵ ਜੀ ਕਹਿੰਦੇ, ਇਸ

ਵਿੱਚ ਵੀ ਰੱਬ ਰਹਿੰਦਾ ਹੈ। ਰੱਬ ਕਹਿਣ ਲੱਗਾ ਕਿ ਓ ਨਾਮਦੇਵ ! ਮੈਨੂੰ ਇਸ ਵਿੱਚ ਵੀ ਵੇਖ ਲਿਆ ਹੈ। ਹੁਣ ਮੈਨੂੰ ਦਰਸ਼ਨ ਦੇਣੇ ਪੈਣੇ ਹਨ। ਇਹ ਬ੍ਰਹਮ ਬਿਰਤੀ ਵੱਡੀ ਅਵਸਥਾ ਹੈ। ਦਾਸ ਕੀ ਦੱਸੇ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਦਵੀਂ ਕਲਾਸ, ਕਿ ਬ੍ਰਹਮ ਬਿਰਤੀ ਬਣ ਗਈ।

*ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦ ਬਿਨ ਨਹੀ ਕੋਈ॥* (ਅੰਗ ੪੮੫)

ਇਹ ਬੜੀ ਵੱਡੀ ਅਵਸਥਾ ਹੈ :

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥*

(ਅੰਗ ੧੩੪੯)

ਇਹ ਚੌਦਵੀਂ ਕਲਾਸ, ਗੁਰੂ ਨਾਨਕ ਦੇ ਸਕੂਲ ਦੀ ਕਿ ਬ੍ਰਹਮ ਬਿਰਤੀ ਬਣ ਜਾਂਦੀ ਹੈ। ਇਹ ਪੰਕਤੀਆਂ ਪੜ੍ਹਦਿਆਂ ਆਪਣੀ ਅਰਦਾਸ ਕਰੀਏ ਕਿ ਹੇ ਵਾਹਿਗੁਰੂ, ਸਾਨੂੰ ਵੀ ਸੰਗਤ ਬਖ਼ਸ਼ ਦਿਓ ਜਿੱਥੋਂ ਇਹ ਕਲਾਸਾਂ ਮਿਲਦੀਆਂ ਹਨ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥*

(ਅੰਗ ੧੯੪)





## ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ

### ਪੰਦਰਵੀਂ ਕਲਾਸ

# ਅਭੇਦਤਾ ਦੀ ਪ੍ਰਾਪਤੀ ਹੋ ਜਾਂਦੀ ਹੈ

ਜਿਵੇਂ ਦੁਨਿਆਵੀ ਸਕੂਲ ਦੀਆਂ ਕਲਾਸਾਂ ਹਨ, ਇਸੇ ਤਰ੍ਹਾਂ ਗੁਰੂ ਨਾਨਕ ਦਾ ਵੀ ਸਕੂਲ ਹੈ। ਇਸ ਪ੍ਰਕਰਨ ਨੂੰ ਲਿਖਤ ਦੀ ਮਹਾਰਾਜ ਜੀ ਸੇਵਾ ਲੈ ਰਹੇ ਹਨ। ਹੁਣ ਪੰਦਰਵੀਂ ਕਲਾਸ ਦੀ ਵਾਰੀ ਹੈ। ਇਨ੍ਹਾਂ ਕਲਾਸਾਂ ਦੇ ਵੇਰਵੇ ਆਪ ਜੀ ਨਾਲ ਪਿਛਲੇ ਪੰਨਿਆਂ ਵਿੱਚ ਸਾਂਝੇ ਹੋਏ ਹਨ। ਇਹ ਮਹਾਂਪੁਰਸ਼ਾਂ ਦੀ, ਸਤਿਪੁਰਸ਼ਾਂ ਦੀ ਖੋਜ ਹੈ ਕਿ ਅੰਦਾਜ਼ਨ, ਮੈਂ ਕਿਹੜੀ ਕਲਾਸ ਵਿੱਚ ਹਾਂ। ਜਿਹੜੀ ਕਲਾਸ ਵਿੱਚ ਵੀ ਹੋਵੋ ਤੇ ਅਗਲੀ ਕਲਾਸ ਵਾਸਤੇ ਸਤਿਗੁਰੂ ਜੀ ਦੇ ਚਰਨਾਂ ਵਿੱਚ ਵਾਸਤੇ ਤਰਲਾ ਪਾਓ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪਹਿਲੀ ਕਲਾਸ—ਗੁਰਬਾਣੀ ਪੜ੍ਹਨ ਲਈ ਉੱਦਮ ਕਰਨਾ। ਰਸ ਨਹੀਂ ਪਤਾ। ਅਰਥ ਨਹੀਂ ਪਤਾ। ਬੱਸ ਉੱਦਮ ਕਰਨਾ। ਦਾਖਲਾ।



ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦੂਜੀ ਕਲਾਸ—ਮਨ ਪੁਣਿਆ ਜਾਂਦਾ ਹੈ, ਚੰਗੇ ਤੇ ਮੰਦੇ ਦੀ ਪਹਿਚਾਨ ਹੋ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੀਸਰੀ ਕਲਾਸ—ਚੰਗੇ ਕੰਮਾਂ ਵੱਲ ਰੁਚੀ ਵੱਧਦੀ ਹੈ, ਮਾੜੇ ਕੰਮ ਵੱਲ ਘੱਟਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਥੀ ਕਲਾਸ—ਇੰਦਰੀਆਂ 'ਤੇ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਜਵੀਂ ਕਲਾਸ—ਕੁਝ ਪੁੰਨ-ਦਾਨ ਕਰਨ ਵੱਲ ਰੁਚੀ ਵੱਧਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਛੇਵੀਂ ਕਲਾਸ—ਗੁਰਬਾਣੀ ਵਿੱਚੋਂ ਰਸ ਆਉਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਸਤਵੀਂ ਕਲਾਸ—ਗੁਰਬਾਣੀ ਦੀ ਡੂੰਘਾਈ ਵਿੱਚ ਇਨਸਾਨ ਜਾਣਾ ਸ਼ੁਰੂ ਹੋ ਜਾਂਦਾ ਹੈ। ਮੇਰੇ ਲਈ ਗੁਰਬਾਣੀ ਰਾਹੀਂ ਪ੍ਰੇਰਨਾ ਕੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਅਠਵੀਂ ਕਲਾਸ—ਖਾਣ ਵਿੱਚ ਅਤੇ ਹੋਰ ਕਿਰਿਆ ਵਿੱਚ ਸਾਦਗੀ ਆ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਨੌਵੀਂ ਕਲਾਸ—ਪਹਿਰਾਵੇ ਵਿੱਚ ਵੀ ਸਾਦਗੀ ਆ ਜਾਂਦੀ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਦਸਵੀਂ ਕਲਾਸ—ਜਗਤ ਬਿਨਸਨਹਾਰ ਨਜ਼ਰ ਆਉਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਗਿਆਰ੍ਹਵੀਂ ਕਲਾਸ—ਵਿਛੋੜਾ ਮਹਿਸੂਸ ਹੋਣ ਕਰਕੇ ਬੰਦਾ ਵੈਰਾਗ ਵਿੱਚ ਰਹਿੰਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਬਾਰ੍ਹਵੀਂ ਕਲਾਸ—ਸਭ ਤੋਂ ਵੱਡਾ ਰੋਗ ਹਉਮੈ ਦਾ, ਇਸ 'ਤੇ ਵੀ ਕੰਟਰੋਲ ਹੋਣਾ ਸ਼ੁਰੂ ਹੋ ਜਾਂਦਾ ਹੈ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੇਰ੍ਹਵੀਂ ਕਲਾਸ—ਦੈਵੀ ਗੁਣ ਆਉਣੇ ਸ਼ੁਰੂ ਹੋ ਜਾਂਦੇ ਹਨ।

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਚੌਦਵੀਂ ਕਲਾਸ—ਬ੍ਰਹਮ ਬਿਰਤੀ ਬਣ ਜਾਂਦੀ ਹੈ।



ਹੁਣ ਪੰਦਰਵੀਂ ਕਲਾਸ ਦੀ ਵਾਰੀ ਹੈ। ਮਹਾਰਾਜ ਜੀ ਸੇਵਾ ਲੈਣ, ਵੇਰਵੇ ਨਾਲ। ਇਹ ਸਾਰੀਆਂ ਕਲਾਸਾਂ ਮਿਲਦੀਆਂ ਕਿੱਥੋਂ ਹਨ ? ਸੰਗਤ ਵਿੱਚ ਆ ਕੇ, ਸੰਗਤ ਕਰਕੇ। ਇਸ ਲਈ ਪਹਿਲਾਂ ਇਹ ਅਰਦਾਸ ਕਰੋ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਦਰਵੀਂ ਕਲਾਸ। ਬਹੁਤ ਵੱਡੀ ਹੈ। ਮਹਾਂਪੁਰਸ਼ਾਂ ਦੇ ਹਿੱਸੇ ਆਉਂਦੀ ਹੈ, ਪਰ ਇੱਕ ਪ੍ਰਕਰਨ ਚੱਲ ਰਿਹਾ ਹੈ, ਇਸ ਕਰਕੇ ਲਿਖਣਾ ਵੀ ਜ਼ਰੂਰੀ ਹੈ ਤੇ ਪਤਾ ਕੋਈ ਨਹੀਂ ਹੁੰਦਾ ਕਿ ਕਿਹੜੇ ਵੇਲੇ ਕਿਸ ਕੋਲੋਂ ਗੁਰੂ ਸਾਹਿਬ ਇਹ ਸੇਵਾ ਲੈ ਲੈਣ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਤੁਸੀਂ ਚੌਦਵੀਂ ਕਲਾਸ ਪਿਛਲੇ ਭਾਗ ਵਿੱਚ ਪੜ੍ਹੀ ਸੀ ਕਿ ਬ੍ਰਹਮ ਬਿਰਤੀ ਬਣ ਜਾਂਦੀ ਹੈ। ਸਭ ਤੂੰ ਹੀ ਤੂੰ ਹੀ ਹੈਂ। ਸੁਖਮਨੀ ਸਾਹਿਬ ਜੀ ਪੜ੍ਹਦੇ ਹੋ :

*ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥ ਪਾਪ ਪੁੰਨ ਤਬ ਕਹ ਤੇ ਹੋਤਾ॥*
*ਜਬ ਧਾਰੀ ਆਪਨ ਸੁੰਨ ਸਮਾਧਿ॥ ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ॥*

(ਅੰਗ ੨੯੦)

ਇਹ ਸਭ ਬ੍ਰਹਮ ਬਿਰਤੀ ਹੈ। ਸਭ ਕੁਝ ਸਾਜਿਆ ਹੀ ਤੇਰਾ ਹੈ। ਕਿਸੇ ਨਾਲ ਕੀ ਵੈਰ,

ਕਿਸੇ ਨਾਲ ਕੀ ਵਿਰੋਧ ? ਕਿਸ ਨੂੰ ਉਲਾਂਭਾ ਦਿਆਂ ? ਇਹ ਬ੍ਰਹਮ ਬਿਰਤੀ ਹੈ। ਹੁਣ ਪੰਦਰਵੀਂ ਕਲਾਸ ਦੀ ਵਾਰੀ ਹੈ। ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਦਰਵੀਂ ਕਲਾਸ, ਅਭੇਦਤਾ। ਅਭੇਦਤਾ ਹੁੰਦੀ ਹੈ, ਕਿਸੇ ਚੀਜ਼ ਵਿੱਚ ਅਭੇਦ ਹੋ ਜਾਣਾ, ਸਮਾ ਜਾਣਾ। ਇਹ ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਦਰਵੀਂ ਕਲਾਸ ਹੈ :

## ਅਭੇਦਤਾ ਦੀ ਪ੍ਰਾਪਤੀ ਹੋ ਜਾਂਦੀ ਹੈ।

ਉਸ ਵਿੱਚ ਅਭੇਦ ਹੋ ਗਿਆ। ਇੱਕ ਬੜੀ ਪਿਆਰੀ ਗੁਰਮੁਖ ਰੂਹ ਹਨ, ਰਘਬੀਰ ਸਿੰਘ ਬੀਰ। ਪੰਦਰਵੀਂ ਕਲਾਸ ਬਾਰੇ ਉਨ੍ਹਾਂ ਦਾ ਬਚਨ ਹੈ, ਨਾਮ ਜਪਣ ਨਾਲ ਗੁਰਮੁਖ ਨਾਮੀ ਦਾ ਰੂਪ ਬਣ ਜਾਂਦਾ ਹੈ। ਜਿਸ ਦਾ ਨਾਮ ਹੈ, ਜਦੋਂ ਇਨਸਾਨ ਪੰਦਰਵੀਂ ਕਲਾਸ ਵਿੱਚ ਆਉਂਦਾ ਹੈ ਤੇ ਉਸ ਦਾ ਰੂਪ ਹੀ ਹੋ ਜਾਂਦਾ ਹੈ। ਉਹ ਅੱਗੇ ਲਿਖਦੇ ਹਨ ਕਿ ਨਾਮ ਜਪਣ ਨਾਲ ਗੁਰਮੁਖ ਨਾਮੀ ਦਾ ਰੂਪ ਬਣਨਾ ਸ਼ੁਰੂ ਹੋ ਜਾਂਦਾ ਹੈ ਤੇ ਇਕ ਦਿਨ ਆਉਂਦਾ ਹੈ, ਨਾਮੀ ਦੇ ਗੁਣ ਉਸ ਦੇ ਅੰਦਰ ਪ੍ਰਵੇਸ਼ ਹੋਣੇ ਸ਼ੁਰੂ ਹੋ ਜਾਂਦੇ ਹਨ। ਰੱਬ ਦੇ ਗੁਣ ਉਸ ਦੇ ਗੁਣ ਬਣ ਜਾਂਦੇ ਹਨ। ਦੂਸਰਾ, ਧੰਨ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਇਸ਼ਾਰਾ, ਇਸ ਪੰਦਰਵੀਂ ਕਲਾਸ ਬਾਰੇ :

*ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥*

 (ਅੰਗ ੧੪੨੮)

*ਤਿਹਿ ਨਰ ਹਰਿ ਅੰਤਰੁ ਨਹੀ*

ਅਭੇਦ ਹੋ ਗਿਆ। ਇੰਨੀ ਅਵਸਥਾ ਉੱਚੀ ਹੋ ਗਈ।

*ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥*

ਇੱਕ ਹੋਰ ਬਹੁਤ ਗੁਰਮੁਖ ਰੂਹ ਸਰਦਾਰਾ ਸਿੰਘ ਜੀ ਹੋਏ ਹਨ। ਉਨ੍ਹਾਂ ਦੀਆਂ ਵੀ ਬੇਅੰਤ ਕਿਤਾਬਾਂ ਹਨ। ਉਨ੍ਹਾਂ ਦਾ ਬਚਨ ਦਾਸ ਨੂੰ ਬੜਾ ਪਿਆਰਾ ਲੱਗਾ ਹੈ। ਉਨ੍ਹਾਂ ਨੇ ਆਪਣੀਆਂ ਕਿਤਾਬਾਂ ਵਿੱਚ ਲਿਖਿਆ ਹੈ, ਸਾਂਈਂ ਨਾਲ ਅਭੇਦ ਹੋ ਜਾਣਾ, ਇਹ ਆਤਮ ਮਾਰਗ ਦੀ ਆਖਰੀ ਤੇ ਸਭ ਤੋਂ ਸੁਭਾਗ ਭਰੀ ਅਵਸਥਾ ਹੈ। ਆਤਮ ਮਾਰਗ ਵਿੱਚ ਅਭੇਦ ਹੋ ਜਾਣਾ, ਇਹ ਸਭ ਤੋਂ ਅਖੀਰੀ ਤੇ ਸੁਭਾਗ ਭਰੀ ਅਵਸਥਾ ਹੈ। ਅਭੇਦਤਾ ਦੀ ਪ੍ਰਾਪਤੀ ਹੋ ਗਈ। ਸੱਚੇ ਸਤਿਗੁਰੂ, ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਮੋਹਰ ਲੱਗ ਜਾਵੇ। ਇਹ ਪੰਦਰਵੀਂ ਕਲਾਸ, ਅਭੇਦਤਾ ਦੀ ਅਵਸਥਾ ਇਸ ਨੂੰ ਗੁਰਬਾਣੀ ਵਿੱਚ ਵੀ ਮੰਨਿਆ ਹੈ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*

ਇਹ ਅਵਸਥਾ ਹੈ। ਭਗਤ ਪਿਆਰੇ ਮਹਾਂਪੁਰਸ਼ ਜਾਂ ਤੁਹਾਡੇ ਵਿੱਚੋਂ ਕੋਈ ਬੰਦਗੀ ਵਾਲਾ ਜਦੋਂ ਇੱਥੇ ਪਹੁੰਚਿਆ ਤੇ ਉਥੇ ਅਵਾਜ਼ ਆਈ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*

*ਕਨਕ ਕਟਿਕ ਜਲ ਤਰੰਗ ਜੈਸਾ॥* (ਅੰਗ ੯੩)

ਕਨਕ ਦਾ ਅਰਥ ਹੈ, ਸੋਨਾ ਤੇ ਕਟਕ ਕਿਹਾ ਹੈ, ਗਹਿਣੇ ਨੂੰ। ਜਿਵੇਂ ਸੋਨਾ ਹੈ ਤੇ ਉਸ ਦੇ ਗਹਿਣੇ 'ਚ ਫਰਕ ਕੋਈ ਨਹੀਂ।

*ਕਨਕ ਕਟਿਕ ਜਲ ਤਰੰਗ ਜੈਸਾ॥*

ਜਲ ਵਿੱਚ ਤਰੰਗ ਆਈ ਹੈ ਤੇ ਤਰੰਗ ਜਲ ਵਿੱਚ ਸਮਾ ਜਾਂਦੀ ਹੈ। ਫਰਕ ਕੋਈ ਨਹੀਂ। ਜਿਵੇਂ ਸੋਨਾ ਤੇ ਸੋਨੇ ਦੇ ਗਹਿਣੇ। ਫਰਕ ਕੋਈ ਨਹੀਂ। ਹੈ ਉਹ ਵੀ ਸੋਨਾ ਤੇ ਉਹ ਵੀ ਸੋਨਾ। ਅਭੇਦਤਾ ਹੋ ਗਈ ਸਾਂਈਂ ਨਾਲ।

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*

ਕਬੀਰ ਜੀ ਜਦੋਂ ਪੰਦਰਵੀਂ ਕਲਾਸ ਵਿੱਚ ਪਹੁੰਚੇ ਤੇ ਫਿਰ ਇਹ ਸ਼ਬਦ ਉਚਾਰਿਆ :

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥*

(ਅੰਗ ੯੬੯)

ਇੱਕ ਹੀ ਹੋ ਗਏ, ਰਾਮ ਤੇ ਕਬੀਰ।

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*



ਥੋੜ੍ਹਾ ਜਿਹਾ ਸਮਾਂ ਦਰਸ਼ਨ ਕਰੋ, ਬਾਬਾ ਨੰਦ ਸਿੰਘ ਜੀ ਦੇ। ਬਾਬਾ ਜੀ ਦੀਆਂ ਕਿਤਾਬਾਂ ਪੜ੍ਹੋ ਤੇ ਦਾਸ ਕੀ ਦੱਸੇ। ਵਾਹਿਗੁਰੂ ਵਾਹਿਗੁਰੂ ਆਪੇ ਹੀ ਚਲਣ ਲੱਗ ਪੈਂਦਾ ਹੈ। ਇਹ ਪੰਦਰਵੀਂ ਅਵਸਥਾ ਦੀ ਗੱਲ ਖੁੱਲ੍ਹੇ। ਬਾਬਾ ਜੀ ਬੈਠੇ, ਮਹਾਰਾਜ ਜੀ ਦਾ ਪ੍ਰਕਾਸ਼। ਤੁਸੀਂ ਇੱਕ ਨਾਂ ਸੁਣਿਆ ਹੋਵੇਗਾ, ਰਾਗੀ ਹੀਰਾ ਸਿੰਘ। ਉਨ੍ਹਾਂ ਨੇ ਕੀਰਤਨ ਕੀਤਾ। ਕਿਤਾਬਾਂ ਵਿੱਚ ਜਿਹੜਾ ਸਮਾਂ ਲਿਖਿਆ ਹੈ, ਸ਼ਬਦ ਵੀ ਲਿਖਿਆ ਹੈ। ਰਾਗੀ ਹੀਰਾ ਸਿੰਘ ਜੀ ਨੇ ਇਹ ਸ਼ਬਦ ਪੜ੍ਹਿਆ ਜੀ:

*ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ॥*

*ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ॥* (ਅੰਗ ੪੦੦)

ਇਹ ਅਰਥ ਤੁਸੀਂ ਸਮਝ ਲੈਣਾ। ਸਭ ਤੋਂ ਉੱਤਮ ਗੁਣ, ਆਪਣੇ ਗੁਰੂ ਨੂੰ ਦੂਰ ਨਾ ਸਮਝਣਾ।

*ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ॥*

ਭਰਤਾ ਕਹਿੰਦੇ, ਆਪਣੇ ਗੁਰੂ ਨੂੰ। ਬੜੇ ਵੱਡੇ ਰਾਗੀ ਸੀ। ਰਾਗੀ ਹੀਰਾ ਸਿੰਘ ਜੀ। ਜਿੰਨੀ ਹਾਜ਼ਰੀ ਲਗਾਉਣੀ ਲਗਾਈ, ਸਮਾਪਤੀ ਕੀਤੀ। ਬਾਬਾ ਜੀ ਆ ਰਹੇ ਹਨ। ਹੁਣ

ਧਿਆਨ ਦੇਣ ਵਾਲਾ ਬਚਨ ਹੈ। ਬਾਬਾ ਜੀ ਦਾ ਮਨ ਆ ਗਿਆ ਕਿ ਹੈ ਤਾਂ ਕੀਰਤਨੀਏ ਹਨ, ਪਰ ਕੁਝ ਦੇਈਏ, ਤੇ ਬਾਬਾ ਜੀ ਕਹਿੰਦੇ, ਰਾਗੀ ਹੀਰਾ ਸਿੰਘ ਜੀ, ਇੱਕ ਗੱਲ ਹੈ। ਕਹਿੰਦੇ, ਜੀ ਹਜ਼ੂਰ ਹੁਕਮ। ਬਾਬਾ ਨੰਦ ਸਿੰਘ ਜੀ ਕਹਿਣ ਲੱਗੇ ਕਿ, ਰਾਗੀ ਹੀਰਾ ਸਿੰਘ ਜੀ, ਸਿੱਖ ਨੇ ਗੁਰੂ ਨੂੰ ਕੁਝ ਦੇਣਾ ਹੈ ਜਾਂ ਲੈਣਾ ਹੈ। ਉਨ੍ਹਾਂ ਨੇ ਅੱਧਾ ਕੁ ਮਿੰਟ ਸੋਚ ਕੇ ਜਵਾਬ ਦਿੱਤਾ, ਜੀ, ਸਿੱਖ ਨੇ ਗੁਰੂ ਕੋਲੋਂ ਲੈਣਾ ਹੈ। ਬਾਬਾ ਜੀ ਹੱਸ ਪਏ। ਗੱਲ ਉੱਚੀ ਹੈ। ਬਾਬਾ ਜੀ ਕਹਿਣ ਲੱਗੇ ਕਿ ਭਾਈ ਜੀ, ਨਦੀ ਸਮੁੰਦਰ ਕੋਲ ਜਾਂਦੀ ਹੈ, ਦੇਣ ਜਾਂਦੀ ਹੈ ਤੇ ਜਾਂ ਲੈਣ ਜਾਂਦੀ ਹੈ। ਦੂਜਾ ਬਚਨ ਕੀਤਾ, ਪਤੰਗਾ ਦੀਵੇ ਕੋਲ ਜਾਂਦਾ ਹੈ। ਦੇਣ ਜਾਂਦਾ ਹੈ ਜਾਂ ਲੈਣ। ਰਾਗੀ ਹੀਰਾ ਸਿੰਘ ਜੀ ਕਹਿੰਦੇ, ਭੁੱਲ ਹੋ ਗਈ। ਗੁਰੂ ਨੂੰ ਕੁਝ ਦੇਣ ਜਾਣਾ ਹੈ। ਪਹਿਲਾਂ ਕਿਹਾ, ਲੈਣ ਜਾਣਾ ਹੈ। ਜਦੋਂ ਮਹਾਂਪੁਰਸ਼ਾਂ ਨੇ ਕੁਝ ਦਲੀਲ ਦਿੱਤੀ ਤੇ ਰਾਗੀ ਹੀਰਾ ਸਿੰਘ ਜੀ ਕਹਿਣ ਲੱਗੇ, ਸਿੱਖ ਨੇ ਗੁਰੂ ਨੂੰ ਕੁਝ ਦੇਣ ਜਾਣਾ ਹੈ। ਬਾਬਾ ਜੀ ਨੇ ਕਿਹਾ, ਦਾਸ ਉਹ ਲਫ਼ਜ਼ ਹੂ-ਬ-ਹੂ ਬੋਲ ਰਿਹਾ ਹੈ। ਬਾਬਾ ਜੀ ਕਹਿਣ ਲੱਗੇ ਕਿ, ਭਾਈ ਜੀ, ਸੋਚ ਕੇ ਦੱਸੋ। ਦੋ ਮਿੰਟ ਸੋਚਿਆ ਕਿ ਜੇ ਮੈਂ ਕਿਹਾ ਕਿ ਲੈਣਾ ਹੈ ਤਾਂ ਕੱਟ ਹੋ ਗਿਆ। ਜੇ ਕਿਹਾ ਹੈ ਕਿ ਦੇਣਾ ਹੈ ਤਾਂ ਕਹਿੰਦੇ ਕਿ ਸੋਚ ਕੇ ਦੱਸੋ। ਡੇਢ-ਦੋ ਮਿੰਟ ਸੋਚਣ ਤੋਂ ਬਾਅਦ ਕਹਿਣ ਲੱਗੇ ਕਿ, ਮੈਨੂੰ ਨਹੀਂ ਪਤਾ ਕਿ ਸਿੱਖ ਨੇ ਗੁਰੂ ਨੂੰ ਕੁਝ ਦੇਣ ਜਾਣਾ ਹੈ ਜਾਂ ਲੈਣ ਜਾਣਾ ਹੈ। ਮਹਾਂਪੁਰਸ਼ੋ ਮੈਨੂੰ ਸਮਝ ਨਹੀਂ ਆ ਰਹੀ। ਆਪ ਜੀ ਦੱਸੋ। ਬਾਬਾ ਜੀ ਕਹਿਣ ਲੱਗੇ ਕਿ, ਜੇ ਪੁੱਤਰ ਨੇ ਪਿਓ ਕੋਲੋਂ ਕੁਝ ਮੰਗ ਲਿਆ ਤੇ ਵੱਖਰਾ ਹੋ ਗਿਆ। ਜੇ ਪੁੱਤਰ ਨੇ ਪਿਓ ਕੋਲੋਂ ਕੁਝ ਮੰਗ ਲਿਆ ਤੇ ਵੱਖਰਾ ਹੋ ਗਿਆ, ਪਰ ਜੇ ਕਹੇ ਕਿ ਪਿਓ ਨੂੰ ਕੁਝ ਦੇਣਾ ਹੈ ਤੇ ਦਾਤਾ ਬਣ ਗਿਆ। ਬਾਬਾ ਜੀ ਦੀਆਂ ਬਰੀਕੀਆਂ। ਗੱਲਾਂ ਉੱਚੀਆਂ ਹਨ। ਜਿਹੜਾ ਜਵਾਬ ਬਾਬਾ ਜੀ ਦੇਣ ਲੱਗੇ, ਭਾਈ ਨੰਦ ਲਾਲ ਜੀ ਦੇ ਉਸ ਜਵਾਬ ਵਿੱਚੋਂ ਦਰਸ਼ਨ ਕਰ ਲਓ :

*ਮੰਗਣ ਦੇ ਵਿਚ ਦਿਸਹਿ ਜੁਦਾਈ, ਦੇਣ ਵਿਚ ਹਊਂ ਘਸੇ॥*

ਜੇ ਗੁਰੂ ਕੋਲੋਂ ਕੁਝ ਮੰਗਦੇ ਹਨ, ਤੇ ਫਿਰ ਜੁਦਾਈ। ਪੁੱਤਰ ਪਿਓ ਨੂੰ ਕਹੇ ਕਿ ਹਿੱਸਾ ਦਿਓ ਤੇ ਜੁਦਾਈ। ਜੇ ਪੁੱਤਰ ਕੁਝ ਦੇਵੇ ਤੇ ਫਿਰ ਹਉਮੈ।

*ਮੰਗਣ ਦੇ ਵਿਚ ਦਿਸਹਿ ਜੁਦਾਈ, ਦੇਣ ਵਿੱਚ ਹਊਂ ਘਸੇ॥*
*ਲੈਣ ਦੇਣ ਜਦ ਦੋਨੋਂ ਛਡੈ, ਪਿਛੈ ਮਾਹੀ ਵਸੇ॥*

ਜਵਾਬ ਸਮਝ ਲੈਣਾ। ਬਾਬਾ ਜੀ ਕਹਿੰਦੇ, ਭਾਈ ਜੀ, ਪੁੱਤਰ ਪਿਓ ਕੋਲੋਂ ਮੰਗ ਲਵੇ ਤੇ ਵੱਖਰਾ। ਦੇਵੇ ਤੇ ਹਉਮੈ। ਸੇਵਕ ਗੁਰੂ ਕੋਲੋਂ ਮੰਗੇ ਤੇ ਜੁਦਾਈ। ਜੇ ਕਹੇ ਕਿ ਗੁਰੂ ਨੂੰ ਕੁਝ ਦੇਣ ਜਾਣਾ ਹੈ ਤਾਂ ਹਉਮੈ। ਬਾਬਾ ਜੀ ਕਹਿਣ ਲੱਗੇ ਕਿ ਨਦੀ ਨੇ ਨਾ ਤਾਂ ਸਮੁੰਦਰ ਕੋਲੋਂ ਲੈਣਾ ਹੈ ਤੇ ਨਾ ਸਮੁੰਦਰ ਨੂੰ ਕੁਝ ਦੇਣਾ ਹੈ। ਜਿਹੜਾ ਉਹ ਸਮੁੰਦਰ ਵਿੱਚ ਜਾ ਰਹੀ ਹੈ, ਇਸ ਵਾਸਤੇ ਜਾ ਰਹੀ ਹੈ ਕਿ ਇੱਕ ਦਿਨ ਉਸ ਨੇ ਸਮੁੰਦਰ ਦਾ ਰੂਪ ਹੋ ਜਾਣਾ ਹੈ। ਗੱਲਾਂ ਉੱਚੀਆਂ

ਹਨ, ਪਰ ਪੰਦਰਵੀਂ ਕਲਾਸ ਅੱਜ ਲਿਖਣੀ ਪਵੇਗੀ, ਅਭੇਦਤਾ। ਨਦੀ ਦਾ ਮੁੱਖ ਮਕਸਦ ਸਮੁੰਦਰ ਵਿੱਚ ਅਭੇਦ ਹੋ ਕੇ ਉਸ ਦਾ ਅਨੰਦ ਮਾਣਨਾ ਹੈ। ਉਸ ਨੂੰ ਫਿਰ ਬਾਣੀ ਵਿੱਚ ਲਿਖਿਆ ਹੈ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*

ਗੱਲ ਖੁੱਲ੍ਹ ਜਾਵੇ :

*ਗੰਗਾ ਕੈ ਸੰਗਿ ਸਲਿਤਾ ਬਿਗਰੀ॥*

ਕੁਝ ਲੈਣ ਲਈ :

*ਸੋ ਸਲਿਤਾ ਗੰਗਾ ਹੋਇ ਨਿਬਰੀ॥ ੧॥*

..........................

*ਚੰਦਨ ਕੈ ਸੰਗਿ ਤਰਵਰੁ ਬਿਗਰਿਓ॥*

(ਅੰਗ ੧੧੫੮)

ਕਿਸ ਵਾਸਤੇ :

*ਸੋ ਤਰਵਰੁ ਚੰਦਨੁ ਹੋਇ ਨਿਬਰਿਓ॥ ੨॥*

*ਪਾਰਸ ਕੈ ਸੰਗਿ ਤਾਂਬਾ ਬਿਗਰਿਓ॥*

ਕਿਉਂ ਵਿਗੜਿਆ ?—

*ਸੋ ਤਾਂਬਾ ਕੰਚਨੁ ਹੋਇ ਨਿਬਰਿਓ॥ ੩॥*

ਗੱਲ ਸਾਰੀ ਖੁੱਲ੍ਹ ਜਾਵੇਗੀ :

*ਸੰਤਨ ਸੰਗਿ ਕਬੀਰਾ ਬਿਗਰਿਓ॥*

ਸੰਗਤ ਕਰਕੇ ਕਬੀਰ ਸਾਹਿਬ ਕਹਿੰਦੇ, ਮੈਂ ਵੀ ਵਿਗੜ ਗਿਆ ਤੇ ਵਿਗੜਨ ਦਾ ਕੀ ਫ਼ਾਇਦਾ ਹੋਇਆ ਕਿ ਮੈਂ ਤੇ ਰਾਮ ਇਕ ਰੂਪ ਹੋ ਗਏ :

*ਸੰਤਨ ਸੰਗਿ ਕਬੀਰਾ ਬਿਗਰਿਓ॥*

*ਸੋ ਕਬੀਰੁ ਰਾਮੈ ਹੋਇ ਨਿਬਰਿਓ॥*

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*

ਇੱਥੇ ਪਿੰਡ ਹੈ ਭਿੰਡਰੀ ਤੇ ਬਾਬਾ ਜੀ ਵੇਲੇ ਮਹਾਂਪੁਰਸ਼ ਹੋਏ ਹਨ, ਸਤਿਕਾਰਯੋਗ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ। ਉਨ੍ਹਾਂ ਨੇ ਬੜਾ ਵੱਡਾ ਇੱਕ ਯੱਗ ਰਚਿਆ, 101 ਅਖੰਡ ਪਾਠ ਸਾਹਿਬ ਦਾ, ਪੂਰੀ ਮਰਿਆਦਾ ਨਾਲ। ਸਖ਼ਤੀ। ਸੁੱਚਮਤਾ। ਇਸ ਨੂੰ ਇਕੋਤਰੀ ਕਹਿੰਦੇ ਹਨ। ਪੂਰੀ ਮਰਿਆਦਾ। ਕੇਸੀ ਇਸ਼ਨਾਨ ਹਰ ਪਾਠੀ ਰੋਲ ਤੇ ਬੈਠਿਆ। ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ, ਉਨ੍ਹਾਂ ਦੇ ਮਨ ਦੀ ਪੂਰੀ ਭਾਵਨਾ ਬਣੀ। ਕਹਿਣ ਲੱਗੇ ਕਿ ਸਾਡਾ ਇਹ ਯੱਗ

ਹੋਰ ਅਨੰਦਮਈ ਬਣ ਜਾਏਗਾ, ਜੇ ਕਿਤੇ ਬਾਬਾ ਨੰਦ ਸਿੰਘ ਜੀ ਸਾਡੇ ਇਸ ਯੱਗ ਵਿੱਚ ਦਰਸ਼ਨ ਦੇ ਦੇਣ। ਉਨ੍ਹਾਂ ਨੇ ਬਾਬਾ ਜੀ ਨੂੰ ਸੁਨੇਹਾ ਭੇਜਿਆ ਕਿ ਭਿੰਡਰੀਂ ਯੱਗ ਰਚਿਆ ਹੈ, ਫਲਾਣੇ ਦਿਨ ਭੋਗ ਹਨ ਤੇ ਦਰਸ਼ਨ ਦਿਓ। ਬਾਬਾ ਜੀ ਨੇ ਕੀ ਜਵਾਬ ਦਿੱਤਾ ? ਕਹਿਣ ਲੱਗੇ ਭਾਈ, ਸਾਡੀ ਮਜਬੂਰੀ ਹੈ। ਸਾਡੇ ਕੁਝ ਨਿਯਮ ਹਨ। ਬਾਬਾ ਜੀ ਕਹਿੰਦੇ, ਸਾਡੇ ਕੁਝ ਨਿਯਮ ਹਨ ਜਿਸ ਕਰਕੇ ਮਹਾਂਪੁਰਸ਼ਾਂ ਕੋਲੋਂ ਸਾਡੇ ਵੱਲੋਂ ਮਾਫ਼ੀ ਮੰਗਣੀ, ਅਸੀਂ ਨਹੀਂ ਆ ਸਕਦੇ। ਸਾਡੇ ਕੁਝ ਨਿਯਮ ਹਨ।

ਹੁਣ ਭਾਵੇਂ ਟਾਪਿਕ ਇਸ ਨਾਲ ਥੋੜ੍ਹਾ ਵੱਖਰਾ ਹੈ, ਪਰ ਦਾਸ ਦਾ ਦਿਲ ਕਰਦਾ ਹੈ ਕਿ ਉਹ ਨਿਯਮ ਸਾਂਝੇ ਕਰੇ। ਬਾਬਾ ਨੰਦ ਸਿੰਘ ਜੀ ਦੇ ਤੇਰ੍ਹਾਂ ਨਿਯਮ ਸੀ। ਦਾਸ ਲਿਖ ਰਿਹਾ ਹੈ ਤੇ ਪਤਾ ਨਹੀਂ ਪੜ੍ਹ ਕੇ ਕਿਸ 'ਤੇ ਕਿਹੜੀ ਕਿਰਪਾ ਹੋ ਜਾਵੇ। ਲੋੜ ਹੈ। ਅੱਜ ਦੇ ਕੀਰਤਨੀਏ ਨੂੰ ਵੀ ਲੋੜ ਹੈ ਤੇ ਸੁਣਨ ਵਾਲਿਆਂ ਨੂੰ ਵੀ ਲੋੜ ਹੈ। ਅਸੀਂ ਉਨ੍ਹਾਂ ਮਹਾਂਪੁਰਖਾਂ ਦੀ ਰੀਸ ਨਹੀਂ ਕਰ ਸਕਦੇ, ਪਰ ਇੱਕ ਸੋਝੀ ਮਿਲ ਜਾਵੇ। ਬਾਬਾ ਜੀ ਦਾ ਨਿਯਮ ਸੀ, ਕਿਸੇ ਨੂੰ ਸੁਆਲ ਨਹੀਂ ਪਾਉਣਾ, ਭਾਵ ਕਿਸੇ ਪਾਸੋਂ ਕੋਈ ਚੀਜ਼ ਨਹੀਂ ਮੰਗਣੀ। ਬੜਾ ਔਖਾ ਹੈ। ਮੰਗ ਨਹੀਂ ਰੱਖਣੀ। ਕੋਈ ਤਬਲਾ ਲੈ ਕੇ ਆਇਆ ਸੀ। ਬਾਬਾ ਜੀ ਨੇ ਲਾਹੌਰ ਤੋਂ ਤਬਲਾ ਮੰਗਵਾਇਆ ਸੀ। ਬਾਬਾ ਜੀ ਨੇ ਤਬਲੇ ਦੀ ਮਾਇਆ ਦਿੱਤੀ, ਪਰ ਉਸ ਨੇ ਨਾ ਲਈ। ਬਾਬਾ ਜੀ ਨੇ ਕਿਹਾ ਸੀ, ਅਸੀਂ ਮੰਗਵਾਇਆ ਹੈ, ਇਹ ਭੇਟਾ ਤੁਹਾਨੂੰ ਲੈਣੀ ਪੈਣੀ ਹੈ। ਬਾਬਾ ਜੀ ਕਹਿੰਦੇ, ਜੇ ਇਹ ਨਹੀਂ ਲਵੇਂਗਾ ਤੇ ਜਦੋਂ ਇਹ ਗੁਰੂ ਸਾਹਿਬ ਦੇ ਦਰਬਾਰ ਵਿੱਚ ਤਬਲਾ ਵੱਜੇਗਾ ਤੇ ਤੇਰਾ ਚਿਹਰਾ ਸਾਹਮਣੇ ਆ ਜਾਵੇਗਾ। ਇੱਕ ਹੁੰਦਾ ਹੈ, ਆਪਣੇ ਨਿੱਜੀ ਮੁਫਾਦ ਰੱਖਣੇ, ਪਰ ਇਹ ਬਾਬਾ ਜੀ ਦਾ ਨਿਯਮ ਸੀ।



ਬਾਬਾ ਜੀ ਦਾ ਦੂਜਾ ਨਿਯਮ ਸੀ, ਦਸਤਖਤ ਨਹੀਂ ਕਰਨੇ। ਕਿਤੇ ਗ਼ਲਤੀ ਨਾਲ ਵੀ ਕੋਈ ਜਾਇਦਾਦ ਸਾਡੇ ਨਾਂ ਨਾ ਲੱਗ ਜਾਵੇ। ਬਾਬਾ ਜੀ ਦਾ ਤੀਜਾ ਨਿਯਮ ਸੀ, ਮਾਇਆ ਨੂੰ ਹੱਥ ਨਹੀਂ ਲਗਾਉਣਾ। ਬੜਾ ਔਖਾ ਹੈ। ਬਾਬਾ ਨੰਦ ਸਿੰਘ ਜੀ ਦਾ ਚੌਥਾ ਨਿਯਮ ਸੀ, ਨਗਰ ਵਿੱਚ ਨਹੀਂ ਰਹਿਣਾ। ਨਗਰ ਵਿੱਚ ਨਹੀਂ ਸੀ ਰਹਿੰਦੇ, ਨਗਰ ਤੋਂ ਬਾਹਰ ਰਹਿੰਦੇ ਸੀ। ਖੁੱਲ੍ਹੀ ਜਗ੍ਹਾ। ਕਿਤਾਬਾਂ ਵਿੱਚ ਪੜ੍ਹੋਗੇ, ਬਾਹਰ ਹੀ ਆਸਣ ਲਗਾਏ, ਬਾਹਰ ਹੀ ਦੀਵਾਨ ਲਗਾਏ। ਪੰਜਵਾਂ ਨਿਯਮ ਸੀ, ਚਿੱਠੀ-ਪੱਤਰ ਭੇਜੇ ਤੇ ਨਹੀਂ ਜਾਣਾ। ਛੇਵਾਂ ਨਿਯਮ ਸੀ, ਕਿਸੇ ਸਿਆਸਤ ਪਾਰਟੀ ਵਿੱਚ ਸ਼ਾਮਲ ਨਹੀਂ ਹੋਣਾ। ਸੱਤਵਾਂ ਨਿਯਮ ਸੀ ਕਿਸੇ ਇਕੱਠ 'ਚ ਸਿਰੋਪਾਉ ਨਹੀਂ ਲੈਣਾ। ਅੱਠਵਾਂ ਨਿਯਮ ਸੀ ਇਕੱਲੀ ਇਸਤਰੀ ਨਾਲ ਗੱਲ ਨਹੀਂ ਕਰਨੀ, ਭਰਾ, ਪਤੀ ਜਾਂ ਪਿਤਾ ਨਾਲ ਹੋਵੇ। ਨੌਵਾਂ ਨਿਯਮ ਸੀ, ਜਨਮ ਮਰਨ ਦੀ ਕੋਈ ਬੇਨਤੀ ਨਹੀਂ ਕਰਨੀ। ਭਾਣੇ ਵਿੱਚ ਰਹੋ। ਬੜੇ ਔਖੇ ਕੰਮ ਹਨ। ਬਾਬਾ ਜੀ ਦਾ ਦਸਵਾਂ ਨਿਯਮ, ਬੜਾ ਹੀ ਪਿਆਰਾ ਹੈ। ਗੁਰੂ ਨਾਨਕ ਮਹਾਰਾਜ ਤੋਂ ਇਲਾਵਾ ਕਿਸੇ ਤੋਂ ਪ੍ਰਭਾਵਤ ਨਹੀਂ ਹੋਣਾ। ਗਿਆਰ੍ਹਵਾਂ ਨਿਯਮ ਸੀ ਦੀਵਾਨ ਵਿੱਚ ਰਾਗੀ ਸਿੰਘਾਂ ਤੋਂ ਤੇ ਸੰਗਤਾਂ ਤੋਂ ਨੀਵਾਂ ਟੋਇਆ ਪੁੱਟ

ਕੇ ਬੈਠਣਾ, ਮੈਂ ਅਜੇ ਸਿੱਖ ਵੀ ਨਹੀਂ ਬਣਿਆ। ਬਾਬਾ ਜੀ ਦਾ ਬਾਰ੍ਹਵਾਂ ਨਿਯਮ, ਆਪਣੇ ਨਾਂ 'ਤੇ ਕੋਈ ਜ਼ਮੀਨ ਤੇ ਕੋਈ ਜਾਇਦਾਦ ਨਹੀਂ ਲਗਾਈ। ਤੇਰ੍ਹਵਾਂ ਨਿਯਮ ਕੀਰਤਨ ਸੀ ਕਿ ਦੀਵਾਨ ਵਿੱਚ ਸੰਤ ਦੀ ਉਪਮਾ ਦਾ ਸ਼ਬਦ ਪੜ੍ਹਨ ਤੋਂ ਸੰਕੋਚ ਕਹਿੰਦੇ ਸੀ ਕਿ ਕਿਤੇ ਮਨ ਕਹਿ ਨਾ ਦੇਵੇ ਕਿ ਮੈਂ ਹੀ ਸੰਤ ਹਾਂ। ਇਤਨੀ ਬਾਬਾ ਜੀ ਦੇ ਮਨ ਵਿੱਚ ਗਰੀਬੀ.ਸੀ।

*ਭਗਤਾ ਕੀ ਚਾਲ ਨਿਰਾਲੀ॥*

*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ॥*

(ਅੰਗ ੯੧੮)

ਦਾਸ, ਬਾਬਾ ਜੀ ਦੇ ਪਿਆਰ ਵਿੱਚ ਲਿਖ ਰਿਹਾ ਹੈ। ਉਨ੍ਹਾਂ ਨੇ ਇੰਨੇ ਸਖ਼ਤ 13 ਨਿਯਮ ਬਣਾਏ ਸਨ। ਦਾਸ ਕਈ ਵਾਰ ਸੋਚਦਾ ਹੈ ਕਿ ਬਾਬਾ ਜੀ ਤੁਸੀਂ ਕਦੀ ਮਾਇਆ ਨੂੰ ਹੱਥ ਨਹੀਂ ਲਗਾਇਆ ਤੇ ਸਾਨੂੰ ਕੋਈ ਕਮੀ ਨਹੀਂ ਰਹਿਣ ਦਿੱਤੀ। ਉਹ ਤਾਂ ਮਗਰ ਲੱਗੀ ਫਿਰਦੀ ਹੈ। ਉੱਥੇ ਆ ਜਾਓ, ਅਭੇਦਤਾ ਤੇ। ਜਿਹੜੇ ਸਰੀਰ ਕਹਿਣ ਆਏ, ਬਾਬਾ ਜੀ ਕੋਲ ਕਿ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਭੇਜਿਆ ਹੈ ਕਿ ਤੁਸੀਂ ਭਿੰਡਰੀਂ ਆਓ। ਬਾਬਾ ਜੀ ਕਹਿਣ ਲੱਗੇ, ਸਾਡਾ ਨਿਯਮ ਹੈ, ਮਜਬੂਰੀ ਹੈ। ਉਹ ਜਦੋਂ ਵਾਪਸ ਗਏ ਤੇ ਦੱਸਿਆ, ਉਨ੍ਹਾਂ ਮਜਬੂਰੀ ਦੱਸੀ ਹੈ ਤੇ ਮਨ੍ਹਾਂ ਕਰ ਦਿੱਤਾ ਹੈ।

ਇਤਿਹਾਸ ਵਿੱਚ ਲਿਖਿਆ ਹੈ ਕਿ ਸੰਤ ਸੁੰਦਰ ਸਿੰਘ ਜੀ ਸਾਰੀ ਰਾਤ ਸੋਚਦੇ ਰਹੇ ਕਿ ਬਾਬਾ ਨੰਦ ਸਿੰਘ ਜੀ ਵਰਗੇ ਮਹਾਂਪੁਰਸ਼ ਜੇ ਦਰਸ਼ਨ ਦੇਣ ਤਾਂ ਇਸ ਯੱਗ ਦਾ ਹੋਰ ਵੀ ਅਨੰਦ ਬਣ ਜਾਏਗਾ। ਸਾਡੀ ਬੜੀ ਰੀਝ ਹੈ ਕਿ ਉਹ ਆਉਣ। ਸਾਰੀ ਰਾਤ ਸਕੀਮਾਂ ਸੋਚਦੇ ਰਹੇ, ਕਿਹੜਾ ਕੰਮ ਕਰੀਏ ਮਹਾਂਪੁਰਸ਼ ਆ ਜਾਣ। ਜ਼ਿਕਰ ਲਿਖਿਆ ਹੈ ਕਿ ਜਦੋਂ ਸਵੇਰ ਹੋਈ, ਆ ਗਿਆ ਦਿਮਾਗ਼ ਵਿੱਚ। ਦਿਮਾਗ਼ ਵਿੱਚ ਕੀ ਆਇਆ ? ਬਾਬਾ ਨੰਦ ਸਿੰਘ ਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਅਭੇਦ ਹਨ, ਇਕਮਿਕ ਹਨ। ਅਸੀਂ ਪੰਜ ਅੰਮ੍ਰਿਤਧਾਰੀ ਸਿੰਘ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਅੱਗੇ ਅਰਦਾਸ ਕਰਦੇ ਹਾਂ ਕਿ ਮਹਾਂਪੁਰਸ਼ ਵਾਕਿਆ ਹੀ ਜੇ ਤੁਹਾਡੇ ਨਾਲ ਅਭੇਦ ਹਨ ਤੇ ਗ਼ਰੀਬ ਨਿਵਾਜ, ਕਿਰਪਾ ਕਰਨਾ, ਉਨ੍ਹਾਂ ਦੇ ਹਿਰਦੇ ਵਿੱਚ ਬੈਠ ਕੇ ਇੱਧਰ ਆਉਣ ਲਈ ਪ੍ਰੇਰਨਾ ਦਿਓ।

ਬੜੀਆਂ ਸਟੇਜਾਂ 'ਤੇ ਸੁਣਿਆ ਹੋਇਆ ਹੈ। ਇੱਧਰ ਸੰਤ ਸੁੰਦਰ ਸਿੰਘ ਜੀ ਪੂਰਨ ਮਹਾਂਪੁਰਸ਼ ਸੀ। ਪੂਰਨ ਮਰਿਆਦਾ ਜਦੋਂ ਸਿੰਘਾਂ ਨੂੰ ਨਾਲ ਲੈ ਕੇ ਦੇਗ ਲੈ ਕੇ ਧੰਨ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ ਹੋਈ ਕਿ ਬਾਬਾ ਜੀ ਜੇ ਤੁਹਾਡੇ ਨਾਲ ਅਭੇਦ ਹਨ, ਅਸੀਂ ਇੱਥੇ ਅਰਦਾਸ ਕਰਦੇ ਪਏ ਹਾਂ, ਗੁਰੂ ਨਾਨਕ ਸਾਹਿਬ, ਕਿਰਪਾ ਕਰੋ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕਿਰਪਾ ਕਰੋ, ਤੁਸੀਂ ਉਨ੍ਹਾਂ ਦੇ ਹਿਰਦੇ ਵਿੱਚ ਬੈਠ ਕੇ ਪ੍ਰੇਰਨਾ ਦੇ ਦਿਓ, ਇੱਧਰ ਜ਼ਰੂਰ ਦਰਸ਼ਨ ਦੇਣ। ਇੱਧਰ ਅਰਦਾਸ ਹੋ ਰਹੀ ਹੈ, ਉਧਰ ਘੰਟੀਆਂ ਖੜਕ ਗਈਆਂ। ਅਭੇਦਤਾ। ਉਧਰ ਤਾਰਾਂ ਖੜਕ ਗਈਆਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਰਦਾਸ

ਕੀਤੀ, ਬਾਣੀ ਵਿੱਚ ਅਭੇਦਤਾ ਤੇ ਕਿਰਪਾ ਕਰੋ, ਉਨ੍ਹਾਂ ਨੂੰ ਭੇਜੋ। ਬਾਬਾ ਜੀ ਸੇਵਾਦਾਰ ਨੂੰ ਕਹਿਣ ਲੱਗੇ, ਤਿਆਰੀ ਕਰੋ। ਗੁਰੂ ਨਾਨਕ ਮਹਾਰਾਜ ਜੀ ਦੀਆਂ ਅੰਦਰੋਂ ਤਾਰਾਂ ਖੜਕ ਗਈਆਂ ਹਨ। ਇਸ਼ਾਰਾ ਸਮਝ ਲੈਣਾ। ਬਾਬਾ ਜੀ ਕਿੱਥੇ ਪਹੁੰਚੇ ਸੀ ?

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*

ਭਾਵੇਂ ਇਹ ਜ਼ਿਕਰ ਅੱਗੇ ਜਾਂਦਾ ਹੈ ਜਦੋਂ ਬਾਬਾ ਜੀ ਪਹੁੰਚੇ ਤੇ ਸਟੇਜ ਸੈਕਟਰੀ ਕਿਹਾ, ਅਸੀਂ ਸੁਣਿਆ ਹੈ ਬਾਬਾ ਨੰਦ ਸਿੰਘ ਜੀ ਅਭੇਦ ਹਨ ਤੇ ਵਿਚੇ ਰੰਗਿਆ ਸਿੰਘ ਬੋਲਿਆ, ਤੂੰ ਸੁਣਿਆ ਹੈ, ਅਸੀਂ ਵੇਖ ਲਿਆ ਹੈ। ਇਸ ਤਰ੍ਹਾਂ ਅਭੇਦਤਾ ਹੁੰਦੀ ਹੈ, ਤਾਰਾਂ ਖੜਕਦੀਆਂ ਹਨ। ਕਲਗੀਧਰ ਮਹਾਰਾਜ ਜੀ ਦਾ ਬਚਨ ਸੁਣ ਲਓ, ਪੰਦਰਵੀਂ ਕਲਾਸ ਬਾਰੇ :

*ਹਰਿ ਹਰਿ ਜਨ ਦੁਇ ਏਕ ਹੈ॥*

ਤੁਹਾਨੂੰ ਦਰਸ਼ਨ ਹੋਣਗੇ, ਅਭੇਦਤਾ ਦੀ ਕਲਾਸ :

*ਹਰਿ ਹਰਿ ਜਨ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ॥*
*ਜਲ ਤੇ ਉਪਜ ਤਰੰਗ ਜਿਉ ਜਲ ਹੀ ਬਿਖਹਿ ਸਮਾਹਿ॥*

ਗੁਰੂ ਨਾਨਕ ਦੇਵ ਜੀ ਦੇ ਸਕੂਲ ਦੀ ਪੰਦਰਵੀਂ ਕਲਾਸ, ਅਭੇਦਤਾ ਦੀ ਪ੍ਰਾਪਤੀ। ਹੁਣ ਦਰਸ਼ਨ ਕਰਿਓ ਗੁਰੂ ਅੰਗਦ ਦੇਵ ਜੀ ਦੇ। ਅਜੇ ਗੁਰੂ ਨਹੀਂ ਬਣੇ। ਹੋ ਸਕਦਾ ਹੈ, ਥੋੜ੍ਹਾ ਸਮਾਂ ਵੱਧ ਘੱਟ ਹੋਵੇ, ਜਿੰਨਾ ਕੁ ਦਾਸ ਨੇ ਇਤਿਹਾਸ ਪੜ੍ਹਿਆ ਹੈ, ਗੁਰੂ ਅੰਗਦ ਦੇਵ ਜੀ ਨੇ ਗੁਰੂ ਨਾਨਕ ਸਾਹਿਬ ਦੀ ਸੱਤ ਸਾਲ ਸੇਵਾ ਕੀਤੀ। ਤੁਹਾਨੂੰ ਪਤਾ ਹੈ, ਦੇਵੀ ਦੀ ਯਾਤਰਾ ਜਾਂਦੇ ਸੀ। ਘੁੰਗਰੂ ਬੰਨ੍ਹਦੇ ਸੀ। ਜਦੋਂ ਦੇ ਗੁਰੂ ਨਾਨਕ ਸਾਹਿਬ ਦੇ ਬਣੇ ਤੇ ਸਾਰੇ ਗੁਰੂ ਨਾਨਕ ਮਹਾਰਾਜ ਵਾਲੇ ਗੁਣ ਆਉਣੇ ਸ਼ੁਰੂ ਹੋ ਗਏ। ਹੁਣ ਧਿਆਨ ਦੇਣਾ ਵਾਲਾ ਬਚਨ ਹੈ। ਗੁਰੂ ਨਾਨਕ ਮਹਾਰਾਜ ਨੇ ਵੇਖਿਆ ਕਿ ਭਾਈ ਲਹਿਣਾ ਜੀ ਸਿੱਖੀ ਕਮਾਉਂਦਿਆਂ ਇੱਥੇ ਪਹੁੰਚ ਗਏ ਹਨ ਕਿ ਨਿੱਕੀ ਜਿਹੀ ਹਉਮੈ ਦਾ ਜ਼ਰਾ ਜਿੰਨਾ ਵੀ ਲੇਪ ਇਨ੍ਹਾਂ ਅੰਦਰ ਨਹੀਂ ਰਹਿ ਗਿਆ। ਜਦੋਂ ਗੁਰੂ ਨਾਨਕ ਸਾਹਿਬ ਜੀ ਨੇ ਵੇਖਿਆ, ਸਿੱਖੀ ਕਮਾਉਂਦਿਆਂ ਇੱਥੇ ਪਹੁੰਚ ਗਏ ਹਨ ਕਿ ਹਉਮੈ ਦਾ ਨਿੱਕਾ ਜਿਹਾ ਲੇਪ ਵੀ ਨਹੀਂ ਰਹਿ ਗਿਆ। ਕੀ ਕੀਤਾ ਗੁਰੂ ਨਾਨਕ ਸਾਹਿਬ ਨੇ ? ਨਦਰਿ ਕਰਕੇ ਇਹੋ ਜਿਹਾ ਨਦਰੀ ਨਦਰਿ ਨਿਹਾਲ ਕੀਤਾ ਕਿ ਭਾਈ ਲਹਿਣਾ ਜੀ, ਇੱਕ ਸਿੱਖ ਨੂੰ ਇਹੋ ਜਿਹੀ ਅਭੇਦਤਾ ਦੇ ਦਿੱਤੀ ਕਿ ਆਪਣਾ ਹੀ ਰੂਪ ਬਣਾ ਦਿੱਤਾ।

ਭਾਈ ਵੀਰ ਸਿੰਘ ਜੀ ਦੇ ਬਚਨ, ਬੜੇ ਪਿਆਰੇ ਲੱਗੇ। ਜਦੋਂ ਭਾਈ ਲਹਿਣਾ ਜੀ ਨੂੰ ਗੁਰਗੱਦੀ ਬਖ਼ਸ਼ੀ, ਅਭੇਦਤਾ ਬਖ਼ਸ਼ੀ, ਆਪਣਾ ਹੀ ਰੂਪ ਬਣਾ ਦਿੱਤਾ ਤੇ ਭਾਈ ਵੀਰ ਸਿੰਘ ਜੀ ਲਿਖਦੇ ਹਨ ਕਿ ਮੱਥਾ ਟੇਕਿਆ ਵੀ ਤੇ ਟਿਕਵਾਇਆ ਵੀ। ਆਪ ਵੀ ਨਮਸਕਾਰ ਕੀਤੀ, ਦੂਜਿਆਂ ਨੂੰ ਵੀ ਆਖਿਆ, ਅੱਜ ਤੋਂ ਬਾਅਦ ਇਹ ਮੇਰਾ ਰੂਪ ਹਨ। ਅਸੀਂ ਇਨ੍ਹਾਂ ਦੇ ਹਿਰਦੇ

ਵਿੱਚ ਬੈਠੇ ਹਾਂ। ਪਹਿਲਾਂ ਮਹਾਂਪੁਰਸ਼ਾਂ ਦਾ ਜ਼ਿਕਰ ਲਿਆ ਸੀ ਤੇ ਸਤਿਗੁਰੂ ਜੀ ਵੱਲ ਵੀ ਵੇਖੋ। ਭਾਈ ਵੀਰ ਸਿੰਘ ਜੀ ਲਿਖਦੇ, ਜਦੋਂ ਗੁਰੂ ਨਾਨਕ ਸਾਹਿਬ ਨੇ ਆਪਣੀ ਅਭੇਦਤਾ ਬਖ਼ਸ਼ੀ, ਮੱਥਾ ਟੇਕਿਆ ਤੇ ਟਿਕਵਾਇਆ ਵੀ। ਸਭ ਨੂੰ ਪ੍ਰੇਰਨਾ ਦਿੱਤੀ। ਸਾਰਿਆਂ ਨੇ ਕਿਹਾ ਕਿ ਤੁਹਾਡੇ ਹੁੰਦਿਆਂ ਇਨ੍ਹਾਂ ਨੂੰ ਕਿਉਂ ਮੱਥਾ ਟੇਕੀਏ ? ਮਹਾਰਾਜ ਜੀ ਕਹਿੰਦੇ, ਅਭੇਦਤਾ ਤੱਕ ਪਹੁੰਚ ਗਏ ਹਨ। ਹੁਣ ਇਹ ਮੇਰਾ ਹੀ ਰੂਪ ਹਨ।

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*

ਹੁਣ ਅੱਗੇ ਦਰਸ਼ਨ ਕਰੋ। ਗੁਰੂ ਅੰਗਦ ਸਾਹਿਬ ਜੀ ਨੇ ਜਦੋਂ ਵੇਖਿਆ, ਸਮਾਂ ਸੰਪੂਰਨ ਹੈ ਤੇ ਗੁਰੂ ਅਮਰਦਾਸ ਜੀ ਨੂੰ ਬਿਆਸਾ ਦੇ ਕਿਨਾਰੇ ਲੈ ਗਏ। ਦਰਸ਼ਨ ਕਰੋ ਉਸ ਸਮੇਂ ਦੇ। ਗੁਰੂ ਅੰਗਦ ਦੇਵ ਜੀ ਨੇ ਕੀ ਆਖਿਆ, ਅਮਰਦਾਸ ਜੀ, ਜਗਤ ਨਾਸ਼ਵਾਨ ਹੈ। ਦੂਜੇ ਲਫ਼ਜ਼ ਕਹੇ, ਅਮਰਦਾਸ ਜੀ, ਜਗਤ ਝੂਠਾ ਹੈ। ਬ੍ਰਹਮ ਵਿੱਚ ਜੁੜਨਾ ਹੈ। ਜਗਤ ਨਾਸ਼ਵਾਨ ਹੈ। ਜਗਤ ਝੂਠਾ ਹੈ। ਬ੍ਰਹਮ ਵਿੱਚ ਜੁੜਨਾ ਹੈ। ਅੱਜ ਤੋਂ ਅਸੀਂ ਤੁਹਾਨੂੰ ਆਪਣਾ ਰੂਪ ਬਣਾਉਣ ਲੱਗੇ ਹਾਂ। ਦਾਸ ਦੇ ਕੰਨਾਂ ਨੂੰ ਹੱਥ ਲੱਗ ਗਏ। ਕਈ ਲਫ਼ਜ਼ ਬੜੇ ਪਿਆਰੇ ਲੱਗੇ ਤੇ ਦਾਸ ਚਾਹੁੰਦਾ ਹੈ ਕਿ ਹੂ-ਬ-ਹੂ ਲਫ਼ਜ਼ ਤੁਹਾਡੇ ਸਾਹਮਣੇ ਆਉਣ। ਲਫ਼ਜ਼ ਬੜਾ ਪਿਆਰਾ ਹੈ। ਮੁਰਸ਼ਦ ਸੇਵਕ ਨੂੰ ਰੂਪ ਬਣਾਉਣ ਲੱਗਾ ਹੈ। ਸੇਵਕ ਦੀ ਗੱਲ ਸੁਣੀ। ਦਾਸ ਨੂੰ ਬੜੀ ਪਿਆਰੀ ਲੱਗੀ। ਗੁਰੂ ਅਮਰਦਾਸ ਜੀ ਕਹਿਣ ਲੱਗੇ ਕਿ ਬਿਆਸਾ ਦੇ ਕਿਨਾਰੇ ਬੈਠੇ ਤੇ ਹੱਥ ਜੋੜ ਕੇ ਕਹਿੰਦੇ, ਗੁਰੂ ਅੰਗਦ ਦੇਵ ਜੀ, ਜੋ ਦਾਤ ਦੇਣ ਲੱਗੇ ਹੋ, ਤੁਹਾਡੀ ਕਿਰਪਾ। ਜੋ ਨਦਰਿ ਕਰਨ ਲੱਗੇ ਹੋ, ਤੁਹਾਡੀ ਕਿਰਪਾ। ਜੋ ਕਿਰਪਾ ਕਰਨ ਲੱਗੇ ਹੋ, ਤੁਹਾਡੀ ਕਿਰਪਾ, ਪਰ ਮੇਰੀ ਇੱਕ ਬੇਨਤੀ ਹੈ, ਇਕ ਜੋਦੜੀ ਹੈ, ਸਤਿਗੁਰੂ ਜੀ, ਸ਼ਕਤੀਆਂ ਸਾਰੀਆਂ ਤੁਹਾਡੇ ਕੋਲ ਰਹਿਣ। ਮੈਨੂੰ ਸੇਵਾ ਵਿੱਚ ਰੱਖੋ। ਮੈਂ ਸੇਵਾ ਵਿੱਚ ਰਵ੍ਹਾਂ। ਹੁਣ ਪਿਤਾ ਜੀ ਦਾ ਜਵਾਬ ਸੁਣੋ, ਮੁਰਸ਼ਦ ਦਾ, ਗੁਰੂ ਸਾਹਿਬ ਦਾ। ਗੁਰੂ ਅੰਗਦ ਸਾਹਿਬ ਦਾ ਜਵਾਬ, ਪੁਰਖਾ, ਮੈਂ ਕਿਤੇ ਚਲਿਆ ਨਹੀਂ। ਉਨ੍ਹਾਂ ਨੇ ਕਿਹਾ ਕਿ ਸ਼ਕਤੀਆਂ ਤੁਹਾਡੇ ਕੋਲ ਰਹਿਣ, ਮੈਂ ਸੇਵਾ ਵਿੱਚ ਰਹਾਂਗਾ। ਗੁਰੂ ਅੰਗਦ ਸਾਹਿਬ ਕਹਿਣ ਲੱਗੇ, ਮੈਂ ਕਿਤੇ ਚਲਿਆ ਨਹੀਂ, ਤੁਹਾਡੇ ਹਿਰਦੇ ਵਿੱਚ ਹੀ ਬੈਠਾ ਹਾਂ। ਅਭੇਦਤਾ। ਪੰਦਰਵੀਂ ਕਲਾਸ। ਮੈਂ ਕਿਤੇ ਚਲਿਆ ਨਹੀਂ, ਤੁਹਾਡੇ ਹਿਰਦੇ ਵਿੱਚ ਬੈਠਾ ਹਾਂ। ਮੈਂ ਪਰਮ ਜੋਤ ਵਿੱਚ ਨਿਵਾਸ ਕਰਨਾ ਹੈ। ਚੋਲਾ ਬਦਲਣਾ ਹੈ। ਗੁਰੂ ਅੰਗਦ ਸਾਹਿਬ ਕਹਿਣ ਲੱਗੇ, ਮੈਂ ਪਰਮ ਜੋਤ ਵਿੱਚ ਨਿਵਾਸ ਕਰਨਾ ਹੈ ਤੇ ਉਹੀ ਪਰਮ ਜੋਤ ਤੇਰੇ ਹਿਰਦੇ ਵਿੱਚ ਵਸਾ ਦਿੱਤੀ ਹੈ। ਅਸੀਂ ਜਾਣਾ ਹੈ, ਤੁਸੀਂ ਸਾਡੇ ਪਿੱਛੋਂ ਉਸੇ ਤਰ੍ਹਾਂ ਜਗਤ ਦਾ ਉਧਾਰ ਕਰਨਾ ਹੈ। ਚੱਲਿਆ ਨਹੀਂ ਕਿਤੇ। ਗੁਰੂ ਅੰਗਦ ਦੇਵ ਜੀ ਕਹਿਣ ਲੱਗੇ ਪੁਰਖਾ, ਮੈਂ ਕਿਤੇ ਚੱਲਿਆ ਨਹੀਂ। ਮੈਂ ਪਰਮ ਜੋਤ ਵਿੱਚ ਨਿਵਾਸ ਕਰਨ ਲੱਗਾ ਹਾਂ। ਤੇਰੇ ਹਿਰਦੇ ਵਿੱਚ ਹੀ ਬੈਠਾ ਹਾਂ। ਉਹ ਪਰਮ ਜੋਤ ਤੁਹਾਡੇ ਹਿਰਦੇ ਵਿੱਚ ਵੀ ਵਸਾ ਦਿੱਤੀ ਹੈ। ਇਸ ਜਗਤ ਦਾ ਉਧਾਰ ਕਰਨਾ ਹੈ। ਕਿੱਥੇ ਪਹੁੰਚ ਗਏ, ਗੁਰੂ ਅਮਰਦਾਸ ਜੀ ਨੂੰ ਕੀ ਮਿਲ ਗਿਆ :

*ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥* (ਅੰਗ ੯੩)

ਹੁਣ ਗੁਰੂ ਅਮਰਦਾਸ ਜੀ ਤੇ ਇਧਰ ਭਾਈ ਜੇਠਾ ਜੀ। ਕਰੋ ਦੀਦਾਰੇ। ਗੁਰੂ ਰਾਮਦਾਸ ਜੀ ਨੂੰ ਜਿਹੜੇ ਲਫਜ਼ ਗੁਰੂ ਅਮਰਦਾਸ ਜੀ ਨੇ ਕਹੇ। ਭਾਈ ਜੇਠਾ ਜੀ ਨੂੰ ਅਭੇਦਤਾ ਦੇਣ ਲੱਗੇ ਹਨ। ਗੁਰੂ ਅਮਰਦਾਸ ਜੀ ਕਹਿਣ ਲੱਗੇ ਪੁਰਖਾ, ਤੇਰੀ ਨਿਸ਼ਕਾਮ ਤੇ ਪ੍ਰੇਮਾ ਭਗਤੀ ਨੇ ਮੈਨੂੰ ਵੱਸ ਕਰ ਲਿਆ ਹੈ। ਗੁਰੂ ਰਾਮਦਾਸ ਜੀ ਨੂੰ ਗੁਰੂ ਅਮਰਦਾਸ ਜੀ ਕਹਿੰਦੇ, ਤੇਰੀ ਨਿਸ਼ਕਾਮ ਤੇ ਪ੍ਰੇਮਾ ਭਗਤੀ ਨੇ ਮੈਨੂੰ ਵੱਸ ਕਰ ਲਿਆ ਹੈ। ਇਹ ਗੱਲ ਨਹੀਂ ਲੱਭਣੀ ਜਿਹੜੀ ਦਾਸ ਬੋਲਣ ਲੱਗਾ ਹੈ। ਗੁਰੂ ਅਮਰਦਾਸ ਜੀ ਕਹਿੰਦੇ, ਪੁਰਖਾ, ਮੇਰੀ ਉਮਰ ਅਜੇ ਛੇ ਸਾਲ ਗਿਆਰਾਂ ਮਹੀਨੇ ਅਠਾਰਾਂ ਦਿਨ ਬਾਕੀ ਹੈ। ਇਹ ਸਾਰੀ ਉਮਰ ਵੀ ਤੇਰੀ ਝੋਲੀ ਵਿੱਚ ਪਾਉਂਦਾ ਹਾਂ। ਗੁਰੂ ਸਭ ਕੁਝ ਕਰ ਸਕਦਾ ਹੈ। ਛੇ ਸਾਲ ਗਿਆਰਾਂ ਮਹੀਨੇ ਅਠਾਰਾਂ ਦਿਨ, ਆਪਣੀ ਉਮਰ ਗੁਰੂ ਅਮਰਦਾਸ ਜੀ ਨੇ ਗੁਰੂ ਰਾਮਦਾਸ ਜੀ ਨੂੰ ਦੇ ਦਿੱਤੀ ਤੇ ਕਿਹਾ, ਤੇਰੇ ਤੇ ਮੇਰੇ ਵਿੱਚ ਹੁਣ ਕੋਈ ਭੇਦ ਨਹੀਂ। ਇਹ ਆਸਣ ਤੁਹਾਨੂੰ ਦਿੰਦੇ ਹਾਂ। ਇਸ ਆਸਣ 'ਤੇ ਬੈਠ ਕੇ ਗੁਰੂ ਘਰ ਦੀਆਂ ਡਿਊਟੀਆਂ ਨਿਭਾਉਣੀਆਂ ਹਨ।

ਸੂਰਜ ਪ੍ਰਕਾਸ਼ ਵਿੱਚ ਜਿਹੜਾ ਸਮਾਂ ਲਿਖਿਆ ਹੈ, ਬੜਾ ਪਿਆਰਾ ਹੈ। ਗੁਰੂ ਅਮਰਦਾਸ ਜੀ ਨੇ ਜਦੋਂ ਗੁਰੂ ਰਾਮਦਾਸ ਜੀ ਨੂੰ ਆਪਣੀ ਉਮਰ ਵੀ ਦਿੱਤੀ ਤੇ ਆਖਿਆ ਕਿ ਤੇਰੇ ਮੇਰੇ ਵਿੱਚ ਕੋਈ ਭੇਦ ਨਹੀਂ। ਦਰਸ਼ਨ ਕਰੋ ਜ਼ਰਾ :

*ਸੁਣ ਸੰਗਤ ਮਹਿ ਕਹਤ ਸੁਨਾਈ॥ ਮਮ ਸਰੂਪ ਅਬ ਇਹੈ ਸੁਹਾਈ॥*

*ਮੋਹ ਮਹਿ ਇਸ ਮਹਿ ਭੇਦ ਨ ਜਾਨਹੁ॥ ਏਕ ਸਰੂਪ ਦੋਹੂੰ ਕੋ ਮਾਨੂ॥*

ਹੈ ਵੱਡੀ ਹੈ। ਸੁਣਾਉਣੀ ਜ਼ਰੂਰੀ ਸੀ। ਨਹੀਂ ਤਾਂ ਪ੍ਰਕਰਨ ਪੂਰਾ ਨਹੀਂ ਹੁੰਦਾ। ਇਹ ਪੰਦਰਵੀਂ ਕਲਾਸ ਹੈ, ਚਲਦੇ-ਚਲਦੇ ਇਸ ਕਲਾਸ ਨੂੰ ਡਬਲ ਐਮ.ਏ. ਕਹਿ ਦਿੰਦੇ ਹਾਂ। ਭਾਈ ਜੇਠਾ ਜੀ, ਗੁਰੂ ਅਮਰਦਾਸ ਜੀ ਇੱਕ ਹੋ ਗਏ। ਭਾਈ ਲਹਿਣਾ ਜੀ, ਗੁਰੂ ਨਾਨਕ ਸਾਹਿਬ ਇੱਕ ਹੋ ਗਏ। ਬਾਬਾ ਨੰਦ ਸਿੰਘ ਜੀ ਦਾ ਬਚਨ, ਨਦੀ ਨੇ ਨਾ ਕੁਝ ਲੈਣਾ ਹੈ, ਨਾ ਕੁਝ ਦੇਣਾ ਹੈ, ਸਮੁੰਦਰ ਵਿੱਚ ਸਮਾ ਕੇ ਇਸ ਦਾ ਰੂਪ ਬਣ ਜਾਂਦੀ ਹੈ। ਇਹ ਸਭ ਤੋਂ ਅਨਮੋਲ ਕਲਾਸ, ਗੁਰੂ ਵਿੱਚ ਅਭੇਦ ਹੋ ਜਾਂਦਾ ਹੈ। ਇਹ ਪੰਦਰਵੀਂ ਕਲਾਸ। ਇਸ ਲਈ ਇਹ ਅਰਦਾਸ ਕਰੋ ਕਿ ਹੇ ਗੁਰੂ ਨਾਨਕ ਦੇਵ ਜੀ ਮਹਾਰਾਜ, ਤੁਹਾਡੇ ਸਕੂਲ ਵਿੱਚ ਸਾਡਾ ਵੀ ਦਾਖਲਾ ਹੋਵੇ ਤੇ ਇਹ ਕਲਾਸਾਂ ਸਾਡੇ ਜੀਵਨ ਵਿੱਚ ਵੀ ਆਉਣ :

*ਕਰਿ ਕਿਰਪਾ ਪ੍ਰਭਿ ਸਾਧਸੰਗਿ ਮੇਲੀ॥*
*ਜਾ ਫਿਰਿ ਦੇਖਾ ਤਾ ਮੇਰਾ ਅਲਹੁ ਬੇਲੀ॥* (ਅੰਗ ੧੯੪)



# ਵਿਦੇਸ਼ਾਂ ਦੀਆਂ ਸੰਗਤਾਂ ਨੂੰ ਬੇਨਤੀ

ਭਾਈ ਗੁਰਇਕਬਾਲ ਸਿੰਘ ਜੀ ਵੱਲੋਂ ਗਾਇਨ ਕੀਤੀਆਂ ਕਥਾ ਕੀਰਤਨ ਦੀਆਂ CD, VCD, MP3 DVD PEN DRIVE, MEMORY CARD ਅਤੇ ਭਾਈ ਸਾਹਿਬ ਜੀ ਵੱਲੋਂ ਲਿਖੀਆਂ ਛੇ ਧਾਰਮਿਕ ਪੁਸਤਕਾਂ ਵਿਦੇਸ਼ਾਂ ਦੀਆਂ ਸੰਗਤਾਂ ਹੇਠ ਲਿਖੇ ਇਹਨਾਂ ਦੋ ਐਡਰੈਸਾਂ ਤੋਂ ਵੀ ਮੰਗਵਾਂ ਸਕਦੀਆਂ ਹਨ। ਧੰਨ ਧੰਨ ਮਾਤਾ ਕੌਲਾਂ ਜੀ ਸਿਫਤਿ ਸਾਲਾਹ ਨਿਰੋਲ ਧਾਰਮਿਕ ਪੱਤ੍ਰਿਕਾ ਹਰ ਦੋ ਮਹੀਨੇ ਬਾਅਦ ਪ੍ਰਕਾਸ਼ਕ ਕੀਤੀ ਜਾਂਦੀ ਹੈ। ਅਗਰ ਆਪ ਜੀ ਮੈਂਬਰ ਬਣਨਾ ਚਾਹੁੰਦੇ ਹੋ ਤਾਂ ਹੇਠ ਲਿਖੇ ਨੰਬਰਾਂ 'ਤੇ ਸੰਪਰਕ ਕਰ ਸਕਦੇ ਹੋ।

The worldwide Sangat would be pleased to know that there are two non-profit organizations based in the USA. If you need CDs, MP3s. DVDs. PEN DRIVE, MEMORY CARD books, Sifit Salah Magazine (By Monthly) and Six books etc. There are branches of Bibi Kaulan Ji Bhalai Kender, Amritsar. Please contact one of these two organizations.

**ਬੀਬੀ ਕੌਲਾਂ ਜੀ ਭਲਾਈ ਕੇਂਦਰ (ਟਰੱਸਟ), ਸ੍ਰੀ ਅੰਮ੍ਰਿਤਸਰ ਵੱਲੋਂ ਦੋ ਭਲਾਈ ਕੇਂਦਰ ਅਮਰੀਕਾ ਸ਼ਹਿਰ ਵਿਚ ਹੇਠ ਲਿਖੇ ਐਡਰੈਸ 'ਤੇ ਚਲ ਰਹੇ ਹਨ ਅਗਰ ਆਪ ਜੀ ਆਪਣੇ ਦਸਵੰਧ ਵਿਚੋਂ ਇਥੇ ਸੇਵਾ ਦੇ ਕੇ ਰਸੀਦ ਪ੍ਰਾਪਤ ਕਰਦੇ ਹੋ ਤਾਂ ਅਮਰੀਕਾ ਦੀ ਗੋਰਮਿੰਟ ਦੇ ਕਾਨੂੰਨ ਮੁਤਾਬਿਕ ਉਸਦੀ ਆਪ ਜੀ ਨੂੰ ਇੰਨਕਮ ਟੈਕਸ ਛੋਟ (Income Tax Deduction) ਪ੍ਰਾਪਤ ਹੋਵੇਗੀ ਜੀ। ਇਨ੍ਹਾਂ ਦੋਨਾਂ ਬ੍ਰਾਂਚਾ ਦੇ ਐਡਰੈਸ ਅਤੇ ਫੋਨ ਨੰਬਰ ਹੇਠ ਲਿਖੇ ਹਨ।**

**ਧੰਨਵਾਦ ਸਹਿਤ।**


**ਜਤਿੰਦਰ ਕੌਰ ਦਾਰਾ**
**(ਜੋਤੀ ਭੈਣ ਜੀ)**
**MOTHER KAULAN JI WELFARE CENTRE**
14165, Saddle river drive North
potomac, MD 20878 USA
Ph. No. are 301-653-3800,
804-366-1384
E-mail : jyotidara@yahoo.com,
rubyksahni@gmail.com

**ਸ. ਚਰਨਜੀਤ ਸਿੰਘ ਜੀ,**
**ਮੋਹਿਣੀ ਭੈਣ ਜੀ,**
**MOTHER KAULAN JI NISHKAM WELFARE CENTER**
45565 Parkmeadow Ct.
Freemont, CA 94539
Ph. No. 510-226-6884, 510-289-3708
E-mail: charan37@hotmail.com